# ਅੰਮ੍ਰਿਤ ਜੀਵਨ

ਅਰਥਾਤ

ਸ੍ਰੀ ਸੰਤ ਗਿਆਨੀ ਸੁੰਦਰ ਸਿੰਘ ਜੀ
ਭਿੰਡਰਾਂ ਵਾਲਿਆਂ ਦਾ
ਜੀਵਨ ਬਿਰਤਾਂਤ

ਡਾਕਟਰ ਸ਼ੇਰ ਸਿੰਘ ਗਿਆਨੀ

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

ਜਨ ਆਵਨ ਕਾ ਇਹੈ ਸੁਆਉ ॥

ਜਨ ਕੈ ਸੰਗਿ ਚਿਤਿ ਆਵੈ ਨਾਉ ॥

# ਅੰਮ੍ਰਿਤ ਜੀਵਨ

ਅਰਥਾਤ

## ਸ੍ਰੀ ਸੰਤ ਗਿਆਨੀ ਸੁੰਦਰ ਸਿੰਘ ਜੀ

ਭਿੰਡਰਾਂ ਵਾਲਿਆਂ ਦਾ ਜੀਵਨ ਬਿਰਤਾਂਤ

ਕ੍ਰਿਤ

ਡਾਕਟਰ ਸ਼ੇਰ ਸਿੰਘ ਗਿਆਨੀ

ਐਮ.ਏ. ਪੀ-ਐਚ.ਡੀ. (ਲੰਡਨ)

ਪ੍ਰੋਫੈਸਰ ਗੌਰਮਿੰਟ ਕਾਲਜ ਲੁਧਿਆਣਾ ।




ਪ੍ਰਕਾਸ਼ਕ-

ਸੰਤ ਨਿਰੰਜਣ ਸਿੰਘ 'ਵੈਦ' ਗੁਰਮਤਿ ਪ੍ਰਚਾਰ ਟਰੱਸਟ (ਰਜਿ.)

ਗੁਰਦੁਆਰਾ ਸੱਚਖੰਡ, ਬੋਪਾਰਾਏ ਕਲਾਂ, ਜ਼ਿਲਾ ਲੁਧਿਆਣਾ ।

ਅੰਮ੍ਰਿਤ ਜੀਵਨ

ਅਰਥਾਤ

ਸ੍ਰੀ ਸੰਤ ਗਿਆਨੀ ਸੁੰਦਰ ਸਿੰਘ ਜੀ

ਭਿੰਡਰਾਂ ਵਾਲਿਆਂ ਦਾ ਜੀਵਨ ਬਿਰਤਾਂਤ

ਕ੍ਰਿਤ:-

ਡਾਕਟਰ ਸ਼ੇਰ ਸਿੰਘ ਗਿਆਨੀ

ਐਮ.ਏ. ਪੀ-ਐਚ.ਡੀ. (ਲੰਡਨ)

ਪ੍ਰੋਫੈਸਰ ਗੌਰਮਿੰਟ ਕਾਲਜ ਲੁਧਿਆਣਾ ।

ਪੰਜਵੀ ਵਾਰ : ਅਕਤੂਬਰ, 2000

ਛਾਪ : 2200

*ਭੇਟਾ :* 100 ਰੁਪਏ

*ਛਾਪਕ-*

ਦੀ ਡਾਨ ਪ੍ਰੈਸ,

ਕਟਰਾ ਸ਼ੇਰ ਸਿੰਘ, ਅੰਮ੍ਰਿਤਸਰ ।

ਫੋਨ: (0183) 541312, 554735

*ਪ੍ਰਕਾਸ਼ਕ-*

ਸੰਤ ਨਿਰੰਜਣ ਸਿੰਘ 'ਵੈਦ' ਗੁਰਮਤਿ ਪ੍ਰਚਾਰ ਟਰੱਸਟ (ਰਜਿ.)

ਗੁਰਦੁਆਰਾ ਸੱਚਖੰਡ, ਬੋਪਾਰਾਏ ਕਲਾਂ, ਜ਼ਿਲਾ ਲੁਧਿਆਣਾ ।

ਪੁਸਤਕ ਮਿਲਣ ਦਾ ਪਤਾ:- ਗੁਰਦੁਆਰਾ ਸੱਚਖੰਡ

ਪਿੰਡ ਤੇ ਡਾਕ:- ਬੋਪਾਰਾਏ ਕਲਾਂ (ਲੁਧਿਆਣਾ)

ਫੋਨ ਨੰ: 01624-71694

# ਤਤਕਰਾ

# ਭੂਮਿਕਾ

ਕਿਸੇ ਗੁਰਮੁਖ ਸੰਤ ਦੇ ਜੀਵਨ ਸਮਾਚਾਰ ਪਾਠਕਾਂ ਲਈ ਪ੍ਰੇਰਨਾ ਦੇ ਸੋਮੇ ਹੁੰਦੇ ਹਨ। ਸੁਘੜ ਲੇਖਕ ਦੀ ਕਲਮ ਉਨ੍ਹਾਂ ਜੀਵਨ ਸਮਾਚਾਰਾਂ ਨੂੰ ਹਿਲਦੀਆਂ ਜੁਲਦੀਆਂ ਤੁਰਦੀਆਂ ਫਿਰਦੀਆਂ ਬੋਲਦੀਆਂ ਚਾਲਦੀਆਂ ਤਸਵੀਰਾਂ ਬਣਾ ਦੇਂਦਾ ਹੈ ਜਿਨ੍ਹਾਂ ਰਾਹੀਂ ਭੂਤ 'ਚ ਹੋ ਗੁਜ਼ਰੀਆਂ ਮਹਾਨ ਆਤਮਾਵਾਂ ਦੇ ਪ੍ਰਤੱਖ ਦਰਸ਼ਨ ਹੋ ਜਾਂਦੇ ਹਨ। ਸਿੱਖ ਇਤਿਹਾਸ ਵਿੱਚ ਅਜਿਹੀਆਂ ਅਨੇਕਾਂ ਮਹਾਨ ਵਿਅਕਤੀਆਂ ਹੋ ਗੁਜ਼ਰੀਆਂ ਹਨ ਜਿਨ੍ਹਾਂ ਨੇ ਸਿਖ ਸਿਧਾਂਤਾਂ ਨੂੰ ਆਪਣੇ ਅਮਲੀ ਜੀਵਨਾਂ ਰਾਹੀਂ ਮੂਰਤੀਮਾਨ ਕੀਤਾ ਹੈ, ਪਰ ਉਨ੍ਹਾਂ ਵਿਚੋਂ ਬਹੁਤ ਘੱਟ ਮਹਾਂਪੁਰਸ਼ ਹਨ ਜਿਨ੍ਹਾਂ ਦੇ ਜੀਵਨ ਸਬੰਧੀ ਲਿਖਤੀ ਤੌਰ 'ਤੇ ਸੰਪੂਰਨ ਸਮਗ੍ਰੀ ਉਪਲਬਧ ਹੋਵੇ।

ਡਾ: ਸ਼ੇਰ ਸਿੰਘ ਜੀ ਦਾ ਇਹ ਉੱਦਮ ਸਿੱਖ ਪੰਥ ਵਿੱਚ ਸਦਾ ਅਮਰ ਰਹੇਗਾ ਜਿਨ੍ਹਾਂ ਨੇ ਆਪਣੀਆਂ ਹੋਰ ਰਚਨਾਵਾਂ ਤੋਂ ਇਲਾਵਾ ਮਹਾਨ ਪੰਥ ਪ੍ਰਸਿਧ ਹਸਤੀ, ਗੁਰਮਤਿ ਦੇ ਮਹਾਨ ਵਿਦਵਾਨ, ਤਿਆਗੀ, ਕਹਿਣੀ ਤੇ ਕਥਨੀ ਦੇ ਪੂਰੇ ਸੂਰੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦਾ ਸੰਪੂਰਨ ਜੀਵਨ "ਅੰਮ੍ਰਿਤ ਜੀਵਨ" ਨਾਮ ਦੀ ਹੱਥਲੀ ਪੁਸਤਕ ਰਾਹੀਂ ਲਿਖ ਕੇ ਆਪਣੀ ਕਲਮ ਸਫਲਾਈ ਹੈ।

ਇਸ ਪੁਸਤਕ ਦੀ ਪਹਿਲੀ ਐਡੀਸ਼ਨ ਜੱਥੇਦਾਰ ਗੁਰਦਿਆਲ ਸਿੰਘ ਜੀ ਗੁਰਦੁਆਰਾ ਸੱਚਖੰਡ ਬੋਪਾਰਾਇ ਕਲਾ ਦੇ ਉਦਮ ਦਾ ਸਦਕਾ ਪ੍ਰਕਾਸ਼ਤ ਹੋਈ, ਜਿਸ ਨੂੰ ਕ੍ਰਿਪਾ ਸਾਗਰ ਪ੍ਰੈਸ ਰਾਮ ਗਲੀ ਲਾਹੌਰ ਵਿੱਚ ਲਾਲਾ ਕ੍ਰਿਪਾ ਸਾਗਰ ਪ੍ਰਿੰਟਰ ਦੇ ਪ੍ਰਬੰਧ ਹੇਠ ੧੯੩੪ ਈ: ਮੁਤਾਬਕ ਭਾਦੋਂ ਨਾ: ਸ਼ਾ: ੪੬੫ ਨੂੰ ੨,੦੦੦ ਦੀ ਗਿਣਤੀ 'ਚ ਛਾਪਿਆ ਗਿਆ। ਦੂਜੀ ਐਡੀਸ਼ਨ ਵੀ ਜੱਥੇਦਾਰ ਜੀ ਨੇ ੧੯੫੩ ਈ: ਮੁਤਾਬਿਕ ਨਾ: ਸਾ: ੪੮੪ ਵਿੱਚ ਪੰਜਾਬ ਗਿਆਨੀ ਪ੍ਰੈਸ ਭਦੌੜ ਹਾਊਸ ਲੁਧਿਆਣਾ ਵਿੱਚ ਸ੍ਰ: ਸੰਤੋਖ ਸਿੰਘ, ਸਿੱਧੂ ਪ੍ਰਿੰਟਰਜ਼ ਦੇ ਯਤਨ ਨਾਲ ਛਪਵਾਈ। ਪਹਿਲੀ ਐਡੀਸ਼ਨ ਦੇ ਤਤਕਰੇ,ਮੁਖਬੰਧ ਤੇ ਇੰਡੈਕਸ ਤੋਂ ਬਿਨਾਂ ੩੨੮ ਪੰਨੇ ਤੇ ਦੂਜੀ ਐਡੀਸ਼ਨ ਦੇ ਉਸੇ ਅਕਾਰ ਦੇ ੨੬੮ ਪੰਨੇ ਹਨ ਕਿਉਂਕਿ ਪਹਿਲੀ ਛਾਪ ਦਾ ਟਾਈਪ ੧੪ ਪੁਆਇੰਟ ਤੇ ਦੂਜੀ ਦਾ ੧੬ ਪੁਆਇੰਟ ਹੈ। ਇਸ ਵਿੱਚ ਮੁੱਖ ਬੰਧ ਸਮੇਤ ਪੰਨੇ ਲਾਏ ਹੋਏ ਹਨ।

ਪੁਸਤਕ ਬਾਰੇ:-ਇਸ ਹਥਲੀ ਪੁਸਤਕ "ਅੰਮ੍ਰਿਤ ਜੀਵਨ" ਵਿੱਚ ਪਹਿਲੇ ਕਾਂਡ ਵਿੱਚ ਜਨਮ ਨਗਰ, ਵੰਸ ਪਰੰਪਰਾ, ਜਨਮ ਤੇ ਨਾਮ ਸੰਸਕਾਰ ਉੱਪਰ ਖੋਜ ਭਰਪੂਰ ਲੇਖ ਲਿਖੇ ਹਨ। ਦੂਜੇ ਕਾਂਡ ਵਿੱਚ ਬਾਲ ਅਵਸਥਾ ਦੇ ਚਰਿਤ੍ਰਾਂ ਦਾ ਸੁੰਦਰ ਵਰਣਨ ਹੈ। ਤੀਜੇ ਕਾਂਡ ਵਿੱਚ ਮੁਢਲੀ ਵਿੱਦਿਆ ਤੇ ਉੱਚ ਵਿੱਦਿਆ ਪ੍ਰਾਪਤੀ ਦਾ ਵਿਸਥਾਰ ਸਹਿਤ ਉਲੇਖ ਕੀਤਾ ਗਿਆ। ਚੌਥੇ ਕਾਂਡ ਵਿੱਚ ਨਾਮ ਅਭਿਆਸ ਸੰਬੰਧੀ ਖੋਜ ਭਰਪੂਰ ਪ੍ਰਸਤਾਵ ਲਿਖਿਆ ਹੈ। ਪੰਜਵੇਂ ਕਾਂਡ ਵਿੱਚ ਸੰਤ ਸੁੰਦਰ ਸਿੰਘ ਜੀ ਵਲੋਂ ਕੀਤੀਆਂ ਉੱਨੀ (੧੯) ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਸੰਥਾ ਕਥਾ ਦਾ ਵਿਵਰਨ ਲਿਖਿਆ ਹੈ ਜਿਨ੍ਹਾਂ ਨੂੰ "ਨਾਮ ਬੀਜ ਦੇ ਛੱਟੇ" ਦਾ ਸਿਰਲੇਖ ਦਿੱਤਾ ਹੈ ਤੇ ਨਾਲ ਦੋ ਲੇਖਾਂ ਵਿੱਚ ਤੀਰਥ ਯਾਤਰਾ ਤੇ ਵਿਹਾਰ ਸੁਧਾਰ ਬਾਰੇ ਉਨ੍ਹਾਂ ਦੇ ਵਿਖਿਆਨ ਲਿਖੇ ਹਨ। ਛੇਵੇਂ ਕਾਂਡ ਵਿੱਚ ਸੰਤ ਜੀ ਦੀ ਬਿਮਾਰੀ ਤੇ ਇਲਾਜ ਉਪ੍ਰੰਤ ਸਰੀਰ ਤਿਆਗ ਤੇ ਅੰਤਮ ਸੰਸਕਾਰ ਦਾ ਜ਼ਿਕਰ ਹੈ ਜਿਸ ਦਾ ਸਿਰਲੇਖ "ਚਲਣ ਕਾ ਕਰਿ ਸਾਜ" ਤੇ "ਅੰਤਲੀ ਝਾਕੀ" ਦਿੱਤਾ ਹੈ। ਸਤਵੇਂ ਕਾਂਡ ਵਿੱਚ ਨਿਤ ਕਰਮ, ਸੁਭਾ, ਸੁਧਾਰਕ ਵਿਚਾਰਾਂ, ਪੰਥ ਸੇਵਾ, ਗੁਰਧਾਮਾਂ ਦੀ ਸੇਵਾ ਤੇ ਸ਼ਰਧਾਵਾਨਾਂ ਦੇ ਪ੍ਰੇਮ ਮਈ ਬਚਨ ਲਿਖੇ ਹਨ। ਅਠਵੇਂ ਕਾਂਡ ਵਿੱਚ "ਅੰਤਿਕਾ" ਸਿਰਲੇਖ ਹੇਠ ਸੰਤ ਬਾਬਾ ਭਾਗ ਸਿੰਘ ਜੀ ਤੇ ਸੰਤ ਪ੍ਰੇਮ ਸਿੰਘ ਮਹੰਤ ਮੁਰਾਲਾ ਵਾਲਿਆਂ ਦੇ ਸੰਖੇਪ ਜੀਵਨ ਤੇ ਸ਼ਰਧਾ ਦੇ ਫੁੱਲ ਸਿਰਲੇਖ ਹੇਠ ਕੁਝ ਕਵਿਤਾਵਾਂ ਦਰਜ ਹਨ। ਲਗਭਗ ੧੮ ਤਸਵੀਰਾਂ ਇਸ ਪੁਸਤਕ ਵਿੱਚ ਹਨ।

ਲੇਖਕ ਬਾਰੇ:- ਉਪ੍ਰੋਕਤ ਸਾਰੀ (ਲਿਖਤ ਪ੍ਰੋ: ਸ਼ੇਰ ਸਿੰਘ ਜੀ ਗਿਆਨੀ ਐਮ. ਏ. ਪੀ. ਐਚ. ਡੀ. ਲੰਡਨ ਦੀ ਲਿਖੀ ਹੋਈ ਹੈ ਜੋ ਉਸ ਸਮੇਂ ਗੌਰਮਿੰਟ ਇੰਟਰਮੀਡੀਏਟ ਪਸਰੂਰ ਪ੍ਰੋਫੈਸਰ ਲੱਗੇ ਹੋਏ ਸਨ। ਬਾਦ ਵਿੱਚ ਉਹ ਕਾਲਜ ਦੇ ਪ੍ਰਿੰਸੀਪਲ ਬਣ ਗਏ ਸਨ। ਆਪ ਦਾ ਜਨਮ ਪਿੰਡ ਬਿਲਾਸ ਪੁਰ ਤਸੀਲ ਮੋਗਾ ਹੁਣ ਜ਼ਿਲਾ ਫਰੀਦ ਕੋਟ ਦਾ ਸੀ। ਸੰਤ ਸੁੰਦਰ ਸਿੰਘ ਜੀ ਦੇ ਜੱਥੇ ਪਾਸੋਂ ਹੀ ਆਪ ਨੇ ਵਿਦਿਆਰਥੀ ਕਾਲ ਵਿੱਚ ਅੰਮ੍ਰਿਤ ਪਾਨ ਕੀਤਾ ਸੀ। ਧਾਰਮਿਕ ਰੁਚੀਆਂ ਦੇ ਮਾਲਕ ਹੋਣ ਕਰਕੇ ਜੱਥੇਦਾਰ ਗੁਰਦਿਆਲ ਸਿੰਘ ਜੀ ਪਾਸੋਂ ਸ੍ਰੀ ਗੂਰੁ ਗ੍ਰੰਥ ਸਾਹਿਬ ਜੀ ਦੇ ਅਰਥ ਪੜ੍ਹੇ ਸਨ। ਆਪ ਗੁਰਬਾਣੀ ਦੀ ਚੰਗੀ ਕਥਾ ਕਰਦੇ ਸਨ। ਮਾਡਲ ਟਾਊਨ ਲੁਧਿਆਣਾ ਵਿਖੇ ਮੈਂ ਆਪ ਉਨ੍ਹਾਂ ਦੀ ਸੁੰਦਰ ਕਥਾ ਸੁਣੀ ਸੀ। ਵਿਦਵਾਨ ਲੇਖਕ ਨੇ ਇਸ ਪੁਸਤਕ ਤੋਂ ਇਲਾਵਾ ਹੇਠ ਲਿਖੀਆਂ ਪੁਸਤਕਾਂ ਲਿਖੀਆਂ ਹਨ:-

1. ਫਿਲਾਸਫੀ ਔਫ ਸਿਖਇਜ਼ਮ। 2. ਫਾਰਮਜ਼ ਐਂਡ ਸਿੰਬਲਜ਼ ਇਨ ਸਿਖਇਜ਼ਮ। (ਦੋਵੇਂ ਅੰਗਰੇਜ਼ੀ 'ਚ) 3. ਗੁਰਮਤਿ ਦਰਸ਼ਨ। 4. ਵਿਚਾਰ ਧਾਰਾ।

5. ਵਿਚਾਰ ਮਾਲਾ। 6. ਸਾਹਿਤ ਸਮਾਲੋਚਨਾ। 7. ਕੰਜੂਸ ਠੇਕੇਦਾਰ। 8. ਨਿਰੋਲ ਪੰਜਾਬੀ ਵਿਆਕਰਣ। 9. ਬੁਧਿ ਕਸੌਟੀ। 10. ਅਛੂਤ ਜਾਤੀਆਂ ਦੇ ਸਿਖ ਧਰਮ।

ਸਾਡੇ ਵੱਲੋਂ ਵਾਧੇ:—

ਅੰਤਿਕਾ ਨੰ: 2 'ਚ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਮੁਖ ਵਿਦਿਆਰਥੀਆਂ ਦਾ ਸੰਖੇਪ ਜੀਵਨ ਜਿਨ੍ਹਾਂ ਉਹਨਾਂ ਤੋਂ ਬਾਦ ਗੁਰਮਤਿ ਗਿਆਨ ਦੇ ਦੀਪਕ ਨੂੰ ਜਗਾਈ ਰੱਖਿਆ।

੧. ਸੰਤ ਗਿਆਨੀ ਇੰਦਰ ਸਿੰਘ ਜੀ ਭਿੰਡਰਾਂ ਵਾਲੇ ਹਾਲ ਬਧਣੀ ਕਲਾਂ। ੨. ਜਥੇਦਾਰ ਗਿਆਨੀ ਗੁਰਦਿਆਲ ਸਿੰਘ ਜੀ ਬੋਪਾਰਾਇ। ੩. ਸੰਤ ਗਿਆਨੀ ਅਜਾਇਬ ਸਿੰਘ ਜੀ ਲੰਮੇ ਜੱਟਪੁਰੇ। ਸੰਤ ਗਿਆਨੀ ਨਾਰਾਇਣ ਸਿੰਘ ਜੀ ਲਧਾਈ ਕੇ। ੪. ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ। ਪੰਨਾ ੨੫੯ ਤੋਂ ੨੭੫ ਤੱਕ ਦਾ ਮੈਟਰ ਅਤੇ ਇਹ ਭੂਮਿਕਾ ਲਿਖਣ ਦੀ ਸੇਵਾ ਦਾਸ ਵਲੋਂ ਕੀਤੀ ਗਈ ਹੈ। ਦੂਜੀ ਛਾਪ ਛਪੀ ਨੂੰ ੨੮ ਸਾਲ ਹੋ ਗਏ ਹਨ। ਇਸ ਪੁਸਤਕ ਦੀ ਸੰਗਤਾਂ ਵਲੋਂ ਬਹੁਤ ਮੰਗ ਕੀਤੀ ਜਾ ਰਹੀ ਸੀ ਜਿਸ ਦਾ ਸਦਕਾ ਪਿਛਲੇ ਸਾਲ ਬੋਪਾਰਾਇ ਦੇ ਸਾਲਾਨਾ ਜੋੜ-ਮੇਲ ਸਮੇਂ ਸੰਤ ਗਿਆਨੀ ਅਜਾਇਬ ਸਿੰਘ ਜੀ ਵਲੋਂ ਕੀਤੀ ਅਪੀਲ 'ਤੇ ਇਕੱਤਰ ਹੋਈ ਮਾਇਆ ਨਾਲ ਇਹ ਐਡੀਸ਼ਨ ਛਾਪਣ ਦਾ ਪ੍ਰਬੰਧ ਕੀਤਾ ਗਿਆ ਹੈ। ਇਸ ਵਕਤ ਗੁਰਦੁਆਰਾ ਸੱਚ ਖੰਡ ਬੋਪਾਰਾਇ ਦੇ ਮੁਖ ਪ੍ਰਬੰਧਕ ਤੇ ਜੱਥੇਦਾਰ ਗਿਆਨੀ ਨਿਰੰਜਨ ਸਿੰਘ ਜੀ ਵੈਦ ਦੇ ਸਹਿਯੋਗ ਦਾ ਸਦਕਾ ਅੰਮ੍ਰਿਤਸਰ ਦੇ ਲਾਕਟ ਪ੍ਰਿੰਟਰਜ਼, ਚੌਕ ਬਾਬਾ ਭੌੜੀ ਵਾਲਾ ਅੰਮ੍ਰਿਤਸਰ ਵਿਚ ਛਾਪਣ ਤੇ ਕਾਗਜ਼ਾਤ ਆਦਿ ਖਰੀਦਣ, ਤਸਵੀਰਾਂ ਤੇ ਜਿਲਦਾਂ ਬੰਨ੍ਹਵਾਉਣ ਆਦਿ ਦਾ ਸਾਰਾ ਪ੍ਰਬੰਧ ਗਿਆਨੀ ਸੰਤ ਸਿੰਘ ਜੀ ਇੰਚਾਰਜ ਬੁੰਗਾ ਸੰਤ ਗਿਆਨੀ ਸੁੰਦਰ ਸਿੰਘ ਜੀ ਚੌਕ ਬਾਬਾ ਸਾਹਿਬ ਸ੍ਰੀ ਅੰਮ੍ਰਿਤਸਰ ਨੇ ਬੜੀ ਲਗਨ ਤੇ ਮਿਹਨਤ ਨਾਲ ਕੀਤਾ ਹੈ।

(ਕਿਰਪਾਲ ਸਿੰਘ), *ਹੈਡਗ੍ਰੰਥੀ,*
ਸ੍ਰੀ ਦਰਬਾਰ ਸਾਹਿਬ, ਅਤੇ ਜੱਥੇਦਾਰ,
ਸ੍ਰੀ ਅਕਾਲ ਤਖ਼ਤ ਸਾਹਿਬ,
ਸ੍ਰੀ ਅੰਮ੍ਰਿਤਸਰ ਜੀ।

ੴ ਸ੍ਰੀ ਵਾਹਿਗੁਰੂ ਜੀ ਕੀ ਫਤਹਿ॥

# ਮੁਖਬੰਧ

(ਪਹਿਲੀ ਐਡੀਸ਼ਨ)

ਅਕਾਲ ਪੁਰਖ ਦੇ ਆਪਣੇ ਹੁਕਮ ਵਿਚ ਆਪ ਨਿਰੰਕਾਰੀ ਜੋਤਿ ਨੇ ਸਤਿਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦਾ ਸਰੂਪ ਧਾਰ ਕੇ 'ਸਚੀ ਬਾਣੀ' 'ਬਾਣੀਆਂ ਸਿਰ ਬਾਣੀ' ਦੁਆਰਾ ਪ੍ਰਗਟ ਹੋ ਕੇ "ਕੂੜ ਅਮਾਵਸ" ਵਿਚ 'ਸਚੁ ਚੰਦਰਮਾ' ਲੋਪ ਹੋਏ ਹੋਏ ਨੂੰ ਪੂਰਨਮਾਸ਼ੀ ਦੇ ਚੰਨ ਵਾਂਗ ਚਮਕਾਇਆ। ਅਰਬ ਦੇ ਤੱਤੇ ਮਾਰੂਥਲਾਂ ਵਿਚ, ਹਿਮਾਲੀਆ ਦੀਆਂ ਬਰਫਾਨੀਆਂ ਚੋਟੀਆਂ ਉੱਪਰ ਤੇ ਮਨੁੱਖਾਂ ਦੀ ਗਹਿਮਾ ਗਹਿਮ ਵਾਲੇ ਸਰਸਬਜ਼ ਮੈਦਾਨਾਂ ਵਿਚ 'ਸਤਿਨਾਮ' ਦਾ ਚੱਕਰ ਜੋ ਸੰਮਤ ੧੫੨੬ ਤੋਂ ਲੈ ਕੇ ਸੰਮਤ ੧੭੬੫ ਤਕ ਦੁਨੀਆਂ ਦੇ ਤਖਤੇ ਉਤੇ ਚਲਿਆ, ਸੰਸਾਰ ਦੇ ਇਤਿਹਾਸ ਵਿਚ ਇਸ ਦੀ ਮਿਸਾਲ ਨਹੀਂ ਲਭਦੀ। ਇਸ ਵਾਹਿਗੁਰੂ ਨਾਮ ਦੀ ਬਰਕਤ ਕਰਕੇ ਸਾਡੇ ਵਡੇ ਵਡੇਰਿਆਂ ਨੇ ਉਹ ਉਹ ਕਾਰਨਾਮੇ ਕੀਤੇ ਜਿਨ੍ਹਾਂ ਦੇ ਕਰਨ ਦੀ ਸਮਰੱਥਾ ਸਾਡੇ ਅੰਦਰ ਸੁਫਨੇ ਵਿਚ ਭੀ ਨਹੀਂ ਆ ਸਕਦੀ। ਕਿਉਂ ਜੋ ਸਾਡੇ ਅੰਦਰ ਉਸ ਵਾਹਿਗੁਰੂ ਨਾਮ ਦਾ ਨਿਵਾਸ ਨਹੀਂ ਹੈ। ਸਾਡੇ ਵਿਚੋਂ ਗੁਰਸਿਖ ਰਹਿਣੀ ਉੱਡ ਗਈ ਹੈ। ਸਾਡੇ ਵਿਚ ਖਾਲਸੀਅਤ ਨਹੀਂ ਰਹੀ।

ਇਹ ਸਭ ਕੁਝ ਲੋਪ ਹੋਣ ਦਾ ਕਾਰਣ ਫੇਰ ਕੀ ਹੈ ? ਮੈਨੂੰ ਈਹੋ ਸੁਝਦਾ ਹੈ ਕਿ ਅਸੀਂ ਆਦਰਸ਼ਕ ਸਿਖ ਪੈਦਾ ਕਰਨੋ ਰਹਿ ਗਏ ਹਾਂ। ਜੇਕਰ ਅਜਿਹੇ ਪੂਰਣ ਗੁਰਸਿਖੀ ਜੀਵਨ ਵਾਲਿਆਂ ਦੇ ਨਮੂਨੇ ਜਿਉਂਦੇ ਜਾਗਦੇ ਹਨ ਤਾਂ ਅਸੀਂ ਉਨ੍ਹਾਂ ਨੂੰ ਸਾਹਮਣੇ ਨਹੀਂ ਰਖਦੇ। ਮਨੁਖੀ ਸੁਭਾ ਹੈ ਕਿ ਉਹ ਰੀਸ ਨਾਲ ਕੰਮ ਸੌਖਾ ਕਰਦਾ ਹੈ। 'ਵੇਖਾ ਵੇਖੀ' ਕਰਨਾ ਅਜੇ ਤਕ ਸਾਡੀ ਫਿਤਰਤ (ਸੁਭਾ) ਹੈ। ਅਸੀਂ ਭਾਵੇਂ ਗੁਰਬਾਣੀ ਨੂੰ ਕਿਤਨਾ ਪੜ੍ਹੀਏ ਤੇ ਵਿਚਾਰੀਏ ਪਰੰਤੂ ਜਦ ਤਕ ਗੁਰਬਾਣੀ ਦੀ ਸਪਿਰਟ (ਰੂਹ) ਨੂੰ ਅਮਲੀ ਤੌਰ 'ਤੇ ਕਿਸੇ ਦੇ ਜੀਵਨ ਵਿਚ ਵਰਤਦਾ ਨਾ ਦੇਖੀਏ

ਤਾਂ ਆਪਣੇ ਆਪ ਉਸ ਦੇ ਵਰਤਣ ਦੀ ਸਮਰੱਥਾ ਸਾਡੇ ਵਿਚ ਘੱਟ ਆਉਂਦੀ ਹੈ। ਉਧਰ 'ਨਵੀਂ ਰੌਸ਼ਨੀ' ਦੇ ਹਨੇਰੇ ਵਿਚ ਸੰਤਾਂ, ਮਹਾਂ ਪੁਰਖਾਂ, ਕਮਾਈ ਵਾਲੇ ਗੁਰਸਿਖਾਂ ਨੂੰ ਖੁੰਝਾ ਬੈਠੇ ਹਾਂ। ਸਾਡੀ ਮਾਨਸਿਕ ਹਾਲਤ ਕੁਝ ਅਜਿਹੀ ਬਦਲ ਗਈ ਹੈ ਕਿ ਸਾਡੇ ਦਿਲਾਂ ਵਿਚੋਂ ਸੰਤਾਂ ਦਾ ਆਦਰ ਤੇ ਸ਼ਰਧਾ ਘਟ ਗਈ ਹੈ। ਅਸੀਂ ਭੁਲ ਗਏ ਹਾਂ ਇਨ੍ਹਾਂ ਮਹਾਂ ਵਾਕਾਂ ਨੂੰ :

ਹਮ ਸੰਤਨ ਕੀ ਰੇਨੁ ਪਿਆਰੇ, ਹਮ ਸੰਤਨ ਕੀ ਸਰਣਾ॥
ਸੰਤ ਹਮਾਰੀ ਓਟ ਸਤਾਣੀ, ਸੰਤ ਹਮਾਰਾ ਗਹਣਾ॥

'ਜੀਵਨ ਕਣੀ' ਦਾ ਨਾਮ ਸਿਖੀ ਹੈ। ਇਹ ਪੁਸਤਕ ਭੀ ਇਸ 'ਜੀਵਨ ਕਣੀ' ਰਖਣ ਵਾਲੇ ਇਕ ਮਹਾਂ ਪੁਰਖ ਸੰਤ ਮਹਾਤਮਾਂ ਦੀ ਯਾਦ ਨੂੰ ਕਾਇਮ ਰਖਣ ਲਈ ਇਕ ਤੁਛ ਜੇਹਾ ਜਤਨ ਹੈ। ਸ੍ਰੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਇਕ ਪਰਤੱਖ ਨਾਮ ਅਤੇ ਕੀਰਤਨ ਦੇ ਰਸੀਏ, ਭਜਨ, ਜਪ, ਤਪ, ਸਿਮਰਨ ਦੇ ਅਭਿਆਸੀ, ਸੇਵਾ, ਪਰਉਪਕਾਰ, ਨਿਮਰਤਾ, ਗਰੀਬੀ, ਸਰੇਸ਼ਟ ਆਚਰਣ, ਕਹਿਣੀ ਅਤੇ ਕਰਨੀ ਵਿਚ ਪੂਰੇ ਗੁਰਸਿਖ ਸਨ। ਉਨ੍ਹਾਂ ਦੀ ਕਥਾ ਦੇ ਰਸ, ਕੀਰਤਨ ਦੇ ਪਰਭਾਵ ਅਤੇ ਪਰਚਾਰ ਦੇ ਅਸਰ ਦਾ ਨਮੂਨਾ ਇਸ ਸਮੇਂ ਵਿਚ ਮਿਲਣਾ ਦੁਰਲੱਭ ਹੈ। ਅਜਿਹੇ ਮਹਾਂ ਪੁਰਖ, ਉਚ ਜੀਵਨ ਵਾਲੇ ਮਹਾਤਮਾਂ ਦੇ ਪਾਏ ਹੋਏ ਪੂਰਨਿਆਂ ਨੂੰ ਹਰ ਸਮੇਂ ਆਉਣ ਵਾਲੀਆਂ ਨਸਲਾਂ ਦੇ ਸਾਹਮਣੇ ਰਖਣ ਲਈ ਜ਼ਰੂਰੀ ਸੀ ਕਿ ਆਪ ਜੀ ਦੀ ਪਵਿਤ੍ਰ ਜ਼ਿੰਦਗੀ ਦੇ ਕਾਰਨਾਮੇ ਇਕ ਲੜੀ ਵਿਚ ਪਰੋਏ ਜਾਣ।

ਮੈਂ ਆਪਣੇ ਧੰਨ ਭਾਗ ਸਮਝਦਾ ਹਾਂ ਕਿ ਪਰਬੰਧਕਾਂ ਨੇ ਇਸ ਸੇਵਾ ਲਈ ਮੈਨੂੰ ਚੁਣਿਆਂ। ਮੈਨੂੰ ਸੰਤ ਜੀ ਮਹਾਰਾਜ ਦੇ ਜੱਥੇ ਤੋਂ ਅੰਮ੍ਰਿਤ ਪਾਨ ਕਰਨ ਦਾ ਫਖਰ ਹੈ ਤੇ ਮੇਰੇ ਉਤੇ ਪਰਉਪਕਾਰ ਹੋਇਆ ਹੈ ਕਿ ਉਸੇ ਹੀ ਮਹਾਤਮਾਂ ਦਾ ਜੀਵਨ ਬਿਰਤਾਂਤ ਲਿਖਣਾ ਮੇਰੇ ਜ਼ਿੰਮੇ ਲਗਿਆ। ਉਹ ਘੜੀਆਂ ਜਿਹੜੀਆਂ ਇਸ ਪਵਿਤ੍ਰ ਕੰਮ ਵਿਚ ਬੀਤੀਆਂ ਅਤਿ ਸੁਲੱਖਣੀਆਂ ਸਨ। ਮੇਰੀ ਪ੍ਰਾਰਥਨਾਂ ਹੈ ਕਿ ਜਿਨ੍ਹਾਂ ਪ੍ਰੇਮੀਆਂ ਨੂੰ ਇਨ੍ਹਾਂ ਪੱਤਰਿਆਂ ਦੇ ਪੜ੍ਹਨ ਦਾ ਅਵਸਰ ਮਿਲੇ ਉਨ੍ਹਾਂ ਦੀ ਪਲ ਪਲ ਬੀਤ ਰਹੀ ਆਯੂ ਮੇਰੇ ਨਾਲੋਂ ਬੇਅੰਤ ਗੁਣਾਂ ਵੱਧ ਸੁਲੱਖਣੀ ਹੋਵੇ। ਅਕਾਲ ਪੁਰਖ ਉਨ੍ਹਾਂ ਨੂੰ ਅੰਮ੍ਰਿਤ ਦਾ ਪਵਿਤਰ ਦਾਨ ਬਖਸ਼ ਕੇ ਪੂਰਨ ਗੁਰਸਿਖ ਬਣਾਵੇ।

ਅੰਤ ਵਿਚ ਮੈਂ ਉਨ੍ਹਾਂ ਸਾਰੇ ਸਜਣਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਇਸ ਪੁਸਤਕ ਦੇ ਲਿਖੇ ਜਾਣ ਵਿਚ ਕਈ ਤਰ੍ਹਾਂ ਨਾਲ ਸਹਾਇਤਾ ਕੀਤੀ।

ਗਿਆਨੀ ਗੁਰਦਿਆਲ ਸਿੰਘ ਜੀ ਦੀ ਕਠਨ ਘਾਲਣਾ ਬਿਨਾਂ ਤਾਂ ਇਹ ਕੰਮ ਸਿਰੇ ਹੀ ਨਹੀਂ ਸੀ ਚੜ੍ਹ ਸਕਦਾ। ਇਸ ਤੋਂ ਬਿਨਾਂ ਮੈਂ ਗਿਆਨੀ ਗੁਰਬਚਨ ਸਿੰਘ ਜੀ ਤੇ ਗਿਆਨੀ ਆਤਮਾ ਸਿੰਘ ਜੀ ਦੇ ਇਕੱਠੇ ਕੀਤੇ ਹੋਏ ਮਸਾਲੇ ਨੂੰ ਬੜੇ ਲਾਭ ਨਾਲ ਵਰਤਿਆ ਹੈ। ਗਿਆਨੀ ਹੀਰਾ ਸਿੰਘ ਜੀ 'ਦਰਦ' ਨੇ ਪਰੂਫ ਪੜ੍ਹਨ ਵਿਚ ਤੇ ਪੁਸਤਕ ਦੇ ਛਾਪਣ ਛਪਵਾਣ ਦੇ ਪਰਬੰਧ ਵਿਚ ਖਾਸ ਦਿਲਚਸਪੀ ਲਈ। ਗਿਆਨੀ ਸਾਵਣ ਸਿੰਘ ਜੀ ਲੈਕਚਰਾਰ ਇਨ ਪੰਜਾਬੀ ਗੌਰਮਿੰਟ ਕਾਲਜ ਪਸਰੂਰ ਨੇ ਪੁਸਤਕ ਦਾ ਇੰਡੈਕਸ ਤਿਆਰ ਕਰਨ ਵਿਚ ਖਾਸ ਸਹਾਇਤਾ ਦਿਤੀ। ਮੈਂ ਇਨ੍ਹਾਂ ਸਭ ਸੱਜਣਾਂ ਦਾ ਦਿਲੋਂ ਧੰਨਵਾਦ ਕਰਦਾ ਹਾਂ। ਮੈਂ ਆਪਣੀ ਸਿੰਘਣੀ ਸ੍ਰੀ ਮਤੀ ਅਮਰਜੀਤ ਕੌਰ ਦਾ ਧੰਨਵਾਦ ਕੀਤੇ ਬਿਨਾਂ ਭੀ ਨਹੀਂ ਰਹਿ ਸਕਦਾ, ਜਿਨ੍ਹਾਂ ਦੀ ਖਾਸ ਪ੍ਰੇਰਨਾ ਦਾ ਇਹ ਫਲ ਹੈ।

ਬਾਵਜੂਦ ਸਾਡੀਆਂ ਕੋਸ਼ਸ਼ਾਂ ਦੇ ਪੁਸਤਕ ਵਿਚ ਕੁਝ ਅਸ਼ੁਧੀਆਂ ਰਹਿ ਗਈਆਂ ਹਨ। ਸੰਤ ਜੀ ਮਹਾਰਾਜ ਦੀ ਜੀਵਨ ਕਥਾ ਲਿਖਣ ਵਿਚ ਮੇਰੇ ਕੋਲੋਂ ਬਹੁਤ ਸਾਰੀਆਂ ਊਣਤਾਈਆਂ ਰਹਿ ਗਈਆਂ ਹੋਣਗੀਆਂ। ਉਹਨਾਂ ਦੇ ਜੀਵਨ ਸੰਬੰਧੀ ਬੇਅੰਤ ਜ਼ਰੂਰੀ ਗੱਲਾਂ ਸਨ, ਪਰੰਤੂ ਇਹਨਾਂ ਸਭ ਗੱਲਾਂ ਦਾ ਪਹਿਲੀ ਵਾਰ ਹੀ ਇਕੱਠਾ ਹੋ ਜਾਣਾ ਮੁਸ਼ਕਲ ਸੀ ਤੇ ਨਾਲੇ ਮੇਰੇ ਜੇਹੇ ਰੁਝੇ ਹੋਏ ਇਕੱਲੇ ਆਦਮੀ ਕੋਲੋਂ ਇਹ ਹੋਣਾ ਭੀ ਅਸੰਭਵ ਸੀ। ਅਜੇ ਭੀ ਜੇਕਰ ਪ੍ਰੇਮੀ ਸਜਣ ਰਹਿ ਗਈਆਂ ਗੱਲਾਂ ਵਿਸਥਾਰ ਨਾਲ ਲਿਖ ਭੇਜਣ ਤਾਂ ਦੂਸਰੀ ਐਡੀਸ਼ਨ ਵਿਚ ਉਨ੍ਹਾਂ ਨੂੰ ਅੰਕਿਤ ਕੀਤਾ ਜਾ ਸਕਦਾ ਹੈ। ਦਾਸ ਅਜਿਹੇ ਸਜਣਾਂ ਦਾ ਅਤੀ ਧੰਨਵਾਦੀ ਹੋਵੇਗਾ।

ਗੌਰਮਿੰਟ ਇੰਟਰਮੀਡੀਏਟ ਕਾਲਜ
ਪਸਰੂਰ
੨੦ ਜੂਨ ੧੯੩੪

ਗੁਰੂ ਪੰਥ ਦਾ ਸੇਵਕ:—
**ਸ਼ੇਰ ਸਿੰਘ ਗਿਆਨੀ**
ਐਮ. ਏ.

ੴ ਸਤਿਗੁਰ ਪ੍ਰਸਾਦਿ ॥

ਕਾਂਡ—੧

# ਜਨਮ

## ਜਨਮ ਨਗਰ

ਲਗਭਗ ਪੰਜ ਕੁ ਵਰ੍ਹੇ ਹੋਏ ਕਿ ਪੰਧਰਵੀਂ ਸਦੀ ਵਿਚ 'ਤੂਰ' ਅਥਵਾ 'ਤਵਾਰ' ਜਾਂ 'ਤਨਵਾਰ' ਕੌਮ ਦੇ ਰਾਜਪੂਤ, ਸਮੇਂ ਦੀ ਹੇਰਾ ਫੇਰੀ ਦਾ ਸ਼ਿਕਾਰ ਹੋ ਕੇ, ਦਿੱਲੀ ਤੇ ਰਾਜਪੂਤਾਨੇ ਵਲੋਂ ਆਪਣੇ ਘਰ ਘਾਟ ਛੱਡ ਪੰਜਾਬ ਵੱਲ ਆਏ ਤੇ ਕਈ ਥਾਈਂ ਖਿਲਰ ਗਏ। ਰਾਵੀ ਦਰਿਆ ਦੇ ਆਸ ਪਾਸ ਦੇ ਇਲਾਕਿਆਂ ਵਿਚ ਇਸ ਕੌਮ ਦੀਆਂ ਕਈ ਬਸਤੀਆਂ ਆਬਾਦ ਹਨ। ਇਨ੍ਹਾਂ ਵਿਚੋਂ ਕੋਈ ਭਿੰਡਰ ਨਾਮੀ ਚੰਗਾ ਤਪ ਤੇਜ ਵਾਲਾ ਬਜ਼ੁਰਗ ਹੋਇਆ ਹੈ, ਜਿਸ ਦੇ ਨਾਮ ਪੁਰ ਬਹੁਤ ਸਾਰੇ ਪਿੰਡ ਆਬਾਦ ਹਨ। ਰਿਆਸਤ ਸੰਗਰੂਰ ਵਿਰ ਕੋਈ ਖਾਰਾ ਭਿੰਡਰ ਨਾਮੀ ਪਿੰਡ ਹੈ। ਜ਼ਿਲਾ ਸਿਆਲਕੋਟ, ਅੰਮ੍ਰਿਤਸਰ ਤੇ ਗੁਰਦਾਸਪੁਰ ਵਿਚ ਭੀ ਕਈ ਭਿੰਡਰ ਨਾਂ ਵਾਲੇ ਪਿੰਡ ਹਨ। ਰਿਆਸਤ ਉਦੈ ਪੁਰ ਮੇਵਾੜ ਵਿਚ ਭੀ ਇਕ ਭਿੰਡਰ ਪਿੰਡ ਹੈ। ਜ਼ਿਲਾ ਜਲੰਧਰ ਵਿਚ ਭਿੰਡਰ ਲੋਗ, ਪੰਜਾਬ ਚੀਫਸ ਵਿਚੋਂ ਭੀ ਹਨ।

ਇਸੇ ਕੌਮ ਦਾ ਇਕ ਸੂਰਬੀਰ ਚੰਨਣ ਨਾਮੀ ਬਲੀ ਪੁਰਸ਼ ਹੋਇਆ ਹੈ। ਉਸ ਨੇ ਸਤਲੁਜ ਦਰਿਆ ਦੇ ਦੱਖਣ ਵਲ ਪੰਜ ਮੀਲ ਦੀ ਵਿੱਥ ਉਤੇ ਇੱਕ ਪਿੰਡ ਵਸਾਇਆ ਸੀ। ਪਹਿਲੋਂ ਪਹਿਲ ਇਸ ਨੂੰ ਲੋਕੀ ਚੰਨਣ ਖੇੜਾ ਭੀ ਕਹਿੰਦੇ ਰਹੇ ਹਨ, ਪਰ ਚੰਨਣ ਨੇ ਇਸ ਬਸਤੀ ਦਾ ਨਾਮ ਆਪਣੇ ਬਜ਼ੁਰਗ ਦੀ ਯਾਦ ਵਿਚ ਭਿੰਡਰ ਹੀ ਰਖਿਆ। ਅਠਾਰਵੀਂ ਸਦੀ ਵਿਚ ਇਸ ਪਿੰਡ ਵਿਚੋਂ ਇਕ ਹੋਰ ਛੋਟੀ ਜੇਹੀ ਬਸਤੀ ਨਾਲ ਹੀ ਆਬਾਦ ਹੋ ਜਾਣ ਕਰਕੇ ਪੁਰਾਣੇ ਭਿੰਡਰ ਦਾ ਨਾਮ ਭਿੰਡਰ-ਕਲਾਂ (ਵੱਡੀ ਭਿੰਡਰ) ਤੇ ਨਵੀਂ ਬਸਤੀ ਦਾ ਨਾਮ ਛੋਟੀ ਭਿੰਡਰ ਅਥਵਾ ਭਿੰਡਰ ਖੁਰਦ ਪੈ ਗਿਆ। ਇਨ੍ਹਾਂ ਦੋਹਾਂ ਪਿੰਡਾਂ ਦੇ ਵਿਚਕਾਰ ਇਕ ਛੱਪੜ ਹੀ ਹੈ।

ਧਰਤੀ ਦਾ ਓਹ ਤਲਾ ਜਿਥੇ ਕੁ ਇਹ ਪਿੰਡ ਆਬਾਦ ਹਨ ਬੜਾ ਜ਼ਰਖੇਜ਼ ਤੇ ਰਮਣੀਕ ਹੈ ਤੇ ਲੋਕਾਂ ਦੀ ਹਾਲਤ ਆਮ ਕਰਕੇ ਅੱਛੀ ਹੈ। ਐਸ ਵੇਲੇ ਇਹ ਦੋਨੋਂ ਪਿੰਡ ਤਸੀਲ ਜ਼ੀਰਾ ਜ਼ਿਲਾ ਫੀਰੋਜ਼ਪੁਰ ਵਿਚ ਹਨ। ਨੇੜੇ ਤੋਂ ਨੇੜੇ ਰੇਲ ਦੇ ਸਟੇਸ਼ਨ ਮੋਗਾ ਤੇ ਅਜੀਤਵਾਲ ਹਨ ਜਿਥੋਂ ਕਿ ਭਿੰਡਰ ਪਿੰਡ* ਅੱਠ ਕੁ ਮੀਲ ਦੀ ਵਿੱਥ ਉਤੇ ਹਨ। ਮੋਗਿਓਂ ਇਕ ਪੱਕੀ ਟਮਟਮਾਂ ਵਾਲੀ ਸੜਕ ਧਰਮ ਕੋਟ ਨੂੰ ਜਾਂਦੀ ਹੈ। ਛੀ ਕੁ ਮੀਲ ਜਾ ਕੇ ਇਹ ਪਿੰਡ ਸੜਕ ਦੇ ਸੱਜੇ ਪਾਸੇ ਦੋ ਕੁ ਮੀਲ ਦੀ ਵਿੱਥ ਉਤੇ ਰਹਿ ਜਾਂਦਾ ਹੈ। ਇਥੇ ਬਹੁਤੀ ਵਸੋਂ ਭਿੰਡਰਾਂ ਦੀ ਹੀ ਹੈ ਜੋ ਸਭ ਸਿੱਖ ਹਨ। ਹੋਰ ਕੌਮਾਂ ਭੀ ਆਬਾਦ ਹਨ। ਸਿੱਖਾਂ ਵਿਚੋਂ ਚਾਹਲ, ਗਿੱਲ, ਸਿੱਧੂ, ਧਾਲੀਵਾਲ, ਸੰਧੂ, ਕੰਗ, ਰੰਧਾਵੇ, ਆਦਿ ਪੰਝੀ ਤ੍ਰੀਹ ਗੋਤ ਵਸਦੇ ਹਨ। ਹਿੰਦੂਆਂ ਵਿਚੋਂ ਬ੍ਰਾਹਮਣ, ਮਹਾਜਨ, ਬਾਣੀਏ ਤੇ ਖੱਤ੍ਰੀ ਤੇ ਮੁਸਲਮਾਨਾਂ** ਵਿਚੋਂ ਜੌਹਲਾਂ ਤੇ ਗੁਜਰਾਂ ਦੀ ਵਸੋਂ ਭੀ ਹੈ। ਇਨ੍ਹਾਂ ਤੋਂ ਬਿਨਾਂ ਸੰਨਿਆਸੀ, ਬੈਰਾਗੀ, ਨਿਰਮਲੇ ਤੇ ਉਦਾਸੀਆਂ ਦੇ ਭੀ ਸਥਾਨ ਹਨ।

ਇਸ ਪਿੰਡ ਦੇ ਆਸ ਪਾਸ ਸਾਰੀ ਸਿੱਖ ਵਸੋਂ ਹੈ। ਅੰਗ੍ਰੇਜ਼ੀ ਰਾਜ ਤੋਂ ਪਹਿਲੋਂ ਜਦ ਕਿ ਪਿੰਡ ਦੀਆਂ ਵਹੀਰਾਂ ਆਪੋ ਵਿਚੀ ਚੰਗੇ ਖੜਕੇ ਦੜਕੇ ਰਖਦੀਆਂ ਸਨ, ਭਿੰਡਰਾਂ ਵਾਲਿਆਂ ਨੂੰ ਭੀ ਆਪਣੇ ਗੁਆਂਢੀ ਪਿੰਡਾਂ ਨਾਲ ਡਾਂਗ ਸੋਟਾ ਕਰਨਾ ਪੈਂਦਾ ਸੀ। ਭਾਵੇਂ ਏਸ ਕੌਮ ਦਾ ਇਹ ਇਕੱਲਾ ਹੀ ਪਿੰਡ ਸੀ ਤੇ ਗਿੱਲਾਂ ਦਾ ਸਾਰਾ ਇਲਾਕਾ ਹੀ ਹੈ, ਪਰ ਫੇਰ ਭੀ ਇਨ੍ਹਾਂ ਲੋਕਾਂ ਆਪਣਾ ਅਣਖ ਤੇ ਸਵੈਮਾਨ ਬੜੀ ਬਹਾਦਰੀ ਤੇ ਸੂਰਬੀਰਤਾ ਨਾਲ ਕਾਇਮ ਰਖਿਆ। ਪਿੰਡ ਦੀਆਂ ਹੱਦਾਂ ਕਾਇਮ ਰੱਖਣ ਲਈ ਇਸ ਪਿੰਡ ਦਾ ਕੋਕਰੀ ਨਾਲ ਖਾਸ ਟਾਕਰਾ ਲਗਿਆ ਰਹਿੰਦਾ ਸੀ। ਪਿੰਡ ਦੇ ਚੌਧਰੀ ਸਰਦਾਰ ਗੁਲਾਬ ਸਿੰਘ ਤੇ ਉਸ ਦੀ ਔਲਾਦ ਰਹੀ ਹੈ। ਇਸ

* ਸੰਤ ਜੀ ਮਹਾਰਾਜ ਦੀ ਬੜੀ ਇੱਛਾ ਸੀ ਕਿ ਏਸ ਪਿੰਡ ਵਿਚ ਕੋਈ ਚੰਗਾ ਵਿਦਿਅਕ ਆਸ਼ਰਮ ਬਣੇ । ਉਨ੍ਹਾਂ ਦੀ ਇਹ ਇੱਛਿਆ ਹੁਣ ਫਲੀਭੂਤ ਹੋਈ ਹੈ। ਹੁਣੇ ਇਕ ਹਾਈ ਸਕੂਲ ਦੀ ਨੀਂਹ ਏਸ ਪਿੰਡ ਵਿਚ ਰਖੀ ਗਈ ਹੈ । (੧੯੫੨)

** ੧੯੪੭ ਦੀ ਵੰਡ ਪਿਛੋਂ ਏਸ ਪਿੰਡ ਦੀ ਮੁਸਲਮਾਨ ਵਸੋਂ ਪਾਕਿਸਤਾਨ ਵਿਚ ਚਲੀ ਗਈ ਹੈ ।

ਦੇ ਸਪੁੱਤ੍ਰਾਂ ਵਿਚੋਂ ਇਕ ਸਰਦਾਰ ਖੜਕ ਸਿੰਘ ਤਕੜਾ ਸੂਰਬੀਰ ਜੋਧਾ ਹੋਇਆ ਹੈ। ਉਸ ਨੇ ਆਪਣੇ ਬਾਹੂਬਲ ਨਾਲ ਆਸੇ ਪਾਸੇ ਚੰਗਾ ਤਹਿਤ ਤੇ ਸਿੱਕਾ ਬਿਠਾਇਆ ਸੀ।

ਇਸ ਨਗਰ ਵਿਚ ਨਿਰੇ ਮਾਨਸਿਕ ਤੇ ਬਾਹੂਬਲ ਵਾਲੇ ਜੋਧੇ ਹੀ ਨਹੀਂ ਪੈਦਾ ਹੁੰਦੇ ਰਹੇ ਸਗੋਂ ਆਤਮਿਕ ਬਲ ਵਾਲੇ ਮਹਾਂਪੁਰਸ਼ ਭੀ ਇਸ ਨਗਰ ਨੂੰ ਭਾਗ ਲਾਂਦੇ ਰਹੇ ਹਨ। ਇਕ ਸਾਧ ਬਾਵਾ ਧਿਆਨ ਦਾਸ ਅਜੀਬ ਬਿਰਤੀ ਵਾਲੇ ਹੋਏ ਹਨ। ਉਹ ਜਦ ਪੜ੍ਹਨ ਲਗੇ ਤਾਂ ਉਨ੍ਹਾਂ ਨੂੰ ਪੜ੍ਹਾਨ ਵਾਲੇ ਨੇ ਗੁਰਮੁਖੀ ਪੈਂਤੀ ਲਿਖ ਕੇ ਦਿਤੀ। ਬਾਵਾ ਜੀ ਨੇ ਕਿਹਾ ਕਿ "ਬੱਸ। ਜੇਕਰ ਇਤਨੀ ਪੈਂਤੀ ਦੀ ਹੀ ਕਮਾਈ ਹੋ ਜਾਵੇ, ਤਾਂ ਕਹਾਂ ਪਾਈਏ।" ਸੋ ਪੈਂਤੀ ਲਿਖਣੀ ਆਰੰਭ ਦਿੱਤੀ। ਸਾਰਾ ਦਿਨ ਸਾਰੀ ਰਾਤ ਖਾਣ ਪੀਣ ਸੌਣ ਆਦਿ ਕੁਦਰਤੀ ਲੋੜਾਂ ਪੂਰੀਆਂ ਕਰਨ ਦੇ ਸਮੇਂ ਤੋਂ ਬਿਨਾਂ ਉਹ ਸਤਿਗੁਰੂ ਜੀ ਦੇ ਸ਼ੁਭ ਅੱਖਰ ਹੀ ਲਿਖਦੇ ਤੇ ਮੇਟ ਦਿੰਦੇ। ਏਸ ਤਰ੍ਹਾਂ ਸਦਾ ਹੀ ਲਗੇ ਰਹਿੰਦੇ। ਕੋਈ ਸੌ ਕੁ ਬਰਸ ਦੀ ਉਮਰ ਭੋਗੀ ਹੋਵੇਗੀ, ਪਰ ਸਾਰੀ ਉਮਰ ਅੰਤਲੇ ਦਮ ਤਕ ਪੈਂਤੀ ਦਾ ਉਚਾਰਣ, ਪੈਂਤੀ ਦੀ ਹੀ ਲਿਖਤ ਤੇ ਪੈਂਤੀ ਦੀ ਹੀ ਬੋਲ ਚਾਲ ਰੱਖੀ।

## ਦਾਦਾ ਜੀ

ਇਸੇ ਨਗਰ ਵਿਚ ਇਕ ਭਾਈ ਮੱਖਣ ਸਿੰਘ ਨਾਮੀ ਬੜੇ ਧਰਮਾਤਮਾ ਸਾਧੂ ਬਿਰਤੀ ਵਾਲੇ ਕਿਰਤੀ ਪੁਰਸ਼ ਹੋਏ ਹਨ। ਆਪਣੇ ਹੱਥੀਂ ਦਾਣੇ ਬੀਜੇ, ਵੱਢੇ, ਕੱਢੇ ਹੋਣ ਤਾਂ ਉਨ੍ਹਾਂ ਦੇ ਆਟੇ ਦਾ ਹੀ ਪ੍ਰਸ਼ਾਦ ਛਕਦੇ ਹਨ। ਉਧਾਰ ਲੈ ਕੇ ਜਾਂ ਮੁਲ ਲੈ ਕੇ ਨਹੀਂ ਸਨ ਖਾਂਦੇ। ਕੱਦ ਦੇ ਲੰਮੇ ਸੋਹਣੇ ਸਡੌਲ। ਬੁਢੇ ਵਾਰੇ ਭੀ ਨਿਗਾਹ ਬੜੀ ਤੇਜ਼, ਦਾੜ੍ਹਾ ਚਿੱਟਾ, ਚਾਂਦੀ ਦੀਆਂ ਤਾਰਾਂ ਵਰਗੇ ਵਾਲ। ਪਗੜੀ ਪੁਰਾਣੇ ਨਮੂਨੇ ਦੀ। ਗਲ ਲੰਮੀਆਂ ਬਾਹਾਂ ਵਾਲੀ ਝੱਗੀ, ਤੇੜ ਕਛਹਿਰਾ। ਲੀੜੇ ਸਭ ਖੱਦਰ ਦੇ ਰਖਿਆ ਕਰਦੇ ਸਨ। ਲਾਠੀ ਹਰ ਵੇਲੇ ਹਥ ਵਿਚ ਰਖਦੇ ਸਨ, ਧਰਤੀ ਉਤੇ ਟੇਕ ਕੇ ਟੁਰਨ ਦੀ ਥਾਂ ਮੋਢੇ ਉਤੇ ਰੱਖ ਕੇ ਤੁਰਿਆ ਕਰਦੇ ਸਨ। ਸਾਧੂਆਂ ਨਾਲ ਬੈਠਣ ਉਠਣ ਵਿਚ ਪ੍ਰਸੰਨ ਰਹਿੰਦੇ ਸਨ। ਸੌ ਕੁ ਸਾਲ ਉਮਰ ਭੋਗ ਕੇ ਸੰਮਤ ੧੯੬੦ ਵਿਚ ਸੁਰਗਵਾਸ ਹੋਏ।



ਸ੍ਰੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ



ਸੰਤ ਹਜ਼ੂਰਾ ਸਿੰਘ ਜੀ (ਬਾਈ ਜੀ)

# ਪਿਤਾ ਜੀ

ਭਾਈ ਮੱਖਣ ਸਿੰਘ ਦੇ ਤਿੰਨ ਲੜਕੇ ਸਨ—ਭਾਈ ਪ੍ਰੇਮ ਸਿੰਘ, ਭਾਈ ਖੇਮ ਸਿੰਘ ਤੇ ਭਾਈ ਖਜ਼ਾਨ ਸਿੰਘ। ਤਿੰਨ ਹੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਪਾਠੀ ਸਨ। ਭਾਈ ਖੇਮ ਸਿੰਘ ਜੀ ਗਿਆਨੀ ਭੀ ਸਨ। ਭਾਈ ਖਜ਼ਾਨ ਸਿੰਘ ਜੀ ਪੂਰੇ ਸਤਿਸੰਗੀ ਸਨ। ਆਪਣੇ ਹਥ ਦੀ ਕਮਾਈ ਖਾਣ ਦਾ ਨਿਯਮ ਆਪਣੇ ਪਿਤਾ ਵਾਂਗਰ ਇਨ੍ਹਾਂ ਭੀ ਰਖਿਆ। ਹੱਥੀਂ ਹਲ ਦਾ ਤੇ ਚੜਸ (ਬਾਰਾ) ਦਾ ਕੰਮ ਕੀਤਾ ਕਰਦੇ ਸਨ। ਕਿਰਤ ਕਰਦਿਆਂ ਹੋਇਆਂ ਹਰ ਵੇਲੇ ਨਾਮ ਜਪਦੇ ਰਹਿੰਦੇ ਸਨ। ਬੁਢਾਪੇ ਵਿਚ ਜਦ ਜ਼ਮੀਨ ਵਟਾਈ ਤੇ ਹਿੱਸੇ ਉਤੇ ਦਿੱਤੀ ਤਾਂ ਭੀ ਬੜੀ ਈਮਾਨਦਾਰੀ ਨਾਲ ਹਿੱਸਾ ਵੰਡਾਇਆ ਕਰਦੇ ਸਨ। ਆਪਣੀ ਜ਼ਮੀਨ ਵਿਚੋਂ ਜੋ ਕਿ ਹਿੱਸੇ ਉਤੇ ਦਿਤੀ ਹੁੰਦੀ ਸੀ ਕਦੀ ਕੋਈ ਛੱਲੀ ਜਾਂ ਸਿੱਟਾ ਨਹੀਂ ਸਨ ਤੋੜਦੇ। ਜੇ ਕਦੀ ਕਿਸੇ ਦੂਸਰੇ ਨਾਲ ਸਾਂਝ ਕਰਨੀ ਪਈ ਤਾਂ ਦਾਣੇ ਕੱਢਣ ਵੇਲੇ ਤਕ ਉਸ ਫਸਲ ਵਿਚੋਂ ਸ਼ੈ ਘਰ ਨਹੀਂ ਸੀ ਆਉਣ ਦਿੰਦੇ। ਦਾਣਾ ਨੀਰਾ ਅੱਧੋ ਅੱਧ ਕਰਕੇ ਫੇਰ ਭੀ ਆਪਣੀ ਢੇਰੀ ਵਿਚੋਂ ਇਕ ਮਟਕਾ ਦਾਣਿਆਂ ਦਾ ਤੇ ਇਕ ਪੰਡ ਨੀਰੇ ਦੀ ਦੂਜੇ ਸਾਥੀ ਨੂੰ ਦੇ ਦਿੰਦੇ ਤੇ ਨਾਲ ਇਹ ਕਿਹਾ ਕਰਦੇ ਕਿ ਕਦੀ ਭੁਲ ਚੁਕ ਕੇ ਕੋਈ ਛੱਲੀ ਜਾਂ ਸਿੱਟਾ ਮੇਰੇ ਜਾਂ ਬੱਚਿਆਂ ਦੇ ਹਥੋਂ ਖਾਧਾ ਹੋਵੇਗਾ ਜਾਂ ਮੇਰੇ ਡੰਗਰਾਂ ਨੇ ਹੀ ਮੂੰਹ ਪਾ ਛਡਿਆ ਹੋਵੇਗਾ। ਇਹ ਮਟਕਾ ਤੇ ਪੰਡ ਨੀਰੇ ਦੀ ਉਸ ਦੇ ਮੁਜਰੇ ਹੈ। ਉਹ ਹਮੇਸ਼ਾ ਜਪੁਜੀ ਸਾਹਿਬ ਦੇ ੨੫ ਪਾਠ ਰੋਜ਼ਾਨਾ ਕੀਤਾ ਕਰਦੇ ਸਨ।

ਈਸ਼ਵਰ ਵਲੋਂ ਜੋ ਭੀ ਕਿਰਤ ਦਾ ਫਲ ਪ੍ਰਾਪਤ ਹੁੰਦਾ ਉਸ ਧਰਮ ਦੀ ਕਮਾਈ ਵਿਚੋਂ ਉਹ ਸਾਲ ਵਿਚ ਕੋਈ ੧੧ ਵਾਰੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਪਾਠ ਕਰਕੇ ਯੱਗ ਕੀਤਾ ਕਰਦੇ ਸਨ। ਆਏ ਗਏ ਸਾਧੂ ਸੰਤਾਂ ਦੀ ਸੇਵਾ ਉਤਸ਼ਾਹ ਨਾਲ ਕਰਦੇ ਸਨ। ਹਰ ਰੋਜ਼ ਸੰਝ ਵੇਲੇ ਏਸੇ ਤਾੜ ਵਿਚ ਰਹਿੰਦੇ ਜੋ ਕਿਤੇ ਕੋਈ ਪਾਂਧੀ ਜਾਂ ਕੋਈ ਸਾਧੂ ਰਮਤਾ ਰਾਤ ਰਹਿਣ ਵਾਲਾ ਮਿਲ ਜਾਵੇ ਤਾਂ ਉਸ ਨੂੰ ਪ੍ਰੇਮ ਨਾਲ ਸੰਗ ਲੈ ਜਾ ਕੇ ਘਰ ਵਿਚ ਸੇਵਾ ਕਰਦੇ। ਨਾਮ ਬਾਣੀ ਸੁਣਦੇ ਸੁਣਾਂਦੇ। ਪਿੰਡ ਦੇ ਡੇਰਿਆਂ ਤੇ ਗੁਰਦੁਆਰਿਆਂ ਵਿਚ ਉਹ ਹਰ ਰੋਜ਼ ਇਕ ਵਾਰੀ ਜ਼ਰੂਰ ਪੁਜਦੇ ਤੇ ਯਤਨ ਕਰਦੇ ਕਿ ਕੋਈ ਆਰਾਮ ਕਰਨ ਵਾਲਾ ਸਾਧੂ ਸੇਵਾ ਲਈ

ਮਿਲ ਜਾਵੇ। ਪਿੰਡੋਂ ਬਾਹਰ ਇਕ ਖੂਹ ਹੈ। ਗਰਮੀਆਂ ਵਿਚ ਬਹੁਤਾ ਉਥੇ ਹੀ ਵਿਚਰਦੇ ਤੇ ਹੱਥੀਂ ਪਾਣੀ ਕੱਢ ਕੇ ਆਏ ਗਏ ਦੀ ਠੰਢੇ ਜਲ ਨਾਲ ਸੇਵਾ ਕਰਦੇ। ਚੁਰਸਤੇ ਉਪਰ ਪੌ (ਛਬੀਲ) ਲਗਾਂਦੇ ਤੇ ਹੱਥੀਂ ਪਾਣੀ ਢੋ ਢੋ ਕੇ ਰਾਹੀ ਪਾਂਧੀ ਨੂੰ ਪਿਲਾਂਦੇ। ਹਰ ਵੇਲੇ ਕੁਝ ਛੋਲੇ ਭੁਨਾ ਕੇ ਪਾਸ ਰਖਦੇ ਤਾਂ ਜੋ ਰਾਹੀ ਪਾਂਧੀ ਨੂੰ ਲੋੜ ਅਨੁਸਾਰ ਵੰਡ ਸਕਣ। ਸੋ ਏਸ ਤਰ੍ਹਾਂ ਨਾਲ ਆਪਣੀ ਕਿਰਤ ਦਾ ਫਲ ਉਹ ਵੰਡ ਕੇ ਛਕਦੇ ਸਨ। ਰੱਬੀ ਦਾਤ ਸਰੀਰ ਹੈ ਤੇ ਸਾਧੂ ਸੰਤਾਂ ਦੀ ਸੇਵਾ ਨਾਲ ਏਸ ਸਰੀਰ ਨੂੰ ਉਨ੍ਹਾਂ ਸਫਲ ਕੀਤਾ। ਏਸ ਸੁਚੀ ਅਮਾਨਤ ਨੂੰ ਉਹ ਸਦਾ ਪੂਰੀ ਈਮਾਨਦਾਰੀ ਨਾਲ ਸੁਚੇ ਕੰਮਾਂ ਵਿਚ ਵਰਤਦੇ ਰਹੇ ਜਿਹਾ ਕਿ ਸਤਿਗੁਰ ਦਾ ਫੁਰਮਾਨ ਹੈ:—

ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ
ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥
ਤੇ ਸ੍ਰਵਨ ਭਲੇ ਸੋਭਨੀਕ ਹਹਿ ਮੇਰੀ ਜਿੰਦੁੜੀਏ
ਹਰਿ ਕੀਰਤਨੁ ਸੁਣਹਿ ਹਰਿ ਤੇਰੇ ਰਾਮ॥
ਸੋ ਸੀਸੁ ਭਲਾ ਪਵਿਤ੍ਰ ਪਾਵਨੁ ਹੈ ਮੇਰੀ ਜਿੰਦੁੜੀਏ
ਜੋ ਜਾਇ ਲਗੈ ਗੁਰ ਪੈਰੇ ਰਾਮ॥
ਗੁਰ ਵਿਟਹੁ ਨਾਨਕੁ ਵਾਰਿਆ ਮੇਰੀ ਜਿੰਦੁੜੀਏ
ਜਿਨਿ ਹਰਿ ਹਰਿ ਨਾਮੁ ਚਿਤੇਰੇ ਰਾਮ॥੨॥
ਤੇ ਨੇਤ੍ਰ ਭਲੇ ਪਰਵਾਣੁ ਹਹਿ ਮੇਰੀ ਜਿੰਦੁੜੀਏ
ਜੋ ਸਾਧੂ ਸਤਿਗੁਰੁ ਦੇਖਹਿ ਰਾਮ॥
ਤੇ ਹਸਤ ਪੁਨੀਤ ਪਵਿਤ੍ਰ ਹਹਿ ਮੇਰੀ ਜਿੰਦੁੜੀਏ
ਜੋ ਹਰਿ ਜਸੁ ਹਰਿ ਹਰਿ ਲੇਖਹਿ ਰਾਮ॥
ਤਿਸੁ ਜਨ ਕੇ ਪਗ ਨਿਤ ਪੂਜੀਅਹਿ ਮੇਰੀ ਜਿੰਦੁੜੀਏ
ਜੋ ਮਾਰਗਿ ਧਰਮ ਚਲੇਸਹਿ ਰਾਮ॥
ਨਾਨਕੁ ਤਿਨੁ ਵਿਟਹੁ ਵਾਰਿਆ ਮੇਰੀ ਜਿੰਦੁੜੀਏ
ਹਰਿ ਸੁਣਿ ਹਰਿ ਨਾਮੁ ਮਨੇਸਹਿ ਰਾਮ ॥੩॥

[ਬਿਹਾਗੜਾ ਮਹਲਾ ੪॥ ਪੰਨਾ ੫੪੦

ਉਨ੍ਹਾਂ ਸਮੇਂ ਅਨੁਸਾਰ ਕਈ ਪੁਸਤਕ ਵਿਚਾਰੇ ਹੋਏ ਸਨ। ਸ਼ੁਧ ਪਾਠ ਕਰਨ ਦਾ ਉਨ੍ਹਾਂ ਨੂੰ ਅਤੀ ਸ਼ੌਕ ਸੀ। ਸ਼ੁਧ ਪਾਠ ਸੁਣ ਕੇ ਉਹ ਹਦੋਂ ਵੱਧ ਪ੍ਰਸੰਨ ਹੋਇਆ ਕਰਦੇ ਸਨ। ਬੜੇ ਚੰਗੇ ਅਖੰਡ ਪਾਠੀ ਸਨ। ਦਸਮ ਗਰੰਥ ਜੀ ਦਾ ਪਾਠ ਬੜੇ ਘੱਟ ਆਦਮੀ ਸ਼ੁਧ ਕਰ ਸਕਦੇ ਹਨ, ਪਰ ਲੋਕੀ ਇਨ੍ਹਾਂ ਕੋਲੋਂ ਪਾਠ ਸੁਣਨ ਲਈ ਆਇਆ ਕਰਦੇ ਸਨ। ਜਨਮ ਸਾਖੀਆਂ, ਵੈਰਾਗ ਸ਼ਤਕ, ਭਾਵਰਸਿਮ੍ਰਿਤ, ਵਿਚਾਰ ਮਾਲਾ, ਵਿਚਾਰ ਸਾਗਰ, ਪ੍ਰਬੋਧ ਚੰਦਰ ਨਾਟਕ ਅਤੇ ਅਧਿਆਤਮ ਪ੍ਰਕਾਸ਼ ਆਦਿ ਗਰੰਥਾਂ ਦੇ ਗਿਆਨੀ ਸਨ ਤੇ ਕਵੀ ਸੰਤੋਖ ਸਿੰਘ ਰਚਿਤ ਗੁਰ ਪ੍ਰਤਾਪ ਸੂਰਜ ਨੂੰ ਉਨ੍ਹਾਂ ਚੰਗੀ ਤਰ੍ਹਾਂ ਵਿਚਾਰਿਆ ਹੋਇਆ ਸੀ। ਆਪਣੇ ਸਪੁੱਤ੍ਰਾਂ ਨੂੰ ਤਾਂ ਉਹਨਾਂ ਇਹ ਗਰੰਥ ਪੜ੍ਹਾਏ ਹੀ ਸਨ, ਪਿੰਡ ਦੇ ਹੋਰ ਬੱਚਿਆਂ ਨੂੰ ਭੀ ਗੁਰਮੁਖੀ ਵਿੱਦਿਆ ਪੜ੍ਹਾਣ ਲਈ ਉਹ ਕਾਫੀ ਯਤਨ ਕਰਦੇ ਰਹੇ। ਸੋ ਏਸ ਤਰ੍ਹਾਂ ਆਪਣੀ ਵਿੱਦਿਆ ਕਮਾਈ ਦਾ ਫਲ ਵੀ ਉਹ ਵੰਡ ਕੇ ਛਕਦੇ ਸਨ।

ਗੁਰਸਿਖਾਂ ਦਾ ਧਰਮ ਹੈ ਕਿ ਜੋ ਕੋਈ ਭੀ ਗੁਣ ਉਸ ਵਿਚ ਹੈ ਉਸ ਦੀ ਦੂਸਰਿਆਂ ਨਾਲ ਸਾਂਝ ਕਰੇ ਤੇ ਵੰਡ ਕੇ ਛਕੇ:—

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥
ਜੇ ਗੁਣ ਹੋਵਨਿ੍ ਸਾਜਨਾ ਮਿਲਿ ਸਾਝ ਕਰੀਜੈ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥

[ਰਾਗ ਸੂਹੀ ਛੰਤ ਮਹਲਾ ੧ ਘਰੁ ੪ ਪੰਨਾ ੭੬੫—੬੬

ਨਾਮ ਦੇ ਰਸੀਏ ਤਾਂ ਸਨ ਹੀ ! ਅੰਮ੍ਰਿਤਧਾਰੀ ਸਿੰਘ ਸਨ ਤੇ ਰਹਿਣੀ ਤੇ ਰਹਿਤ ਵਿਚ ਪਰਪੱਕ ਸਨ। ਸਵਾ ਪਹਿਰ ਦੇ ਤੜਕੇ ਜਾਗ ਕੇ ਅਸ਼ਨਾਨ ਕਰਕੇ ਉਹ ਦੇਹਾਂਤ ਤਕ ਪੰਜ ਗ੍ਰੰਥੀ ਤੇ ਹੋਰ ਕਈ ਬਾਣੀਆਂ ਦਾ ਨਿਤਨੇਮ ਕਰਦੇ ਰਹੇ। ਉਨ੍ਹਾਂ ਦੇ ਲਗ ਭਗ ਇਤਨੀ ਬਾਣੀ ਕੰਠ ਸੀ ਜਿਸ ਦੇ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ੧੦੦ ਪੱਤਰੇ ਬਣ ਜਾਣ। ਇਤਨਾ ਉਹ ਹਰ ਰੋਜ਼ ਨਿਤ ਨੇਮ ਕਰਦੇ ਸਨ।

ਆਪ ਜੀ ਦਾ ਇਹ ਨੇਮ ਸੀ ਕਿ ਨਿਤ ਨੇਮ ਕੀਤੇ ਬਿਨਾਂ ਉਹ ਖਾਣ ਲਈ ਮੂੰਹ ਵਿਹ ਕੁਝ ਨਹੀਂ ਸਨ ਪਾਂਦੇ। ਇਹ ਨੇਮ ਜੁਵਾ ਅਵਸਥਾ ਵਿਚ ਜਦ ਕਿ ਹਲ ਵਾਹਿਆ ਕਰਦੇ ਸਨ ਉਦੋਂ ਭੀ ਤੇ ਬਿਰਧ ਅਵਸਥਾ ਵਿਚ ਭੀ ਪੂਰੀ ਤਰ੍ਹਾਂ ਨਿਭਾਇਆ। ਉਹ ਹਰ ਵੇਲੇ ਉਤਸ਼ਾਹ ਤੇ ਉਮਾਹ ਵਿਚ ਰਹਿੰਦੇ ਸਨ। ਉਹ ਨਾਮ ਦੀ ਕਮਾਈ ਦਾ ਫਲ ਭੀ ਆਪਣੇ ਬੱਚਿਆਂ ਨਾਲ, ਆਪਣੀ ਇਸਤ੍ਰੀ ਨਾਲ ਤੇ ਹੋਰ ਨਗਰ ਦੇ ਪ੍ਰੇਮੀਆਂ ਨਾਲ ਵੰਡ ਕੇ ਛਕਦੇ ਸਨ। "ਆਪਿ ਜਪੈ ਅਵਰਹ ਨਾਮੁ ਜਪਾਵੈ," "ਮੰਨੈ ਤਰੈ ਤਾਰੇ ਗੁਰੁ ਸਿਖ" ਆਦਿ ਮਹਾਂ ਵਾਕਾਂ ਅਨੁਸਾਰ ਉਹ ਸਦਾ ਹੀ ਦੂਸਰਿਆਂ ਨੂੰ ਨਾਮ ਜਪਾਣ ਵਿਚ ਤੱਤਪਰ ਰਹਿੰਦੇ ਸਨ। ਲੌਢੇ ਵੇਲੇ ਗੁਰਦੁਆਰੇ ਜਾ ਕੇ ਸੰਗਤ ਇਕੱਠੀ ਕਰਦੇ ਤੇ ਗੁਰਬਾਣੀ ਜਾਂ ਸਿੱਖ ਇਤਿਹਾਸ ਦੀ ਕਥਾ ਸੂਰਜ ਪ੍ਰਤਾਪ ਆਦਿ ਗ੍ਰੰਥਾਂ ਵਿਚੋਂ ਸਦਾ ਅਰੰਭੀ ਰਖਦੇ। ਕੀਰਤਨ ਤੇ ਰਾਗ, ਤੇ ਜੋੜੀ ਵਿਚ ਪ੍ਰਬੀਣ ਸਨ। ਪਿੰਡਾਂ ਦੇ ਲੋਕ ਲੌਢੇ ਵੇਲੇ ਜ਼ਰਾ ਆਪਣੇ ਕੰਮ ਧੰਦੇ ਤੋਂ ਵਿਹਲੇ ਹੁੰਦੇ ਹਨ ਤੇ ਉਸ ਮੌਕੇ ਨੂੰ ਚੰਗਾ ਤਾੜ ਕੇ ਉਹਨਾਂ ਪਿੰਡ ਵਿਚ ਅੱਛਾ ਸਤਿਸੰਗ ਦਾ ਪ੍ਰਵਾਹ ਚਲਾਇਆ ਹੋਇਆ ਸੀ।

# ਮਾਤਾ ਜੀ

ਬਾਬਾ ਖਜ਼ਾਨ ਸਿੰਘ ਦੀ ਸੁਪੱਤਨੀ ਦਾ ਨਾਮ ਮਾਈ ਤਾਬ ਕੌਰ ਸੀ। ਇਨ੍ਹਾਂ ਦਾ ਜਨਮ ਧੂੜਕੋਟ ਤਹਿਸੀਲ ਮੋਗਾ ਜ਼ਿਲਾ ਫੀਰੋਜ਼ਪੁਰ ਦਾ ਹੈ। ਇਨ੍ਹਾਂ ਦੇ ਪਿਤਾ ਨੰਬਰਦਾਰ ਸ: ਸੌਣ ਸਿੰਘ ਬੜੇ ਨੇਕ ਸਿੱਖ ਸਨ। ਮਾਈ ਤਾਬ ਕੌਰ ਜੀ ਦੇ ਇਕ ਭਾਈ ਦੇ ਸਪੁਤ੍ਰ ਪੰਡਤ ਧਿਆਨ ਸਿੰਘ ਜੀ ਬੜੇ ਹੀ ਵਿਦਵਾਨ ਸਨ। ਪਰੰਤੂ ਸ਼ਰੀਰ ਜਲਦੀ ਹੀ ਸ਼ਾਂਤ ਹੋ ਗਿਆ। ਮਾਤਾ ਤਾਬ ਕੌਰ ਜੀ ਨੇ ਕੋਈ ਅੱਖਰ ਨਹੀਂ ਸਨ ਪੜ੍ਹੇ ਪਰੰਤੂ ਪਤੀ ਜੀ ਦੀ ਸੰਗਤਿ ਕਰਕੇ ਗੁਰਬਾਣੀ ਬਹੁਤ ਯਾਦ ਸੀ। ਆਪਣੇ ਨਿਤ ਨੇਮ ਵਿਚ ਪੂਰੇ ਸਨ। ਸੁਭਾ ਦੇ ਬੜੇ ਹੀ ਨਰਮ ਸਨ। ਗ੍ਰਿਹਸਤ ਵਿਚ ਆਏ ਗਏ ਸਾਧ ਸੰਤ ਦੀ ਸੇਵਾ, ਨਾਮ ਦਾ ਰਸ ਤੇ ਸਿੱਖੀ ਜੀਵਨ ਤਦੇ ਹੀ ਬਤੀਤ ਹੋ ਸਕਦਾ ਹੈ ਜੇਕਰ ਘਰ ਵਾਲੀ ਇਸਤ੍ਰੀ ਭੀ ਉਸੇ ਲਾਇਨ 'ਤੇ ਚਲੇ। ਇਹੋ ਕਾਰਣ ਸੀ ਕਿ ਬਾਬਾ ਖਜ਼ਾਨ ਸਿੰਘ ਜੀ ਦਾ ਘਰ ਸੁਰਗਾਪੁਰੀ ਬਣਿਆ ਹੋਇਆ ਸੀ।

# ਜਨਮ

ਪਤੀ ਸੁਪੱਤਨੀ ਦਿਨੋ ਦਿਨ ਨਾਮ ਵੱਲ ਬਹੁਤੇ ਝੁਕ ਰਹੇ ਸਨ। ਸੰਮਤ ੧੯੩੯ ਬਿਕ੍ਰਮੀ ਦਾ ਗੁਰਪੁਰਬ ਕੱਤਕ ਪੂਰਨਮਾਸ਼ੀ ਆਇਆ ਤਾਂ ਬਾਬਾ ਜੀ ਨੇ ਇਕ ਪ੍ਰਣ ਕੀਤਾ ਕਿ ਮੈਂ ਅਜ ਤੋਂ ਇਕ ਸਾਲ ਪੂਰਾ ਅਗਲੀ ਕੱਤਕ ਦੀ ਪੂਰਨਮਾਸ਼ੀ ਅਰਥਾਤ ਨਿਰੰਕਾਰੀ ਪੁਰਬ ਤਕ ਸ੍ਰੀ ਸੁਖਮਨੀ ਜੀ ਦਾ ਪਾਠ ਇਕ ਲੱਤ ਦੇ ਭਾਰ ਖਲੋ ਕੇ ਸਵਾ ਪਹਿਰ ਦੇ ਤੜਕੇ ਉਠ ਕੇ ਕਰਾਂਗਾ। ਥੋੜੇ ਹੀ ਦਿਨਾਂ ਪਿਛੋਂ ਅਤੀ ਵੈਰਾਗ ਦਸ਼ਾ ਵਿਚ ਆ ਗਏ ਤੇ ਇਕ ਦਿਨ ਘਰ ਭੀ ਤਿਆਗ ਗਏ ਤਾਂ ਕੁਝ ਪ੍ਰੇਮੀ ਸਜਣ ਉਨ੍ਹਾਂ ਨੂੰ ਪ੍ਰੇਰ ਕੇ ਲਿਆਏ ਤੇ ਗ੍ਰਿਹਸਤ ਵਿਚ ਰਹਿੰਦਿਆਂ ਹੋਇਆਂ ਸਿੱਖੀ ਜੀਵਨ ਅਥਵਾ ਸੰਤ ਰਹਿਣ ਦਾ ਆਦਰਸ਼ ਚੇਤੇ ਕਰਵਾਇਆ। ਗੱਲ ਦਿਲ ਲੱਗੀ।

ਸਤਿਗੁਰੁ ਭੇਟੈ ਤਾ ਸਹਸਾ ਤੂਟੈ ਧਾਵਤੁ ਵਰਜਿ ਰਹਾਈਐ॥
ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਇਵ ਪਾਈਐ॥

[ਸੂਹੀ ਮ: ੧ ਪੰਨਾ ੭੩੦

ਦਾ ਗੁਰ ਵਾਕ ਉਨ੍ਹਾਂ ਨੂੰ ਸਾਹਮਣੇ ਮੋਟੇ ਅੱਖਰਾਂ ਵਿਚ ਲਿਖਿਆ ਦਿਸਿਆ। ਸੋ ਘਰ ਵਿਚ ਆਪਣੇ ਪ੍ਰਣ ਵਿਚ ਡਟੇ ਰਹੇ। ਅਹਾਰ ਭੀ ਬਹੁਤ ਘਟਾ ਦਿੱਤਾ ਤੇ ਕਈ ਕਈ ਦਿਨ ਨਿਰਅਹਾਰੇ ਹੀ ਰਹਿੰਦੇ। ਜਾਂ ਕਦੀ ਥੋੜੇ ਜਿਹੇ ਚਨੇ ਚੱਬ ਕੇ ਗੁਜ਼ਾਰਾ ਕਰ ਲੀਤਾ ਕਰਦੇ ਸਨ। ਉਨ੍ਹਾਂ ਦੀ ਇਸ ਹਾਲਤ ਵਿਚ ਮਾਤਾ ਜੀ ਨੂੰ ਭੀ ਰੰਗਣ ਚੜ੍ਹੀ ਤੇ ਗੁਰੂ ਸੁਆਰੀ ਜੋੜੀ ਆਦਰਸ਼ਕ ਸਿੱਖੀ ਜੀਵਨ ਬਤੀਤ ਕਰਨ ਲੱਗੀ। ਇਸੇ ਨਾਮ ਨਾਲ ਰੱਤੇ ਵਾਯੂ ਮੰਡਲ ਵਿਚ ਅੱਠ ਭਾਦਰੋਂ ਸੰਮਤ ੧੯੪੦ ਬਿਕ੍ਰਮੀ ਨੂੰ ਇਸ ਜੋੜੀ ਦੇ ਗ੍ਰਿਹਿ ਵਿਖੇ ਇਕ ਬਾਲਕ ਪੈਦਾ ਹੋਇਆ। ਨਾਮ ਰੱਖਣ ਵਾਸਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਕੇ ਵਾਕ ਲਿਆ ਤਾਂ 'ਸਸਾ' ਨਿਕਲਿਆ। ਇਹ ਮਹਾਂ ਵਾਕ ਸੀ:—

ਬਿਲਾਵਲੁ ਮਹਲਾ ੫॥
ਸੰਤਨ ਕੈ ਸੁਨੀਅਤ ਪ੍ਰਭ ਕੀ ਬਾਤ॥
ਕਥਾ ਕੀਰਤਨੁ ਆਨੰਦ ਮੰਗਲ ਧੁਨਿ
ਪੂਰਿ ਰਹੀ ਦਿਨਸੁ ਅਰੁ ਰਾਤਿ॥ ੧॥ ਰਹਾਉ॥
ਕਰਿ ਕਿਰਪਾ ਅਪੁਨੇ ਪ੍ਰਭਿ ਕੀਨੇ
ਨਾਮ ਅਪੁਨੇ ਕੀ ਕੀਨੀ ਦਾਤਿ॥
ਆਠ ਪਹਰ ਗੁਨ ਗਾਵਤ ਪ੍ਰਭ ਕੇ
ਕਾਮ ਕ੍ਰੋਧ ਇਸੁ ਤਨ ਤੇ ਜਾਤ॥ ੧॥
ਤ੍ਰਿਪਤਿ ਅਘਾਏ ਪੇਖਿ ਪ੍ਰਭ ਦਰਸਨੁ
ਅੰਮ੍ਰਿਤ ਹਰਿ ਰਸੁ ਭੋਜਨੁ ਖਾਤ॥
ਚਰਨ ਸਰਨ ਨਾਨਕ ਪ੍ਰਭ ਤੇਰੀ
ਕਰਿ ਕਿਰਪਾ ਸੰਤਸੰਗਿ ਮਿਲਾਤ ॥੨॥੪॥੮੪॥

[ਬਿਲਾਵਲੁ ਮ: ੫ ਪੰ: ੮੨੦-੨੧

# ਨਾਮ ਕਰਨ ਸੰਸਕਾਰ

"ਸਸੈ ਸੋਇ ਸ੍ਰਿਸਟਿ ਜਿਨਿ ਸਾਜੀ ਸਭਨਾ ਸਾਹਿਬੁ ਏਕੁ ਭਇਆ॥" ਸੋ ਓਸ ਸਭਨਾਂ ਦੇ ਸਾਹਿਬ ਦਾ ਆਸਰਾ ਲੈ ਕੇ ਬਾਲਕ ਦਾ ਨਾਮ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਭੋਗ ਪੈਣ 'ਤੇ "ਸੁੰਦਰ ਸਿੰਘ" ਰਖਿਆ ਗਿਆ। ਗਰੀਬ ਗੁਰਬੇ ਨੂੰ ਪ੍ਰਸ਼ਾਦ ਛਕਾਇਆ। ਸਾਧਾਂ ਸੰਤਾਂ ਦਾ ਇਕੱਠ ਕਰਕੇ ਯਗਯ ਕੀਤਾ। ਜਨਮ ਦੇ ਦਿਨ ਤੋਂ ਲੈ ਕੇ ਚਾਲੀ ਦਿਨ ਤਕ ਹਰ ਰੋਜ਼ ਸਵੇਰ ਵੇਲੇ ਕੀਰਤਨ ਹੋਇਆ ਕਰੇ। ਲੋਢੇ ਵੇਲੇ ਕਥਾ ਹੋਇਆ ਕਰੇ।

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਬੜੇ ਪ੍ਰੇਮ ਨਾਲ ਹੁੰਦਾ ਰਿਹਾ। ਪਾਠ ਕੇਵਲ ਉਤਨਾ ਚਿਰ ਹੀ ਹੁੰਦਾ ਸੀ ਜਿਤਨਾ ਚਿਰ ਕਿ ਘਰ ਵਾਲੇ ਪਾਠ ਸੁਣ ਸਕਦੇ ਸਨ। ਬਾਬਾ ਜੀ ਦਾ ਇਹ ਵਿਸ਼ਵਾਸ ਸੀ ਕਿ ਇਕ ਪਾਠੀ ਨੂੰ ਬੁਲਾ ਲੈਣਾ ਤੇ ਸਵਾ ਰੁਪਏ ਦਾ ਪ੍ਰਸ਼ਾਦ ਕਰਕੇ ਸੰਗਤਿ ਇਕੱਠੀ ਕਰਕੇ ਗੁਰਦੁਆਰਿਓਂ ਸ੍ਰੀ

ਗੁਰੂ ਗ੍ਰੰਥ ਸਾਹਿਬ ਜੀ ਲਿਆ ਕੇ ਪਾਠ ਕਰ ਲੈਣਾ। ਪਾਠੀ ਦਾ ਕਾਹਲੀ ਕਾਹਲੀ ਪੰਜ ਚਾਰ ਦਿਨ ਵਿੱਚ ਪਾਠ ਕਰ ਲੈਣਾ ਤੇ ਕਿਸੇ ਘਰ ਵਾਲੇ ਦਾ ਪਾਠ ਹੁੰਦੇ ਕੋਲ ਆ ਕੇ ਬੈਠਣਾ ਤਕ ਭੀ ਨਾ ਤੇ ਭੋਗ ਵਾਲੇ ਦਿਨ ਓਸੇ ਤਰ੍ਹਾਂ ਫੇਰ ਸੰਗਤਿ ਦਾ ਇਕੱਠੇ ਹੋ ਜਾਣਾ, ਪ੍ਰਸ਼ਾਦ ਛਕ ਛਕਾ ਕੇ ਘਰੋ ਘਰੀਂ ਚਲੇ ਜਾਣਾ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸਵਾਰੀ ਸ਼ਬਦ ਪੜ੍ਹਦੇ ਸਿੰਘਾਂ ਨੇ ਗੁਰਦੁਆਰੇ ਛੱਡ ਆਉਣਾ, ਪਾਠੀ ਨੇ ਆਪਣੀ ਪੂਜਾ ਲੈ ਕੇ ਰਾਹ ਲਗਣਾ ਇਤਿਆਦਿ ਕਰਮਾਂ ਨਾਲ ਵਿਸ਼ੇਸ਼ ਲਾਭ ਨਹੀਂ ਹੁੰਦਾ। ਉਨ੍ਹਾਂ ਦਾ ਇਹ ਕਹਿਣਾ ਸੀ ਕਿ ਪਾਠ ਅਤਿ ਪ੍ਰੇਮ ਨਾਲ ਹੋਵੇ ਤੇ ਉਤਨਾ ਚਿਰ ਹੋਵੇ ਜਿਤਨਾ ਚਿਰ ਕਿ ਜਿਸ ਘਰ ਵਿਚ ਪਾਠ ਖੁਲ੍ਹਾ ਹੈ ਓਸ ਘਰ ਵਾਲੇ ਇਕ ਮਨ ਹੋ ਕੇ ਸੁਣ ਸਕਣ। ਐਵੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕਰਨ ਦਾ ਵਾਯੂ ਮੰਡਲ ਦੀ ਸ਼ੁਧੀ ਤੋਂ ਬਿਨਾ ਲਾਭ ਉਹ ਨਹੀਂ ਸਨ ਗਿਣਦੇ। ਪਾਠੀ ਆਪਣੀ ਮਜ਼ੂਰੀ ਦੇ ਫਿਕਰ ਵਿਚ ਹਰ ਵੇਲੇ ਰਹਿੰਦਾ ਹੈ, ਪਾਠ ਵਲ ਉਸ ਦਾ ਕੋਈ ਧਿਆਨ ਨਹੀਂ ਹੁੰਦਾ*, ਓਹ ਹਜ਼ੂਰੀ ਵਿਚ ਪਾਠ ਨਹੀਂ ਕਰਦਾ। ਘਰ ਦਾ ਕੋਈ ਸੁਣਦਾ ਨਹੀਂ। ਭੋਗ ਪੈਣ ਪਿਛੋਂ ਘਰ ਦੇ ਬੰਦਿਆਂ ਦੇ ਮਨ ਉਤੇ ਕੋਈ ਅਸਰ ਨਹੀਂ ਪੈਂਦਾ। ਉਨ੍ਹਾਂ ਦਾ ਜੀਵਨ ਕੋਈ ਪਲਟਾ ਨਹੀਂ ਖਾਂਦਾ, ਸਗੋਂ ਪਹਿਲੇ ਉਲਟੇ ਸੁਭਾ ਵਿਚ ਇਕ ਗਲ ਦਾ ਵਾਧਾ ਹੋ ਜਾਂਦਾ ਹੈ, ਜੋ ਐਨ ਸਿਖੀ ਦੇ ਉਲਟ ਹੈ। ਉਹ ਹੈ 'ਹਉਮੈ' ਦਾ ਨਿਵਾਸ। ਘਰ ਵਾਲੇ ਪਾਠ ਕਰਵਾ ਕੇ ਇਹ 'ਹਉਮੈ' ਧਾਰ ਲੈਂਦੇ ਹਨ ਕਿ ਅਸੀਂ ਪਾਠ ਕਰਵਾਇਆ ਹੈ। ਅਸੀਂ ਐਤਨਾ ਖ਼ਰਚ ਕੀਤਾ, ਪੂਜਾ ਦਿੱਤੀ, ਦਾਨ ਕੀਤਾ ! ਅਸੀਂ ਇਸ ਕੰਮ ਵਿਚ ਫਲਾਨੇ ਫਲਾਨੇ ਦੇ ਘਰ ਜਦ ਪਾਠ ਖੁਲ੍ਹੇ ਸਨ ਤਾਂ ਉਨ੍ਹਾਂ ਨਾਲੋਂ ਅਗੇ ਵਧ ਗਏ ਹਾਂ। ਸੋ ਇਸ ਤਰ੍ਹਾਂ ਓਹ ਪਹਿਲੀ ਜੇਹੜੀ 'ਹਉਮੈ' ਸੀ ਪਾਠ ਹੋ ਜਾਣ ਤੋਂ ਪਿਛੋਂ ਵਧਦੀ ਹੈ ਘਟਦੀ ਨਹੀਂ। ਸ੍ਰੀ ਗੁਰੂ ਵਾਕ ਹੈ:—

ਕਨਿਕ ਕਾਮਿਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥

* ਇਸ ਦਾ ਇਹ ਭਾਵ ਨਹੀਂ ਕਿ ਲੋਕੀ ਪਾਠੀਆਂ ਕੋਲੋਂ ਪਾਠ ਨਾ ਕਰਵਾਣ। ਮਤਲਬ ਇਹ ਹੈ ਕਿ ਪਾਠੀ ਮਨ ਨੂੰ ਹਾਜ਼ਰ ਕਰਕੇ ਤਿਆਰ ਬਰ ਤਿਆਰ ਹੋ ਕੇ ਪਾਠ ਕਰੇ । ਘਰ ਦੇ ਬੰਦੇ ਸ਼ੁਧ ਮਨ ਕਰਕੇ ਪਾਠ ਸੁਣਨ, ਤੇ ਪਾਠੀ ਦੀ ਰੱਜ ਕੇ ਸੇਵਾ ਤਨ, ਮਨ ਤੇ ਧਨ ਨਾਲ ਪੂਰੀ ਕਰਨ ।

ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹ ਜੁਗਤਾ॥
[ਸੋਰਠਿ ਮ: ੧ ਪੰਨਾ ੬੪੨

ਸੋ ਬਾਬਾ ਜੀ ਨੇ ਆਪਣੇ ਵਿਸ਼ਵਾਸ ਅਨੁਸਾਰ ੪੦ ਦਿਨ ਵਿਚ ਪਾਠ ਕੀਤਾ ਤੇ ਘਰ ਦੇ ਜੀਆਂ ਦੇ ਕੰਨਾਂ ਵਿਚ ਪਾ ਪਾ ਕੇ, ਉਹਨਾਂ ਦੇ ਮਨਾਂ ਨੂੰ ਹਲੂਣ ਹਲੂਣ ਕੇ ਕੀਤਾ। ਬਾਲਕ ਦੇ ਜਨਮ ਤੋਂ ੪੦ ਵੇਂ ਦਿਨ ਭੋਗ ਪਾਇਆ। ਉਪਰ ਲਿਖੇ ਅਨੁਸਾਰ ਨਾਮ ਰਖ ਕੇ ਵਾਹਿਗੁਰੂ ਅਕਾਲ ਪੁਰਖ ਦਾ ਲੱਖ ਲੱਖ ਸ਼ੁਕਰ ਕੀਤਾ।

ਇਹ ਗਲ ਭੀ ਦੱਸਣੀ ਉਚਿਤ ਹੈ ਕਿ ਬਾਬਾ ਜੀ ਨੇ ਸੰਤਾਂ ਦੇ ਜਨਮ ਤੋਂ ਪਹਿਲਾਂ ਮੂਲ ਮੰਤਰ ਦਾ ੩੬ ਲੱਖ ਪਾਠ ਕੀਤਾ ਤੇ ਜਨਮ ਤੋਂ ਪਿਛੋਂ ਸਵਾ ਲੱਖ ਜਪੁਜੀ ਸਾਹਿਬ ਦਾ ਪਾਠ ਕੀਤਾ ਸੀ। ਇਸ ਤੋਂ ਬਿਨਾਂ ੩੩ ਮਾਲਾ ਮੂਲ ਮੰਤਰ ਦੀਆਂ ਉਹ ਨਿਤਨੇਮ ਨਾਲ ਕਰਦੇ ਸਨ। ਹਰ ਵੇਲੇ ਸਿਮਰਨ ਵਿਚ ਜੁਟੇ ਰਹਿੰਦੇ ਸਨ। ਰੋਟੀ ਅੱਠੀਂ ਪਹਿਰੀਂ ਸਵੇਰੇ ਦਸ ਵਜੇ ਛਕਦੇ ਸਨ। ਹੋਰ ਕੁਝ ਅਗੋਂ ਪਿਛੋਂ ਮੂੰਹ ਨਹੀਂ ਸਨ ਪਾਉਂਦੇ। ਨਾ ਦੁਧ ਨਾ ਚਾਹ ਤੇ ਨਾ ਕੁਝ ਹੋਰ। ਦਵਾਈ ਕਦੀ ਨਹੀਂ ਸਨ ਵਰਤਦੇ।

# ਬੱਚੇ ਦੇ ਜਨਮ ਸਮੇਂ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਕਿਉਂ ਕੀਤਾ ਜਾਂਦਾ ਹੈ ?

ਬੱਚਾ ਜਦ ਜਨਮਦਾ ਹੈ ਤਾਂ ਨਿਰੰਕਾਰੀ ਜੋਤਿ ਦਾ ਉਸ ਵਿਚ ਪ੍ਰਕਾਸ਼ ਹੁੰਦਾ ਹੀ ਹੈ। ਇਸ ਤੋਂ ਬਿਨਾਂ ਦੋ ਹੋਰ ਚੀਜ਼ਾਂ ਲੈ ਕੇ ਜਨਮਦਾ ਹੈ। ਇਕ ਸਰੀਰ ਤੇ ਦੂਸਰਾ ਮਨ। ਇਹ ਤਿੰਨੇ ਚੀਜ਼ਾਂ ਵਖੋ ਵਖਰੀਆਂ ਭਾਸਦੀਆਂ ਹਨ, ਪਰੰਤੂ ਓਹ ਜੋਤ ਇਹਨਾਂ ਵਿਚ ਭੀ ਪ੍ਰਕਾਸ਼ਮਾਨ ਹੈ:-

ਹਰਿ ਮਹਿ ਤਨੁ ਹੈ ਤਨ ਮਹਿ ਹਰਿ ਹੈ
ਸਰਬ ਨਿਰੰਤਰਿ ਸੋਇ ਰੇ॥
[ਕਬੀਰ ਜੀ

ਇਹੋ ਤਿੰਨੇ ਮੰਡਲ—ਸਰੀਰ ਦਾ, ਮਨ ਦਾ ਤੇ ਆਤਮਾ ਦਾ ਇਸ ਸੰਸਾਰ ਵਿਚ ਸਾਡੇ ਸ਼ਰੀਰ ਨਾਲੋਂ ਬਹੁਤ ਵੱਡੀ ਸਕੇਲ 'ਤੇ ਹਨ। ਮਹਾਂ ਵਾਕ ਹੈ-ਜੋ ਬ੍ਰਹਮੰਡੇ ਸੋਈ ਪਿੰਡੇ। ਪਰੰਤੂ ਇਹ ਤ੍ਰੈ ਮੰਡਲ ਭਿੰਨ ਭਿੰਨ ਮੰਡਲ ਨਹੀਂ ਹਨ। ਭਿੰਨ ਭਿੰਨ ਹੋਣ ਤਾਂ ਓਹ ਜੋਤ ਦਾ ਨਿਵਾਸ ਹਰ ਵਿਚ ਅੱਡੇ ਅੱਡੀ ਕਿਵੇਂ ਹੋਵੇ? ਓਹ ਤਾਂ ਅਖੰਡ ਹੈ। ਅਭੰਗ ਹੈ। ਅਸਲ ਵਿਚ ਇਹ ਤ੍ਰੈ ਨਾਮ-ਸ਼ਰੀਰ (ਸਥੂਲ), ਮਨ ਦੇ ਆਤਮਾ ਤ੍ਰੈ ਗੁਣਾਂ ਦੇ ਪ੍ਰਧਾਨ ਹੋਣ ਕਰਕੇ ਪਏ ਹਨ। ਬਰਫ ਦਾ ਢੇਰ ਹੋਵੇ ਉਸ ਨੂੰ ਸਭ ਨਿੱਗਰ (Solid) ਹੀ ਕਹਿਣਗੇ। ਪਰੰਤੂ ਓਹੋ ਨਿੱਗਰ ਸ਼ੈ ਝਟ ਪਾਣੀ ਬਣ ਜਾਂਦੀ ਹੈ ਤੇ ਵਹਿਣ ਵਾਲੀ (Liquid) ਬਣ ਜਾਂਦੀ ਹੈ। ਓਹੋ ਪਾਣੀ ਅਦ੍ਰਿਸ਼ਟ ਹਵਾ ਗੈਸ (ਭਾਫ) ਦਾ ਰੂਪ ਧਾਰ ਲੈਂਦਾ ਹੈ। ਪਰ ਫੇਰ ਭੀ ਸਾਡੇ ਪਾਸ ਤਿੰਨਾਂ ਦੇ ਨਾਮ ਅੱਡੋ ਅੱਡੀ ਹਨ। ਤੇਹਾਂ ਦੇ ਗੁਣ ਵੱਖੋ ਵਖਰੇ ਹਨ। ਇਕ ਨੂੰ ਅਸੀਂ ਬਰਫ-ਨਿੱਗਰ ਸ਼ੈ ਕਹਿੰਦੇ ਹਾਂ। ਇਸ ਨੂੰ ਪਾਣੀ ਨਾਲੋਂ ਭਿੰਨ ਕਹਿੰਦੇ ਹਾਂ। ਪਾਣੀ ਨੂੰ ਗੈਸ ਨਾਲੋਂ ਭਿੰਨ ਸਮਝਦੇ ਹਾਂ। ਸ਼ੈ ਇਕੋ ਹੈ। ਜਦ ਉਸ ਵਿਚ ਨਿੱਗਰਤਾ ਪ੍ਰਧਾਨ ਹੁੰਦੀ ਹੈ ਤਾਂ ਉਸ ਦਾ ਹੋਰ ਨਾਂ ਹੈ। ਜਦ ਕੋਈ ਹੋਰ ਗੁਣ ਪ੍ਰਧਾਨ ਹੋ ਜਾਂਦਾ ਹੈ ਤਾਂ ਉਸ ਦਾ ਨਾਮ ਝਟ ਬਦਲ ਜਾਂਦਾ ਹੈ। ਸੋ ਇਸੇ ਤਰ੍ਹਾਂ ਅਸਾਂ ਸ਼ਰੀਰ, ਮਨ ਤੇ ਆਤਮਾ ਨਾਮ ਪਾਏ ਹਨ। "ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮ॥" ਓਹ ਜੋਤ ਹਰ ਥਾਂ ਪਸਰੀ ਹੋਈ ਹੈ। ਕਿਸੇ ਥਾਂ ਕੋਈ ਗੁਣ ਪ੍ਰਧਾਨ ਹੋਣ ਕਹਕੇ ਕੋਈ ਨਾਮ ਪੈ ਗਿਆ ਹੈ ਤੇ ਕਿਸੇ ਥਾਂ ਕੋਈ ਹੋਰ ਗੁਣ ਪ੍ਰਧਾਨ ਹੋਣ ਕਰਕੇ ਕੋਈ ਹੋਰ ਨਾਮ। ਸ੍ਰੀ ਗੁਰਦੇਵ ਜੀ ਫੁਰਮਾਂਦੇ ਹਨ— "ਮਨ ਤੂੰ ਜੋਤਿ ਸਰੂਪੁ ਹੈ ਆਪਣਾ ਮੂਲੁ ਪਛਾਣੁ।" ਸੋ ਸ਼ਰੀਰ ਦੀ ਅਖੀਰਲੀ ਹੱਦ ਮਨ ਵਿਚ ਜਾ ਰਹਿੰਦੀ ਹੈ ਤੇ ਮਨ ਦ ਅਖੀਰਲੀ ਹੱਦ ਆਤਮਾ ਵਿਚ ਜਾ ਰਲਦੀ ਹੈ ਤੇ ਆਤਮਾ ਦੀ ਅਖੀਰਲੀ ਹੱਦ ਪਰਮਾਤਮਾ ਵਿਚ ਜਾ ਮਿਲਦੀ ਹੈ:-

ਤਨ ਮਹਿ ਮਨੂਆ, ਮਨ ਮਹਿ ਸਾਚਾ॥
ਸੋ ਸਾਚਾ ਮਿਲਿ ਸਾਚੇ ਰਾਚਾ॥

[ਧਨਾਸਰੀ ਮ: ੧

ਸਾਡੇ ਸੁਭਾਵ ਦੀ ਤਬਦੀਲੀ ਤੇ ਹਉਮੈ ਦੇ ਜਾਲੇ ਤੇ ਧੁੰਦ ਦੇ ਨਾਸ ਹੋਣ ਕਰਕੇ ਵਿਚੋਂ ਉਹ ਸੂਰਜ ਵਤ ਜੋਤ ਪੂਰੇ ਤੇਜ ਨਾਲ ਪਰਕਾਸ਼ੀ ਜਾਪਦੀ ਹੈ। ਇਕ

ਹੋਰ ਉਦਾਹਰਣ ਲਈਏ। ਇਕ ਇੰਚ ਚੌੜੀ ਤੇ ਕੋਈ ਇਕ ਫੁਟ ਲੰਮੀ ਇਕ ਲਾਇਨ ਖਿਚੀਏ। ਇਸ ਦਾ ਇਕ ਸਿਰਾ ਬਿਲਕੁਲ ਉਜਲ ਚਿੱਟਾ ਤੇ ਦੂਜਾ ਸਿਰਾ ਬਿਲਕੁਲ ਅੰਧ ਕਾਲਾ। ਕਾਲਿਓਂ ਸਿਰਿਓਂ ਚਿੱਟੇ ਸਿਰੇ ਵਲ ਨੂੰ ਹੌਲੀ ਹੌਲੀ ਕਾਲਖ ਘਟਾਂਦੇ ਜਾਓ ਤਾਂ ਵੇਖੋਗੇ ਕਿ ਵਿਚਕਾਰ ਜਿਹੇ ਆ ਕੇ ਖਾਕੀ ਅਥਵਾ ਭੂਰਾ ਰੰਗ ਰਹਿ ਜਾਏਗਾ। ਉਥੋਂ ਫੇਰ ਜਿਉਂ ਜਿਉਂ ਚਿੱਟੇ ਵਲ ਨੂੰ ਜਾਂਵਾਂਗੇ ਕਾਲਖ ਦੀ ਭਾ ਮਿਟਦੀ ੨ ਬਿਲਕੁਲ ਉਡ ਜਾਏਗੀ, ਏਥੋਂ ਤਕ ਕਿ ਓਹ ਬਿਲਕੁਲ ਉੱਜਲ ਚਿੱਟਾ ਸਿਰਾ ਆ ਪਹੁੰਚੇਗਾ। ਸੋ ਇਸੇ ਤਰ੍ਹਾਂ ਇਕ ਲਾਇਨ ਹੈ ਪਰਮਾਤਮਾ ਦੀ ਜਾਗਦੀ ਜੋਤ ਤੋਂ ਸੁੱਤੇ ਹੋਏ ਅੰਧ, ਜੜ੍ਹ ਮਾਦੇ ਤਕ ਜਾਂ ਕਹੋ ਸਥੂਲ ਸ਼ਰੀਰ ਤਕ। ਇਸੇ ਸਰੀਰ ਤੋਂ ਅਰੰਭ ਹੋ ਕੇ ਸਰੀਰਪਣਾ ਘਟਦਾ-ਘਟਦਾ ਮਨ ਵਿਚ ਤੇ ਮਨਪੁਣਾ ਬ੍ਰੀਕ ਹੁੰਦਾ ਹੁੰਦਾ ਆਤਮਾ ਪ੍ਰਮਾਤਮਾ ਵਿਚ ਜਾ ਪਹੁੰਚਦਾ ਹੈ। ਸੋ ਗੁਰਬਾਣੀ ਦੇ ਪਾਠ ਵਿਚਾਰ ਦਾ ਭਾਵ ਇਸ ਅੰਧਪੁਣੇ ਨੂੰ ਦੂਰ ਕਰਕੇ ਸ਼ਰੀਰ ਵਿਚੋਂ ਦੀ ਲੰਘ ਕੇ ਸ਼ਬਦ ਸੁਰਤ ਦੇ ਆਸਰੇ ਪਰਮਾਤਮਾ ਵਿਚ ਸਮਾਣ ਦਾ ਹੁੰਦਾ ਹੈ।

ਅਸੀਂ ਗਲ ਕਰ ਰਹੇ ਸਾਂ ਮਨ ਦੀ। ਇਹ ਅਸੀਂ ਵੇਖ ਹੀ ਲਿਆ ਹੈ ਕਿ ਤਿੰਨਾਂ ਮੰਡਲਾਂ ਵਿਚ ਹੀ (ਸ਼ਰੀਰ, ਮਨ ਤੇ ਆਤਮਾ) ਓਹ ਜੋਤ ਤਾਂ ਹੈ ਹੀ। ਕਿਤੇ ਪ੍ਰਗਟ ਕਿਤੇ ਲੁਕਵੀਂ। ਉਸ ਤੋਂ ਬਿਨਾਂ ਮਨ ਦੀ ਬਣਤਰ ਦੋ ਹੋਰ ਗੱਲਾਂ ਉਤੇ ਨਿਰਭਰ ਹੈ। ਜਨਮਣ ਵੇਲੇ ਬੱਚਾ ਕੁਝ ਸੁਭਾਵਿਕ ਪਰਵਿਰਤੀਆਂ ਪਿਛਲੇ ਸੰਸਕਾਰਾਂ ਕਰ ਕੇ ਲੈ ਕੇ ਜਨਮਦਾ ਹੈ। ਇਹ ਸੁਭਾਵਿਕ ਪਰਵਿਰਤੀਆਂ (instincts) ਸਾਡੇ ਮਨ ਦਾ ਬੀਜ ਹਨ। ਸਾਡੇ ਮਨ ਦਾ ਮੰਦਰ ਇਨ੍ਹਾਂ ਨੀਂਹਾਂ ਉਤੇ ਉਸਰਦਾ ਹੈ। ਸਾਡੇ ਮਨ ਵਿਚ ਇਕ ਤਾਂ ਹੈ ਓਹ ਹਿੱਸਾ ਜੋ ਪਰਵਿਰਤੀਆਂ ਦੀ ਸ਼ਕਲ ਵਿਚ ਅਸੀਂ ਲੈ ਕੇ ਜੰਮਦੇ ਹਾਂ। ਦੂਸਰਾ ਹੈ ਓਹ ਹਿੱਸਾ ਜੋ ਇਨ੍ਹਾਂ ਦੇ ਆਸਰੇ ਉਸਾਰੀ ਨਾਲ ਮਨ ਦਾ ਮੰਦਰ ਖੜਾ ਹੁੰਦਾ ਹੈ। ਇਹ ਉਸਾਰੀ ਸਾਡੀ ਪਾਲਣਾ, ਸਾਡੀ ਵਿੱਦਿਆ, ਸੰਗੀਤ ਆਦਿ ਵਿਚ ਅਚਨਚੇਤਿ ਹੁੰਦੀ ਰਹਿੰਦੀ ਹੈ। ਸਾਡੇ ਜੀਵਨ ਦਾ ਪਰਯੋਜਨ ਇਨ੍ਹਾਂ ਪਸ਼ੂ ਪਰਵਿਰਤੀਆਂ ਨੂੰ ਸੁਧਾਰ ਕੇ ਏਸ ਤਰ੍ਹਾਂ ਤਰਬੀਅਤ ਦੇਣੀ ਹੈ ਕਿ ਅਸੀਂ ਆਪਣਾ ਮੂਲ ਅਸਲ ਜੋਤਿ ਨੂੰ ਅਨੁਭਵ ਕਰੀਏ।

ਸੋ ਗੁਰਸਿੱਖਾਂ ਦੇ ਘਰ ਬੱਚੇ ਨੂੰ ਜਦ ਕਿ ਉਹ ਸੰਸਾਰ ਵਿਚ ਪੈਰ ਰਖਦਾ ਹੀ ਹੈ ਤਾਂ ਉਸ ਨੂੰ ਨਿਰੰਕਾਰੀ ਸਕੂਲ ਦਾ ਵਿਦਿਆਰਥੀ ਬਣਾਇਆ ਜਾਂਦਾ ਹੈ।

ਇਸ ਦੇ ਵਿਚ ਸ਼ਕ ਨਹੀਂ ਕਿ ਬੱਚੇ ਨੂੰ ਉਸ ਵੇਲੇ ਏਤਨਾ ਗਿਆਨ ਨਹੀਂ ਹੁੰਦਾ। ਉਸ ਦੀ ਗਿਆਨ ਅਵਸਥਾ ਦਾ ਅਜੇ ਬੀਜ ਦੀ ਸ਼ਕਲ ਵਿਚ ਮੁੱਢ ਹੀ ਬਝਿਆ ਹੁੰਦਾ ਹੈ ਅਤੇ ਉਸ ਦਾ ਮਨ ਇਕ ਕਿਸਮ ਦਾ ਧੁੰਦਲਾ ਜੇਹਾ ਮੰਡਲ ਹੁੰਦਾ ਹੈ। ਅਸੀਂ ਮੰਨਦੇ ਹਾਂ ਕਿ ਬੱਚੇ ਦੇ ਸ਼ਰੀਰ ਉਤੇ ਗੰਦੇ ਵਾਯੂ ਮੰਡਲ ਦਾ ਜਾਂ ਹਨੇਰ ਘੁਪ ਦਾ ਅਨਭੋਲ ਹੀ ਇਹ ਅਸਰ ਹੁੰਦਾ ਹੈ ਕਿ ਉਸ ਦਾ ਸ਼ਰੀਰ ਪੀਲਾ ਅਤੇ ਕਮਜ਼ੋਰ ਪੈ ਜਾਂਦਾ ਹੈ। ਇਸੇ ਤਰ੍ਹਾਂ ਸ਼ੁਧ ਪੌਣ ਪਾਣੀ ਦਾ ਅਸਰ ਚੰਗਾ ਹੁੰਦਾ ਹੈ। ਇਹ ਪਰਤਖ ਹੈ।

ਇਹੋ ਹਾਲਤ ਸਾਡੇ ਮਾਨਸਿਕ ਮੰਡਲ ਦੀ ਹੈ। ਘਰ ਦੇ ਸਾਰੇ ਮੰਡਲ ਨੂੰ ਪਵਿਤ੍ਰ ਬਾਣੀ ਦੇ ਪਾਠ ਨਾਲ ਪਵਿਤ੍ਰ ਕੀਤਾ ਜਾਂਦਾ ਹੈ ਤਾਂ ਜੋ ਬੱਚਾ ਜਿਥੇ ਸ਼ੁਧ ਪੌਣ ਤੇ ਸ਼ੁਧ ਵਾਯੂ ਹਾਸਲ ਕਰੇ ਉਥੋਂ ਪਵਿਤ੍ਰ ਤੇ ਸ਼ੁਧ ਮਾਨਸਿਕ ਮੰਡਲ ਵਿਚ ਤਰਬੀਅਤ ਪਾਵੇ। ਘਰ ਦੇ ਸਾਰੇ ਜੀਆਂ ਦੇ ਮਨ ਦੇ ਸ਼ੁਧ ਤੇ ਪਵਿਤ੍ਰ ਹੋਣ ਨਾਲ ਬੱਚੇ ਦੇ ਮਨ ਦੀ ਉਸਾਰੀ ਆਪਣੇ ਆਪ ਹੀ ਅਨਭੋਲ ਸ਼ੁਧ ਤੇ ਪਵਿਤ੍ਰ ਹੁੰਦੀ ਜਾਵੇਗੀ। ਮਾਤਾ, ਜਿਸ ਦੀ ਗੋਦ ਵਿਚ ਉਹ ਬਹੁਤਾ ਰਹੇਗਾ, ਜੇਕਰ ਪਵਿਤ੍ਰ ਮਨ ਰਖੇਗੀ ਤਾਂ ਸੁਭਾਵਿਕ ਬੱਚੇ ਵਿਚ ਪਵਿਤ੍ਰਤਾ ਦੇ ਬੀਜ ਪੈਂਦੇ ਜਾਣਗੇ। ਜਾਂ ਓਹ ਪਿਛਲੇ ਬੀਜਾਂ ਤੋ ਉਗੀ ਅੰਗੂਰੀ ਨੂੰ ਓਹ ਪਵਿਤ੍ਰਤਾ ਦੀ ਪਿਉਂਦੇ ਚੜ੍ਹਦੀ ਰਹੇਗੀ। ਇਸੇ ਤਰ੍ਹਾਂ ਪਿਤਾ, ਭਰਾਤਾ ਭੈਣ, ਭਾਈ, ਗੱਲ ਕੀ ਜਿਤਨੇ ਘਰ ਦੇ ਜੀ ਹੋਣਗੇ ਤੇ ਜਿਤਨਿਆਂ ਨਾਲ ਬੱਚੇ ਦਾ ਵਾਹ ਪਏਗਾ ਓਹ ਪਹਿਲੇ ਚਾਲੀ ਦਿਨਾਂ ਵਿਚ ਸੰਝ ਸਵੇਰੇ ਦੇ ਕੀਰਤਨ ਨਾਲ ਅਕਾਲੀ ਬਾਣੀ ਦੇ ਰੋਜ਼ਾਨਾ ਪਾਠ ਨਾਲ ਪਵਿਤ੍ਰ ਹੋ ਜਾਇਆ ਕਰਨਗੇ। ਇਨ੍ਹਾਂ ਪਵਿਤ੍ਰ ਹੋਏ ਮਨਾਂ ਦੀ ਛੂਹ ਨਾਲ, ਏਸ ਪਵਿਤ੍ਰ ਮੰਡਲ ਵਿਚ ਨਵਾਂ ਆਇਆ ਮਨ ਭੀ ਪਵਿਤ੍ਰ ਹੋਵੇਗਾ। ਸੋ ਗੁਰਸਿਖਾਂ ਦੇ ਘਰਾਂ ਵਿਚ ਸਿਖੀ ਆਦਰਸ਼ਕ ਜੀਵਨ ਨੂੰ ਪ੍ਰਾਪਤ ਕਰਨ ਲਈ ਜੰਮਣ ਤੋਂ ਹੀ ਯਤਨ ਤੇ (Training) ਸ਼ੁਰੂ ਹੋ ਜਾਂਦੀ ਹੈ। ਹੁਣ ਅਸੀਂ ਵੇਖਾਂਗੇ, ਕਿ ਇਹ ਤਰਬੀਅਤ ਕਿਸ ਤਰ੍ਹਾਂ ਇਸ ਬੱਚੇ ਨੂੰ ਪੂਰਨ ਸੰਤ ਬਣਾਂਦੀ ਹੈ :-

ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ॥
ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ॥

[ਗਉੜੀ ਮ: ੫॥

ਕਾਂਡ–੨

# ਬਾਲ ਅਵਸਥਾ

ਬਾਬਾ ਖਜ਼ਾਨ ਸਿੰਘ ਜੀ ਦਾ ਘਰ ਸ੍ਰੀ ਸੰਤ ਜੀ ਦੀ ਉਮਰ ਦੇ ਪਹਿਲੇ ੪੦ ਦਿਨਾਂ ਵਿਚ ਹਰੀ ਕੀਰਤਨ ਮੰਦਰ ਬਣਿਆ ਹੋਇਆ ਸੀ। ਸੁਣਨ ਵਿਚ ਆਉਂਦਾ ਹੈ ਕਿ ਰਾਗ ਅਥਵਾ ਕੀਰਤਨ ਇਤਨਾ ਅਸਰ ਰਖਦੇ ਹਨ ਕਿ ਮੇਘ ਪਰਸੰਨ ਹੋ ਕੇ ਵਰਖਾ ਅਰੰਭ ਦਿੰਦਾ ਹੈ, ਬੁਝੇ ਦੀਵੇ ਦੀਪਕ ਰਾਗ ਨਾਲ ਜਗ ਪੈਂਦੇ ਹਨ। ਇਹ ਕੁਝ ਸਾਡੇ ਬਜ਼ੁਰਗਾਂ ਦੀ ਸ਼ਕਤੀ ਵਿਚ ਸੀ। ਸਾਡੇ ਸਾਹਮਣੇ ਅਜੇ ਤਕ ਕੀਰਤਨ ਦਾ ਅਸਰ ਮੌਜੂਦ ਹੈ ਕਿ ਇਕ ਕੌੜੇ ਜ਼ਹਿਰ ਫਲ ਦੇਣ ਵਾਲਾ ਦਰਖਤ ਮਿਠੇ ਰੀਠੇ ਅਜ ਤਕ ਦੇਈ ਜਾਂਦਾ ਹੈ। ਇਨ੍ਹਾਂ ਗੱਲਾਂ ਨੂੰ ਲੋਕੀਂ ਕਰਾਮਾਤ ਕਹਿੰਦੇ ਹਨ, ਪਰ ਅਸੀਂ ਇਹ ਭੁਲ ਜਾਂਦੇ ਹਾਂ ਕਿ ਕਲਜੁਗ ਵਿਚ ਨਾਮ ਕੀਰਤਨ ਕਰਕੇ ਹੀ ਅਧਾਰ ਹੈ। ਕਈ ਆਦਮੀ ਇਨ੍ਹਾਂ ਗੱਲਾਂ ਨੂੰ ਗੱਪਾਂ ਕਹਿ ਕੇ ਟਾਲ ਛਡਦੇ ਹਨ। ਸੱਚ ਹੈ, ਜਿਸ ਆਦਮੀ ਨੂੰ ਇਕ ਡੰਗ ਰੋਟੀ ਨਾ ਮਿਲਣ 'ਤੇ ਜਾਨ ਨੂੰ ਪੈ ਜਾਂਦੀ ਹੈ ਉਸ ਲਈ ਕਿਸੇ ਆਦਮੀ ਦਾ ਨੱਬੇ ਦਿਨ ਭੁਖਾ * ਰਹਿਣਾ ਇਕ ਗੱਪ ਹੈ। ਉਸੇ ਤਰ੍ਹਾਂ ਜੇਹੜਾ ਪੁਰਸ਼ ਅਜੇ ਸਥੂਲ 'ਤੇ ਮਾਦੇ ਦੀ ਕੈਦ ਵਿਚੋਂ ਨਹੀਂ ਨਿਕਲ ਸਕਿਆ ਓਹ ਚੇਤਨ ਸੱਤਾ ਦੇ ਅਜੀਬੋ ਗਰੀਬ ਕਾਰਨਾਮਿਆਂ ਨੂੰ ਗੱਪਾਂ ਕਹਿ ਕੇ ਨਾ ਮੰਨੇ ਤਾਂ ਕੀ ਅਚੰਭਾ ਹੈ ! ਪਿਛੇ ਫੁਟ ਨੋਟ ਵਿਚ ਇਹ ਸਿਧ ਕਰਨ ਦਾ ਯਤਨ ਕੀਤਾ ਗਿਆ ਸੀ ਕਿ ਹਰ ਸ਼ੈ ਓਸ ਚੇਤਨ ਸੱਤਾ ਉਤੇ ਨਿਰਭਰ ਹੈ। ਜੇਹੜਾ ਪੁਰਸ਼ ਉਸ ਸੱਤਾ ਨੂੰ ਪਾ ਲੈਂਦਾ ਹੈ ਉਸ਼ ਵਿਚ ਇਹ ਸ਼ਕਤੀ ਆ ਜਾਂਦੀ ਹੈ ਕਿ ਉਹ ਉਨ੍ਹਾਂ ਚੀਜ਼ਾਂ ਉਤੇ ਭੀ ਕਾਬੂ ਪਾ ਸਕੇ ਜਿਨ੍ਹਾਂ ਵਿਚ ਚੇਤਨਾ ਸੱਤਾ ਬਹੁਤ ਲੁਕਵੀਂ ਹੈ। ਅਸੀਂ ਇਹ ਤਾਂ ਹਰ ਰੋਜ਼ ਹੀ ਵੇਖਦੇ ਹਾਂ ਕਿ ਇਕ

* ਬਾਬਾ ਚੂਹੜ ਸਿੰਘ ਜੀ ੧੯੩੩ ਵਿਚ ਸੁਰਗਵਾਸ ਹੋ ਗਏ ਹਨ ਜਦ ਕਿ ਉਹ ਦੇਸ਼ ਅਤੇ ਧਰਮ ਦੀ ਰਖਸ਼ਾ ਲਈ ਜੇਹਲ ਵਿਚੋਂ ਹੁਣੇ ਹੀ ਛੁਟ ਕੇ ਆਏ ਸਨ। ਉਹ ਜੇਹਲ ਵਿਚ ੯੦ ਦਿਨ ਭੁਖੇ ਰਹੇ ।

ਮਨ, ਜੋ ਕੁਝ ਬਲਵਾਨ ਹੋ ਗਿਆ ਹੋਵੇ, ਉਹ ਦੂਸਰੇ ਮਨਾਂ ਉਤੇ ਸੌਖੀ ਤਰ੍ਹਾਂ ਅਸਰ ਕਰ ਲੈਂਦਾ ਹੈ। ਹਿਪਨਾਟਿਜ਼ਮ (Hypnotism) ਤੇ ਮਿਸਮਰੇਜ਼ਮ ਆਦਿ ਨੇ ਇਹ ਗੱਲਾਂ ਆਮ ਸਿੱਧ ਕਰ ਦਿਤੀਆਂ ਹਨ। ਹੁਣ ਜਦ ਅਸੀਂ ਵੇਖ ਲਿਆ ਹੈ ਕਿ ਹਰ ਇਕ ਸ਼ੈ ਵਿਚ ਉਹ ਮਨ ਤੇ ਸੱਤਾ ਹੈ ਜਿਸ ਤੋਂ ਅਸੀਂ ਬਣੇ ਹਾਂ, ਭਾਵੇਂ ਕਿਸੇ ਵਿਚ ਗੁਪਤ ਹੈ ਤੇ ਕਿਸੇ ਵਿਚ ਪ੍ਰਗਟ, ਤਾਂ ਫੇਰ ਇਨ੍ਹਾਂ ਦਾ ਆਪੋ ਵਿਚੀ ਸੰਬੰਧ ਹੋ ਜਾਣਾ ਤੇ ਹੁਕਮ ਮੰਨਣਾ ਜਾਂ ਇਕ ਦੂਜੇ ਦੀ ਛੂਹ ਨਾਲ ਮੁਅੱਸਰ ਹੋਣਾ ਅਸੰਭਵ ਨਹੀਂ।

ਮਤਲਬ ਇਹ ਹੈ ਕਿ ਘਰ ਦੇ ਵਾਯੂ ਮੰਡਲ ਦਾ ਅਸਰ ਅਗਿਆਤ ਬੱਚੇ ਉਤੇ ਵੀ ਹੁੰਦਾ ਹੈ। ਹਰੀ ਕੀਰਤਨ ਦੀਆਂ ਲਹਿਰਾਂ ਅਗਿਆਤ ਮਨ ਤਕ ਭੀ ਪਹੁੰਚਦੀਆਂ ਹਨ। ਬਾਲਕ ਇਨ੍ਹਾਂ ਕੀਰਤਨ ਦੀਆਂ ਲਹਿਰਾਂ ਵਿਚ ਪਹਿਲੇ ੪੦ ਦਿਨ ਮਗਨ ਰਿਹਾ। ਮਨ ਤੇ ਸੁਭਾਵ ਦੀ ਉਹ ਨੀਂਹ ਜੋ ਉਹ ਲੈ ਜੰਮਿਆਂ ਸੀ ਉਸ ਉਤੇ ਇਕ ਇਮਾਰਤ ਸ਼ੁਰੂ ਹੋਈ, ਜਿਸ ਦੀ ਬੈਰੂਨੀਅਤ ਦਾ ਨਾਮ ਅਸੀਂ ਵੇਖ ਹੀ ਆਏ ਹਾਂ ਕਿ 'ਸੁੰਦਰ' ਰਖਿਆ ਗਿਆ ਸੀ।

ਇਸ ਤੋਂ ਮਾਤਾ ਪਿਤਾ ਦਾ ਗੁਰਸਿਖਾਂ ਵਾਲਾ ਜੀਵਨ ਬੱਚੇ ਉਤੇ ਅਸਰ ਕਰਦਾ ਰਿਹਾ। ਪਿਤਾ ਨਿਤ ਨੇਮ ਕਰੇ ਤਾਂ ਬੱਚੇ ਨੂੰ ਬੁੱਕਲ ਵਿਚ ਲੈ ਕੇ ਕਰੇ। ਮਾਤਾ ਪਾਠ ਕਰੇ ਤੇ ਬੱਚੇ ਨੂੰ ਸੁਣਾ ਕੇ ਕਰੇ। ਬੱਚਿਆਂ ਨੂੰ ਜੇਕਰ ਇਹ ਪੁਛੀਏ ਕਿ ਉਨ੍ਹਾਂ ਮਾਂ ਬਾਪ ਦੀ ਪਛਾਣ ਕਦ ਤੋਂ ਕੀਤੀ ਜਾਂ ਉਹ ਬੋਲਣ ਕਦ ਲਗੇ ਜਾਂ ਉਨ੍ਹਾਂ ਨੂੰ ਕੌੜੇ ਮਿੱਠੇ ਦਾ, ਖੱਟੇ ਸਲੂਣੇ ਦਾ ਗਿਆਨ ਕਦੋਂ ਚਲਿਆ ਤਾਂ ਉਹ ਨਹੀਂ ਦਸ ਸਕਦੇ। ਇਸੇ ਤਰ੍ਹਾਂ ਬੱਚੇ ਦਾ ਸੁਭਾਵ ਹੈ। ਕੋਈ ਇਹ ਨਹੀਂ ਕਹਿ ਸਕਦਾ ਕਿ ਕਿਸ ਦਿਨ ਤੋਂ ਉਸ ਨੇ ਇਸ ਚੰਗੇ ਜਾਂ ਮੰਦੇ ਸੁਭਾਵ ਦੇ ਬੀਜ ਬੀਜੇ। ਸਗੋਂ ਇਹ ਬੀਜ ਅਸਲ ਵਿਚ ਬੱਚੇ ਦੇ ਪਹਿਲੇ ਦੋ ਤ੍ਰੈ ਸਾਲਾਂ ਵਿਚ ਹੀ ਉੱਗ ਪੈਂਦੇ ਹਨ। ਬੱਚੇ ਦੀ ਉਹ ਅਗਿਆਤ ਅਵਸਥਾ ਹੀ ਇਕ ਅਜੇਹੀ ਹੈ ਜਦ ਕਿ ਬੱਚੇ ਦੇ ਸੁਭਾਵ ਦਾ ਢਾਂਚਾ ਢਾਲੀਦਾ ਹੈ। ਕਿਸ ਸਾਂਚੇ ਵਿਚ ਉਹ ਢਲੇਗਾ ਇਹ ਬੱਚੇ ਦੇ ਵਿਰਸੇ ਵਿਚ ਲਏ ਸੰਸਕਾਰਾਂ ਤੇ ਪਿਛੋਂ ਉਸ ਦੀ ਤਰਬੀਅਤ ਦੇ ਵਾਯੂ ਮੰਡਲ ਉਤੇ ਨਿਰਭਰ ਹੈ। ਇਸੇ ਲਈ ਬਹੁਤੀ ਜ਼ੁਮੇਵਾਰੀ ਬੱਚੇ ਦੇ ਸੁਭਾਵ ਨੂੰ ਚੰਗਾ ਜਾਂ ਮੰਦਾ ਕਰਨ ਦੀ ਮਾਂ ਬਾਪ ਪੁਰ ਤੇ ਘਰ ਦੇ ਜੀਅ ਜੰਤ ਪੁਰ ਹੈ। ਇਨ੍ਹਾਂ ਵਿਚੋਂ ਸਭ ਤੋਂ ਵੱਧ ਮਾਂ ਅਤੇ ਖਿਡਾਵੀ ਜ਼ੁਮੇਵਾਰ ਹਨ।

ਸੰਤਾਂ ਦੇ ਮਾਤਾ ਪਿਤਾ ਏਡੇ ਅਮੀਰ ਨਹੀਂ ਸਨ ਕਿ ਹੋਰ ਖਿਡਾਵੀਆਂ ਜਾਂ ਖਿਡਾਵੇ ਰਖ ਸਕਦੇ। ਮਾਂ ਕੰਮ ਧੰਦੇ ਲਗਦੀ ਤਾਂ ਪਿਤਾ ਜੀ ਦੀ ਗੋਦ ਵਿਚ ਬਾਲਕ ਖੇਡਦਾ ਤੇ ਪਿਤਾ ਦੇ ਸ਼ੁਭ ਮਨ, ਪਵਿਤ੍ਰ ਸੁਭਾ ਤੇ ਆਤਮਿਕ ਮੰਡਲ ਦੀਆਂ ਲਹਿਰਾਂ ਨੂੰ ਗ੍ਰਹਿਣ ਕਰਦਾ। ਜੇਕਰ ਪਿਤਾ ਕੰਮ ਕਾਰ ਲਈ ਬਾਹਰ ਜਾਂਦੇ ਤਾਂ ਮਾਤਾ ਜਾਂ ਤਾਂ ਗੋਦ ਵਿਚ ਲੈ ਕੇ ਗੁਰਸਿਖੀ ਜੀਵਨ ਵਿਚ ਨਿਪੁੰਨ ਕਰਨ ਦੀਆਂ ਉਮੰਗਾਂ ਮਨ ਵਿਚ ਧਾਰ ਧਾਰ ਕੇ ਬੱਚੇ ਨੂੰ ਖਿਡਾਂਦੀ ਜਾਂ ਕਦੀ ਮੰਜੀ ਉਤੇ ਪਾ ਕੇ ਆਪ  ਕੰਮ ਧੰਦੇ ਲਗ ਜਾਂਦੀ ਤੇ ਬੱਚੇ ਨੂੰ ਗੁਰ ਸ਼ਬਦਾਂ ਦੀਆਂ ਲੋਰੀਆਂ ਨਾਲ ਪ੍ਰਚਾਂਦੀ। ਜਦ ਕਦੀ ਬੱਚਾ ਸੌਂ ਜਾਂਦਾ ਤਾਂ ਘੰਟੇ ਅੱਧੇ ਘੰਟੇ ਪਿਛੋਂ ਬੱਚੇ ਦੇ ਕੰਨਾਂ ਵਿੱਚ ਸੁੱਤੇ ਪਏ ਦੇ ਭੀ ਮੂਲ ਮੰਤਰ ਦਾ ਪਾਠ ਸੁਣਾ ਦਿਆ ਕਰਦੀ, ਤਾਂ ਜੋ ਚੰਚਲ ਮਨ ਦੀ ਜੋ ਪਸ਼ੂ ਬਿਰਤੀ ਹੈ ਓਹ ਸੁਫਨੇ ਵਿਚ ਪ੍ਰਬਲ ਹੋ ਕੇ ਉਲਟੇ ਸੰਸਕਾਰਾਂ ਦੀ ਨੀਂਹ ਨਾ ਰਖ ਜਾਵੇ। ਪਹਿਲੇ ਪੰਜਾਂ ਸਾਲਾਂ ਵਿਚ ਵਾਹ ਲਗਦੀ ਹੋਰਨਾਂ ਬੱਚਿਆਂ ਵਿਚ ਘੱਟ ਹੀ ਮਿਲਣ ਦਿਤਾ। ਬਾਬਾ ਜੀ ਦਾ ਇਹ ਖਿਆਲ ਸੀ ਤੇ ਇਹੋ ਖਿਆਲ ਮਾਤਾ ਨੂੰ ਭੀ ਜਤਾਇਆ ਸੀ ਕਿ ਬੱਚੇ ਨੂੰ ਕੁਸੰਗਤਿ ਤੋਂ ਬਚਾਓ। ਇਥੋਂ ਤਕ ਕਿ ਸੁੱਤੇ ਪਏ ਭੀ ਬੱਚੇ ਦੇ ਕੰਨਾਂ ਵਿਚ ਕੋਈ ਭੈੜਾ ਬਚਨ ਨਾ ਪਹੁੰਚੇ। ਸੋ ਇਸ ਅਗਿਆਤ ਅਵਸਥਾ ਵਿਚ ਬੱਚੇ ਦੇ ਸਤਿਸੰਗ ਨੂੰ ਸਗੋਂ ਬਹੁਤੀ ਪਕਿਆਈ ਨਾਲ ਨਿਬਾਹਿਆ। ਸ਼ਾਇਦ ਇਹੋ ਕਾਰਣ ਹੋਵੇਗਾ ਕਿ ਚੂੰਕਿ ਬੱਚਾ ਪਹਿਲੋਂ ਹੀ ਇਕਾਂਤ ਵਿਚ ਰਿਹਾ ਤੇ ਇਕੱਲਾ ਹੀ ਪ੍ਰਚਦਾ ਰਿਹਾ, ਇਸੇ ਲਈ ਵੱਡਾ ਹੋ ਕੇ ਭੀ ਇਕਾਂਤ ਸੇਵੀ, ਭਜਨੀਕ ਤੇ ਇਕੱਲ ਨੂੰ ਪਸੰਦ ਕਰਨ ਵਾਲਾ ਬਣਿਆ। ਨਵੇਂ ਮਾਨਸਿਕ ਖੋਜੀਆਂ ਨੇ ਇਹ ਗੱਲ ਭੀ ਲੱਭੀ ਹੈ ਕਿ ਜਿਸ ਗੱਲ ਤੋਂ ਬੱਚੇ ਨੂੰ ਵਰਜਿਆ ਜਾਵੇ ਉਸ ਦੇ ਮਨ ਦੇ ਅਚੇਤਨ ਹਿੱਸੇ ਵਿਚ ਉਸ ਕੰਮ ਦੇ ਉਲਟ ਇਕ (Complex) ਬਣ ਜਾਂਦਾ ਹੈ। ਸੋ ਸ਼ਾਇਦ ਇਸੇ ਕਰਕੇ ਹੀ ਹੋਵੇ ਕਿ ਬੱਚੇ ਨੂੰ ਦੂਸਰੇ ਬੱਚਿਆਂ ਵਿਚ ਮਿਲਣ ਤੋਂ ਰੋਕੀ ਰਖਿਆ ਤਾਂ ਸੰਤਾਂ ਵੱਡੇ ਹੋ ਕੇ ਲੋਕਾਂ ਦੇ ਵੱਡੇ ਵੱਡੇ ਮਜਮੇ ਤੇ ਇਕੱਠ ਤੇ ਦੀਵਾਨ ਰਚਾਏ ਤੇ ਪ੍ਰਚਾਰ ਕੀਤੇ ਤੇ ਉਨ੍ਹਾਂ ਨਾਲ ਵਿਚਾਰਾਂ ਕੀਤੀਆਂ। ਖੈਰ, ਬੱਚੇ ਦੇ ਮਨ ਵਿਚ ਟ੍ਰੇਨਿੰਗ ਨੇ ਭਾਵੇਂ (Complex) ਬਣਾਏ ਹੋਣ ਹੀ, ਪਰ ਓਹ ਸਭ ਸ਼ੁਭ ਸਨ, ਕਿਉਂ ਜੋ ਉਹ ਸਭ ਨਾਮ ਦੇ ਆਸਰੇ ਸਨ।

ਚਾਰ ਕੁ ਸਾਲ ਦੀ ਉਮਰ ਵਿਚ ਬੱਚੇ ਨੂੰ ਕੁਝ ਸੋਝੀ ਆਈ। ਗੱਲਾਂ ਬਾਤਾਂ ਕਰਦਾ ਤੇ ਆਪਣੀਆਂ ਖੇਡਾਂ ਵਿਚ ਭੀ ਕਈ ਸ਼ੁਭ ਦ੍ਰਿਸ਼ ਦਿਖਾਣ ਲੱਗਾ। ਇਹ ਤਾਂ ਅਸੀਂ ਵੇਖ ਹੀ ਆਏ ਹਾਂ ਕਿ ਬੱਚੇ ਦਾ ਬਹੁਤਾ ਸਤਿਸੰਗ ਮਾਂ ਬਾਪ ਨਾਲ ਰਿਹਾ। ਓਹਨਾਂ ਦਾ ਕੰਮ ਕਿਰਤ ਕਰਨੀ, ਸੇਵਾ, ਗੁਰਬਾਣੀ ਦਾ ਗਾਇਣ ਤੇ ਵਿਚਾਰ ਤੇ ਗੁਰਦੁਆਰੇ ਜਾ ਕੇ ਪਿਤਾ ਜੀ ਨੇ ਕਥਾ ਕਰਨੀ ਆਦਿ ਸੀ। ਇਸ ਸਤਿਸੰਗ ਦਾ ਅਸਰ ਬੱਚੇ ਦੇ ਸੁਭਾਵ ਵਿਚ ਹੁਣ ਤੋਂ ਹੀ ਪ੍ਰਗਟ ਹੋਣ ਲੱਗਾ।

ਬੱਚਾ ਕਿਤਨਾ ਕਿਤਨਾ ਚਿਰ ਇਕੱਲਾ ਹੀ ਬੈਠਾ ਰਹਿੰਦਾ ਤੇ ਆਮ ਤੌਰ 'ਤੇ ਚੌਂਕੜੀ ਮਾਰ ਕੇ ਬੈਠਦਾ। ਇਸ ਸੁਭਾਵ ਨੂੰ ਵੇਖ ਕੇ ਮਾਤਾ ਪਿਤਾ ਖੁਸ਼ ਭੀ ਹੁੰਦੇ ਤੇ ਫਿਕਰ ਭੀ ਕਰਦੇ ਕਿ ਕਿਤੇ ਵੱਡਾ ਹੋ ਕੇ ਸਾਧੂ ਬਣ ਕੇ ਘਰ ਨਾ ਤਿਆਗ ਜਾਵੇ। ਜਦ ਬੱਚਾ ਪੰਜਵੇਂ ਸਾਲ ਵਿਚ ਹਿਲਾ ਹਿਲਾ ਕੇ ਝੂਮਦਾ। ਕੁਝ ਮੂੰਹੋਂ ਭੀ ਬੋਲਦਾ, ਕਈ ਵਾਰ ਆਪਣੇ ਭਰਾਤਾ ਇੰਦਰ ਸਿੰਘ ਨੂੰ, ਜੋ ਉਨ੍ਹਾਂ ਤੋਂ ਛੋਟੇ ਸਨ* ਸਾਹਮਣੇ ਬਿਠਾ ਕੇ ਆਪਣੀਆਂ ਤੋਤਲੀਆਂ ਗੱਲਾਂ ਨਾਲ ਇਸ ਤਰ੍ਹਾਂ ਕਰਦੇ ਸਨ ਜਿਵੇਂ ਕੋਈ ਪ੍ਰਚਾਰ ਕਰ ਰਿਹਾ ਹੈ। ਘਰ ਦੇ ਬਰਤਨ ਇਕੱਠੇ ਕਰਕੇ ਇਕ ਦੂਜੇ ਨੂੰ ਹੇਠ ਉਤੇ ਰਖ ਕੇ ਕਹਿਣਾ ਕਿ ਮੈਂ ਗੁਰਦੁਆਰਾ ਬਣਾ ਰਿਹਾ ਹਾਂ। ਮਾਂ ਜੀ ਨੇ ਕਦੀ ਬਰਤਨਾਂ ਨੂੰ ਇਸ ਤਰ੍ਹਾਂ ਛੇੜਨ ਤੋਂ ਨਰਾਜ਼ ਹੋਣਾ ਤਾਂ ਇੱਟਾਂ ਰੋੜੇ ਇਕੱਠੇ ਕਰਕੇ ਘਰ ਬਣਾ ਕੇ ਕਹਿਣਾ ਕਿ ਲਓ ਮੈਂ ਹੋਰ ਸੋਹਣਾ ਗੁਰਦੁਆਰਾ ਬਣਾਨਾ ਹਾਂ।

*ਭਾਈ ਇੰਦਰ ਸਿੰਘ ਜੀ ਬੜੇ ਵਿਦਵਾਨ ਸੰਤ ਨੇ, ਆਪਣੇ ਨਗਰ ਵਿਖੇ ਸ੍ਰੀ ਸੰਤ ਸੁੰਦਰ ਸਿੰਘ ਜੀ ਹੋਰਾਂ ਆਲੀਸ਼ਾਨ ਗੁਰਦੁਆਰਾ ਬਣਾਇਆ ਸੀ । ਓਹਨਾਂ ਦੇ ਸੱਚਖੰਡ ਨਿਵਾਸ ਤੋਂ ਪਹਿਲਾਂ ਹੀ ਭਾਈ ਹੁਰੀਂ ਉਸ ਦੇ ਸੰਗਤਿ ਵਲੋਂ ਸੇਵਾਦਾਰ ਥਾਪੇ ਗਏ ਸਨ । ਹਰੀ ਕੀਰਤਨ ਸਤਿਨਾਮ ਦਾ ਪ੍ਰਚਾਰ ਤੇ ਗੁਰੂ ਕੇ ਲੰਗਰ ਦੀ ਸੇਵਾ ਦਾ ਪ੍ਰਵਾਹ ਓਸ ਗੁਰਦੁਆਰੇ ਵਿਚ ਚੰਗਾ ਚਲ ਰਿਹਾ ਹੈ । ਭਾਈ ਇੰਦਰ ਸਿੰਘ ਬੜੇ ਸੋਹਣੇ ਕੱਦ ਵਾਲੇ ਵਿਸ਼ਾਲ ਸੂਰਤ ਜਵਾਨ ਹਨ । ਤਕਰੀਬਨ ਗੁਰੂ ਘਰ ਦੇ ਸਾਰੇ ਗਰੰਥ ਵਿਚਾਰੇ ਹੋਏ ਹਨ। ਇਹਨਾਂ ਦਾ ਜਨਮ ਅੱਸੂ ਸੰਮਤ ੧੯੪੩ ਵਿਚ ਹੋਇਆ ਸੀ ।

ਪਿਛਲੇ ਪੰਦਰਾਂ ਕੁ ਸਾਲਾਂ ਤੋਂ ਭਿੰਡਰਾਂ ਵਾਲੇ ਗੁਰਦੁਆਰੇ ਦੇ ਇੰਨਚਾਰਜ ਗਿ: ਗੁਰਬਚਨ ਸਿੰਘ ਜੀ ਖਾਲਸਾ ਹਨ । (੧੯੫੨)

ਕਾਗਜ਼ ਜੇਹੜੇ ਇਕੱਠੇ ਕਰਕੇ ਕਪੜੇ ਵਿਚ ਬੰਨ੍ਹੇ ਹੁੰਦੇ ਸਨ ਉਨ੍ਹਾਂ ਨੂੰ ਸਿਰ 'ਤੇ ਚੁਕ ਕੇ ਲਿਆਉਣਾ। ਲਿਆਉਂਦਿਆਂ ਮੂੰਹੋਂ ਕੁਝ ਗਾਈ ਜਾਣਾ ਤੇ ਕਹਿਣਾ ਕਿ ਮੈਂ ਗੁਰੂ ਜੀ ਦੇ ਸ਼ਬਦ ਗਾ ਰਿਹਾ ਹਾਂ ਤੇ ਇਸ ਬਾਬਾ ਜੀ ਨੂੰ ਓਸ ਨਵੇਂ ਗੁਰਦੁਆਰੇ ਵਿਚ ਜਾ ਕੇ ਰਖਾਂਗਾ। ਰਖ ਕੇ ਫੇਰ ਹਥ ਜੋੜ ਕੇ ਖਲੋ ਜਾਣਾ, ਕਿਸੇ ਅੱਖਰ ਦੀ ਟੰਗ ਤੇ ਕਿਸੇ ਪਦ ਦੀ ਬਾਂਹ ਜੋੜ ਕੇ ਕਹਿਣਾ, ਕਿ ਮੈਂ ਅਰਦਾਸ ਕਰ ਰਿਹਾ ਹਾਂ। ਫੇਰ ਐਵੇਂ ਐਵੇਂ ਦਾ ਮਾਂ ਜੀ ਨੂੰ, ਭਰਾ ਜੀ ਨੂੰ, ਪਿਤਾ ਜੀ ਨੂੰ ਕੜਾਹ ਪ੍ਰਸ਼ਾਦ ਵਰਤਾਣਾ। ਕਹਿਣਾ ਦੋਨੋਂ ਹੱਥ, ਦੋਨੋਂ ਹੱਥ। ਸਭ ਦੇ ਸਿਰ ਫੜ ਫੜ ਕੇ ਉਧਰ ਨੂੰ ਮਥਾ ਟਿਕਾਣਾ। ਸਪਸ਼ਟ ਹੀ ਹੈ ਕਿ ਇਕ ਤਾਂ ਨਿਰੰਕਾਰ ਵਲੋਂ ਸੰਤ ਸੁਭਾ ਦੇ ਬੀਜ ਮਿਲੇ ਹੋਏ ਸਨ, ਦੂਜੇ ਮਾਤਾ ਪਿਤਾ ਤੇ ਘਰ ਦੇ ਹਾਲਤ ਨੇ ਭੀ ਉਨ੍ਹਾਂ ਬੀਜਾਂ ਨੂੰ ਪ੍ਰਫੁਲਤ ਕਰਨ ਵਿਚ ਬਹੁਤ ਸਹਾਇਤਾ ਦਿਤੀ। ਵੈਸੇ ਭੀ ਮਾਨਸਿਕ ਖੋਜੀਆਂ ਨੇ ਬੱਚੇ ਦੇ ਮਨ ਵਿਚ ਇਕ ਬੜੀ ਉਘੀ ਸੁਭਾਵਿਕ ਪਰਵਿਰਤੀ ਲੱਭੀ ਹੈ ਜਿਸ ਨੂੰ ਉਹ (Instinct of imitation) ਕਹਿੰਦੇ ਹਨ। ਜਾਂ ਕਹੋ ਕਿ ਬੱਚੇ ਵਿਚ ਰੀਸ ਕਰਨ ਦਾ ਸੁਭਾਉ ਜਮਾਂਦਰੂ ਹੈ। ਪਿਤਾ ਜੀ ਨੂੰ ਹਰ ਰੋਜ਼ ਗੁਰਦਵਾਰੇ ਜਾ ਕੇ ਨਾਮ ਜਪਦਿਆਂ, ਕੀਰਤਨ ਕਰਦਿਆਂ, ਕਥਾ ਕਰਦਿਆਂ ਉਚੀ ੨ ਸ਼ਬਦ ਪੜ੍ਹਦਿਆਂ ਵੇਂਹਦੇ ਸਨ ਤੇ ਨਿਰੰਕਾਰ ਵਲੋਂ ਦਿਤੇ ਗਏ ਬੀਜਾਂ ਨੂੰ ਇਨ੍ਹਾਂ ਸੰਸਕਾਰਾਂ ਦੇ ਪਾਣੀ ਨੇ ਚੰਗਾ ਹਰਿਆਂ ਕੀਤਾ।

ਲਿਬਾਸ ਵਿਚ ਭੀ ਬੱਚਾ ਪਿਤਾ ਦੀ ਰੀਸੇ ਬਹੁਤ ਸਾਦਾ ਰਹਿਣ ਲੱਗਾ। ਨਿੱਕਾ ਜੇਹਾ ਕਛਹਿਰਾ ਜ਼ਰੂਰ ਪਾਣਾ, ਕਦੀ ਲਹਿ ਜਾਣਾ ਤਾਂ ਆਪ ਕਹਿ ਕੇ ਪੁਆ ਲੈਣਾ। ਓਹ ਕਿਹਾ ਕਰਦੇ ਸਨ ਕਿ ਮੈਂ ਭੀ ਬਾਪ ਜੀ ਵਾਂਗਰ ਹੀ ਕਛਹਿਰਾ ਹਰ ਵੇਲੇ ਰੱਖਾਂਗਾ। ਉਨ੍ਹਾਂ ਵਾਂਗਰ ਹੀ ਗਲ ਝੱਗੀ ਪਾਵਾਂਗਾ। ਕੋਟ ਵਾਸਕਟ ਆਦਿ ਦਾ ਚਾਉ ਜੇਹੜਾ ਆਮ ਬੱਚਿਆਂ ਨੂੰ ਲੋਕਾਂ ਦੀ ਰੀਸੇ ਹੋ ਜਾਂਦਾ ਹੈ ਇਨ੍ਹਾਂ ਕਦੀ ਨਹੀਂ ਸੀ ਕੀਤਾ।

ਖਾਣ ਪੀਣ ਵਿਚ ਭੀ ਓਹ ਸਾਦਾ ਹੀ ਰਹੇ। ਘਰ ਵਿਚ ਦੁੱਧ ਘਿਉ ਵਾਸਤੇ ਲਵੇਰਾ ਜ਼ਿਮੀਂਦਾਰਾਂ ਦੇ ਸਦਾ ਰਹਿੰਦਾ ਹੀ ਹੈ, ਏਸ ਲਈ ਦੁਧ ਦਹੀਂ ਤੇ ਦਾਲ ਰੋਟੀ ਨਾਲ ਹੀ ਬੱਚਾ ਪਰਵਰਸ਼ ਪਾਂਦਾ ਰਿਹਾ। ਚਟਪਟੇ ਮਸਾਲੇਦਾਰ ਖਾਣਿਆਂ ਤੋਂ, ਜਿਸ ਦੇ ਅੱਜ ਕਲ ਦੇ ਨਵੇਂ ਜੰਟਲਮੈਨ ਸ਼ਿਕਾਰ ਹੋ ਰਹੇ ਹਨ, ਰੱਬ ਨੇ ਸੰਤਾਂ ਨੂੰ ਬਚਪਨ ਤੋਂ ਹੀ ਬਚਾਈ ਰਖਿਆ। ਸੋ ਇਹਨਾਂ ਖੇਡਾਂ ਵਿਚ ਆਮ ਬੱਚਿਆਂ ਵਾਂਗਰ ਪਰ ਆਮ ਤੋਂ ਨਿਰਾਲੀ ਪਰਵਰਸ਼ ਨਾਲ ਬੱਚੇ ਦੀ ਅਗਿਆਤ ਅਵਸਥਾ ਦੇ ਪਹਿਲੇ ਪੰਜ ਸਾਲ ਪੂਰੇ ਹੋਏ।

ਕਾਂਡ-੩

# ਵਿੱਦਿਆ ਪ੍ਰਾਪਤੀ

## ਮੁੱਢਲੀ ਵਿੱਦਿਆ, ਉੱਚ ਵਿੱਦਿਆ ਤੇ ਗਿਆਨ!

## ਮੁੱਢਲੀ ਵਿੱਦਿਆ

ਬਾਲਕ ਦੇ ਸੰਤ ਬ੍ਰਿਤੀ ਵਾਲੇ ਸੁਭਾ ਨੂੰ ਵੇਖ ਕੇ ਜਿਥੇ ਮਾਤਾ ਪਿਤਾ ਪਰਸੰਨ ਹੁੰਦੇ ਸਨ ਉਥੇ ਕੁਝ ਚਿੰਤਾ ਭੀ ਹੁੰਦੀ ਸੀ ਕਿ ਮਤਾਂ ਇਹ ਸੁਭਾ ਵਧਦਾ ੨ ਇਤਨਾ ਵਧ ਜਾਏ ਕਿ ਬਾਲਕ ਵੱਡਾ ਹੋ ਕੇ ਘਰ ਦੇ ਕੰਮ ਕਾਜ, ਕਾਰ ਵਿਹਾਰ ਨੂੰ ਛੱਡ ਕੇ ਜੰਗਲਾਂ ਵਿਚ ਨਾ ਚਲਾ ਜਾਵੇ। ਜੇਕਰ ਇਹ ਹੁੰਦਾ ਤਾਂ ਗੁਰਮਤ ਦੇ ਐਨ ਵਿਰੁਧ ਸੀ:

ਰੇ ਮਨ ਐਸੋ ਕਰਿ ਸੰਨਿਆਸਾ।।
ਬਨ ਸੇ ਸਦਨ ਸਬੈ ਕਰਿ ਸਮਝਹੁ,
ਮਨ ਹੀ ਮਾਹਿ ਉਦਾਸਾ।।੧।।

[ਰਾਮਕਲੀ ਪਾਤਿਸ਼ਾਹੀ ੧੦।।

ਦੇਸ ਦਿਸੰਤਰ ਭੌਣ ਵਿਚ ਜੋਗ ਨਹੀਂ:

ਜੋਗੁ ਨ ਬਾਹਰਿ ਮੜੀ ਮਸਾਣੀ, ਜੋਗੁ ਨ ਤਾੜੀ ਲਾਈਐ।।
ਜੋਗੁ ਨ ਦੇਸਿ ਦਿਸੰਤਰਿ ਭਵਿਐ, ਜੋਗੁ ਨ ਤੀਰਥਿ ਨਾਈਐ।।
ਅੰਜਨ ਮਾਹਿ ਨਿਰੰਜਨਿ ਰਹੀਐ, ਜੋਗੁ ਜੁਗਤਿ ਇਵ ਪਾਈਐ।।

ਸੋ ਬਾਲਕ ਦੀ ਇਕਾਂਤ ਤੇ ਇਕੱਲ ਵਲ ਰੁਚੀ ਵੇਖ ਕੇ ਪਿਤਾ ਨੇ ਸੋਚਿਆ ਕਿ ਇਸ ਨੂੰ ਪਹਿਲੋਂ ਕਿਰਤ ਵਲ ਪਰਵਿਰਤ ਕਰਨਾ ਚਾਹੀਦਾ ਹੈ। ਨਾਲ ੨ ਹੌਲੀ ੨ ਵਿੱਦਿਆ ਭੀ ਦਿੰਦੇ ਗਏ ਪਰ ਆਪਣੇ ਸੰਗ ਲੈ ਜਾ ਕੇ ਬਾਹਰ ਖੇਤਾਂ ਵਿਚ ਆਪੀ ਕਰ ਕੇ ਵਿਖਾਂਦੇ ਤਾਂ ਜੋ ਬਾਲਕ ਵਿਚ ਭੀ ਕਿਰਤ ਕਰਨ ਦੀ ਰੀਸ

ਪਵੇ। ਇਸੇ ਤਰ੍ਹਾਂ ਬਾਹਰ ਪਿਤਾ ਜੀ ਨਾਲ ਭੀ ਜਾਇਆ ਕਰਨ ਤੇ ਪੈਂਤੀ ਤੇ ਮੁਹਾਰਨੀ ਆਦਿ ਭੀ ਛੇਵੇਂ ਸਾਲ ਵਿਚ ਸਿਖ ਗਏ। ਬਾਲ ਉਪਦੇਸ਼ ਭੀ ਚੰਗੀ ਤਰ੍ਹਾਂ ਪੜ੍ਹ ਲਿਆ। ਪਹਿਲੇ ਖਿਆਲ ਅਨੁਸਾਰ ਪਿਤਾ ਜੀ ਦੀ ਰੁਚੀ ਇਹ ਸੀ ਕਿ ਬਾਲਕ ਨੂੰ ਗੁਰਬਾਣੀ ਦੇ ਵਿਚਾਰ ਵੱਲ ਪਿਛੋਂ ਪਰਵਿਰਤ ਕੀਤਾ ਜਾਵੇ, ਪਹਿਲੋਂ ਕਿਰਤ ਵੱਲ ਮਨ ਨੂੰ ਲਾਇਆ ਜਾਵੇ। ਮਨ ਵਿੱਦਿਆ ਨਾਲ ਉਤਨਾ ਸਾਫ ਨਹੀਂ ਹੁੰਦਾ ਜਿਤਨਾ ਕਿਰਤ ਨਾਲ, ਜੇਕਰ ਕਿਰਤ ਨੂੰ ਨਾਮ ਦੀ ਪੁੱਠ (ਛੂਹ) ਹੋਵੇ ਤੇ। ਬਾਲਕ ਪਿੰਡ ਦੇ ਬੱਚਿਆਂ ਵਾਂਗਰ ਸਤਵੇਂ ਬਰਸ ਵਿਚ ਡੰਗਰਾਂ ਦਾ ਛੇੜੂ ਲਾਇਆ ਗਿਆ। ਘਰ ਦੀਆਂ ਗਾਈਆਂ ਮੱਝੀਆਂ ਨੂੰ ਹੋਰਨਾਂ ਬਾਲਕਾਂ ਨਾਲ ਬਾਹਰ ਫੇਰ ਟੋਰ ਲਿਔਂਦੇ। ਪੈਂਤੀ ਤੇ ਮੁਹਾਰਨੀ ਆਪ ਭੀ ਬੋਲਦੇ ਰਹਿੰਦੇ ਤੇ ਸਾਥੀ ਮੁੰਡਿਆਂ ਨੂੰ ਭੀ ਨਾਲ ਲਾ ਕੇ ਬੁਲਾਂਵਦੇ। ਜਦ ਜ਼ਰਾ ਅਠਵੇਂ ਨਾਵੇਂ ਸਾਲ ਵਿਚ ਹੋਏ ਤਾਂ ਪਿਤਾ ਜੀ ਨਾਲ ਕੁਝ ਕੁਝ ਹੱਥ ਭੀ ਵਟਾਣ ਲਗੇ। ਬਾਹਰ ਖੇਤ ਰੋਟੀ ਭੀ ਲੈ ਜਾਣੀ। ਪੱਠੇ ਆਦਿ ਵੱਢ ਕੇ ਰੱਖ ਛਡਣੇ। ਦਸਵੇਂ ਸਾਲ ਵਿਚ ਪਿਤਾ ਜੀ ਦਾ ਖਿਆਲ ਕੁਝ ਵਿੱਦਿਆ ਵਲ ਹੋ ਆਇਆ ਤਾਂ ਪੰਜ ਗਰੰਥੀ, ਬਾਈ ਵਾਰਾਂ, ਭਗਤਾਂ ਦੀ ਬਾਣੀ ਤੇ ਦਸ ਗਰੰਥੀ ਤੇ ਹਨੂੰਮਾਨ ਨਾਟਕ ਦਾ ਪਾਠ ਕਰਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਸੰਪੂਰਣ ਕਰਵਾਇਆ। ਸੰਮਤ ੧੯੫੦ ਵਿਚ ਬਾਲਕ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਹਿਲਾ ਪਾਠ ਕੀਤਾ। ਇਸੇ ਸਾਲ ਭਾਈ ਮੋਹਰ ਸਿੰਘ ਆਦਿ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕਿਆ ਤੇ ਸਿਖੀ ਰਹਿਤ ਬਹਿਤ ਦੇ ਪੂਰੇ ਧਾਰਨੀ ਹੋ ਗਏ।

# ਉੱਚ ਵਿੱਦਿਆ

ਪਿਤਾ ਜੀ ਨੇ ਜਦ ਇਹ ਦੇਖਿਆ ਕਿ ਬਾਲਕ ਦਾ ਪਾਠ ਅੱਛੀ ਤਰ੍ਹਾਂ ਰਵਾਂ ਹੋ ਗਿਆ ਹੈ ਤਾਂ ਉਨ੍ਹਾਂ ਗੁਰਬਾਣੀ ਦੇ ਅਰਥਾਂ ਵਲ ਖਿਆਲ ਕੀਤਾ। ਨਿਤਨੇਮ ਕਰਨ ਵੇਲੇ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਦਰਸ਼ਨ ਕਰਦੇ ਤਾਂ ਵਿਚੋਂ ਜੋ ਵਾਕ ਆਉਂਦਾ ਉਸ ਦੇ ਅਰਥ ਭੀ ਬਾਲਕ ਨੂੰ ਸਮਝਾਂਦੇ। ਸੰਮਤ ੧੯੫੭ ਤਕ ਕਈ ਗ੍ਰੰਥ ਓਹਨਾਂ ਪਿਤਾ ਜੀ ਪਾਸੋਂ ਪੜ੍ਹੇ ਜਿਹਾ ਕਿ ਸਾਰਕੁਤਾਵਲੀ, ਭਾਵਰ ਸਿਮ੍ਰਿਤ, ਵੈਰਾਗ ਸ਼ਤਕ, ਪ੍ਰਬੋਧ ਚੰਦਰ ਨਾਟਕ, ਨੰਦ ਲਾਲ ਦਾ ਜ਼ਿੰਦਗੀ ਨਾਮਾ,

ਮਹਾਂਭਾਰਤ, ਗੀਤਾ, ਅਧਿਆਤਮ ਰਾਮਾਇਣ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿੱਤ ਸਵੱਯੇ, ਸ੍ਰੀ ਗੁਰ ਨਾਨਕ ਪ੍ਰਕਾਸ਼ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅੱਖਰ ਅਰਥ। ਇਹ ਸਭ ਸੋਲ੍ਹਵੇਂ ਸਾਲ ਤਕ ਪਿਤਾ ਜੀ ਪਾਸੋਂ ਪੜ੍ਹੇ। ਸੰਤਾਂ ਦੀ ਯਾਦ ਸ਼ਕਤੀ ਤਾਂ ਚੰਗੀ ਹੈ ਹੀ ਸੀ, ਪਰੰਤੂ ਵਿਚਾਰ ਇਨ੍ਹਾਂ ਦੀ ਬੜੀ ਵਿਲੱਖਣ ਸੀ। ਥੋੜੇ ਵਿਚ ਹਰ ਇਕ ਗਲ ਨੂੰ ਸਮਝ ਜਾਂਦੇ, ਸਗੋਂ ਆਪਣੀ ਵਿਚਾਰ ਨਾਲ ਉਸ ਵਿਚੋਂ ਆਪ ਹੀ ਬਰੀਕ ਬਰੀਕ ਨੁਕਤੇ ਕਢਦੇ। ਆਪਣੀ ਸੰਥਾ ਨੂੰ ਜਿਥੇ ਉਹ ਜਲਦੀ ਹੀ ਪਕਾ ਲੈਂਦੇ ਸਨ ਓਥੇ ਅਨੁਭਵੀ ਛਾਣ ਬੀਣ ਨਾਲ ਉਸ ਵਿਚੋਂ ਤੱਤ ਭੀ ਬੜਾ ਕਢਦੇ। ਇਸ ਤਰ੍ਹਾਂ ਨਾਲ ੧੭ ਸਾਲ ਦੀ ਉਮਰ ਤਕ ਉਹ ਚੰਗੇ ਸਿਆਣੇ ਹੋ ਗਏ। ਓਧਰ ਆਪਣੇ ਜ਼ਿਮੀਂਦਾਰਾ ਕੰਮ ਵਿਚ ਭੀ ਚੰਗੇ ਤਜਰਬਾਕਾਰ ਹੋ ਗਏ। ਸੋਲ੍ਹਵੇਂ ਤੇ ਸਤਾਰ੍ਹਵੇਂ ਸਾਲ ਵਿਚ ਉਹ ਜ਼ਿਮੀਂਦਾਰਾ ਕੰਮ ਹਲ ਵਾਹੀ ਤੇ ਬਾਹਰ ਦਾ ਕੰਮ ਕਰਦੇ ਰਹੇ। ਕਿਰਤ ਬੜੇ ਚਾਉ ਨਾਲ ਕਰਦੇ ਸਨ ਅਤੇ ਨਾਮ ਦੇ ਉਮਾਹ ਵਿਚ ਰਹਿੰਦੇ ਸਨ। ਪਰੰਤੂ ਵਿੱਦਿਆ ਪ੍ਰਾਪਤੀ ਦੇ ਕਾਰਣ ਉਨ੍ਹਾਂ ਦੀ ਰੁਚੀ ਬਹੁਤੀ ਵਿਚਾਰ ਵਲ ਹੋ ਗਈ ਤੇ ਹੋਰ ਗ੍ਰੰਥ ਲਾਣ ਦੀ ਲਾਲਸਾ ਉਨ੍ਹਾਂ ਪਿਤਾ ਜੀ ਪਾਸ ਪਰਗਟ ਕੀਤੀ। ਇਨ੍ਹਾਂ ਦੇ ਨਾਲ ੨ ਇਨ੍ਹਾਂ ਦੇ ਛੋਟੇ ਭਰਾਤਾ ਸੰਤ ਇੰਦਰ ਸਿੰਘ ਜੀ ਭੀ ਅਛੇ ਵਿੰਦਵਾਨ ਹੋ ਗਏ ਸਨ। ਇਹ ਜਾਣ ਕੇ ਕਿ ਪਿਤਾ ਜੀ ਪਾਸ ਭਾਈ ਇੰਦਰ ਸਿੰਘ ਜੀ ਤਾਂ ਰਹਿਣਗੇ ਹੀ, ਸੰਤਾਂ ਘਰੋਂ ਬਾਹਰ ਜਾ ਕੇ ਵਿੱਦਿਆ ਪ੍ਰਾਪਤੀ ਦੀ ਆਗਿਆ ਪਿਤਾ ਜੀ ਪਾਸੋਂ ਲੈ ਲਈ।

ਜਦ ਤਕ ਆਦਮੀ ਦੀ ਵਿੱਦਿਆ ਮਹਿਦੂਦ ਰਹਿੰਦੀ ਹੈ ਤਕ ਤਕ ਉਹ ਆਪਣੇ ਆਪ ਨੂੰ ਬਹੁਤ ਵਿਦਵਾਨ ਸਮਝਦਾ ਹੈ, ਪਰੰਤੂ ਜਦ ਓਹ ਉੱਚ ਵਿੱਦਿਆ ਹਾਸਲ ਕਰਦਾ ਹੈ ਤਾਂ ਉਸ ਨੂੰ ਆਪਣੀਆਂ ਊਣਤਾਈਆਂ ਦਾ ਖਿਆਲ ਆਉਂਦਾ ਹੈ। ਉਸ ਨੂੰ ਹੋਰ ਜਾਨਣ ਦੀ, ਹੋਰ ਸਮਝਣ ਦੀ, ਹੋਰ ਵਿੱਦਿਆ ਪ੍ਰਾਪਤ ਕਰਨ ਦੀ ਉਮੰਗ ਪੈਦਾ ਹੁੰਦੀ ਹੈ। ਅਬੂਅਲੀ ਸੀਨਾ ਇਕ ਬੜੇ ਭਾਰੀ ਮੁਸਲਮਾਨ ਆਲਿਮ ਹੋਏ ਹਨ। ਕਹਿੰਦੇ ਹਨ ਕੋਈ ਪੁਸਤਕ ਅਜੇਹੀ ਨਹੀਂ ਸੀ ਜੋ ਉਨ੍ਹਾਂ ਨਾ ਵਿਚਾਰੀ ਹੋਵੇ। ਇਕ ਦਿਨ ਇਕ ਹੋਰ ਵਿਦਵਾਨ ਉਨ੍ਹਾਂ ਪਾਸ ਆ ਕੇ ਕਹਿਣ ਲੱਗਾ ਕਿ ਏਤਨੀ ਵਿੱਦਿਆ ਪਾ ਕੇ ਤੁਸੀਂ ਕੀ ਕੁਝ ਜਾਣਿਆ ਹੈ ? ਉਨ੍ਹਾਂ ਅਗੋਂ ਉੱਤਰ ਦਿੱਤਾ ਕਿ ਮੈਂ ਇਹ ਜਾਣਿਆ ਹੈ ਕਿ ਮੈਂ ਕੁਝ ਨਹੀਂ ਜਾਣਦਾ। ਸੰਤ ਭੀ ਇਸੇ ਗਿਆਨ ਵਿਚ ਹੋਰ ਵਿੱਦਿਆ ਪ੍ਰਾਪਤੀ ਲਈ ਘਰੋਂ ਬਾਹਰ ਗਏ।

ਇਥੇ ਇਹ ਯਾਦ ਰਖਣ ਵਾਲੀ ਗੱਲ ਹੈ ਕਿ ਜਿਨ੍ਹੀਂ ਦਿਨੀਂ ਓਹਨਾਂ ਨੂੰ ਏਸ ਉੱਚ ਵਿੱਦਿਆ ਪ੍ਰਾਪਤੀ ਦਾ ਸ਼ੌਕ ਜਾਗਿਆ ਸੀ ਓਹਨੀਂ ਦਿਨੀਂ ਹੀ ਉਹ ਕਿਰਤ ਵਲ ਭੀ ਬੜੇ ਰੁਝੇ ਸਨ। ਇਨ੍ਹੀਂ ਦਿਨੀਂ ਹੀ ਉਹ ੨੫ ਜਪੁਜੀ ਸਾਹਿਬ ਦੇ ਪਾਠ ਇਕ ਲੱਤ ਦੇ ਭਾਰ ਖਲੋ ਕੇ ਕਰਦੇ ਹੁੰਦੇ ਸਨ। ਇਨ੍ਹਾਂ ਆਪਣੀ ਉਮਰ ਦੇ ਸਤਾਰਵੇਂ ਸਾਲ ਵਿਚ ਹਥੀਂ ਹਲ ਵਾਹਿਆ। ਜ਼ਿਮੀਂਦਾਰਾ ਦੀ ਜ਼ਿੰਦਗੀ ਕਿਤਨੀ ਕਠਨ ਹੁੰਦੀ ਹੈ! ਜੇਠ ਹਾੜ ਦੀ ਕੜਕਦੀ ਧੁਪ ਵਿਚ ਹਲ ਵਾਹਣਾ, ਸੌਣ ਭਾਦਰੋਂ ਦੇ ਦਮ ਘੁਟਦੇ ਹੁੱਸੜ ਵਿਚ ਬਿਜਾਈ ਤੇ ਗੋਡੀ ਕਰਨੀ। ਪੋਹ ਮਾਘ ਦੇ ਕੱਕਰ ਪੈਂਦਿਆਂ ਵਿਚ ਬਾਹਰ ਪੈਲੀਆਂ ਨੂੰ ਪਾਣੀ ਲਾਉਣਾ ਆਦਿ ਕਿਸੇ ਤਰ੍ਹਾਂ ਤਪੱਸੀਆਂ ਦੇ ਤਪ ਨਾਲੋਂ ਤੇ ਯੋਗੀਆਂ ਦੀਆਂ ਯੋਗ ਸਾਧਨਾਵਾਂ ਨਾਲੋਂ ਘੱਟ ਨਹੀਂ। ਪਰੰਤੂ ਇਸ ਦੁਖ ਦੇ ਜੀਵਨ ਦੇ ਸਦਕੇ! ਏਸ ਕਠਨ ਤਪ ਦੇ ਕੁਰਬਾਨ ਜਿਸ ਵਿਚ ਧਰਮ ਦੀ ਕਿਰਤ ਹੈ ਤੇ ਨਾਮ ਦਾ ਸਹਾਰਾ! ਵਾਹਿਗੁਰੂ ਦੀ ਓਟ ਲੈ ਕੇ ਜ਼ਿਮੀਂਦਾਰ ਦਿਹਾੜੇ ਕਟਦਾ ਹੈ। ਜੇਕਰ ਏਸ ਧਰਮ ਦੀ ਕਿਰਤ ਕਰਨ ਵਾਲਾ ਨਾਮੀ ਵਿਚ ਭੀ ਸਮਾਇਆ ਰਹੇ, ਵਾਹਿਗੁਰੂ ਨਾਲ ਲਿਵ ਲਾਈ ਰਖੇ ਤੇ ਕਿਰਤ ਤੇ ਨਾਮ ਦੇ ਫਲ ਨੂੰ ਵੰਡ ਕੇ ਛਕਦਾ ਰਹੇ ਤੇ ਫਿਰ ਉਸ ਵਰਗਾ ਕੋਈ ਤ੍ਰਿਲੋਕੀ ਦਾ ਮਾਲਕ ਭੀ ਨਹੀਂ। ਸੋ ਸੰਤ ਜੀ ਮਹਾਰਾਜ ਨੇ ਪੂਰੇ ਦੋ ਸਾਲ ਇਕ ਕਿਰਤ ਕਰਨ ਵਾਲੇ, ਨਾਮ ਜਪਣ ਵਾਲੇ ਤੇ ਵੰਡ ਛਕਣ ਵਾਲੇ ਆਦਰਸ਼ਕ ਜ਼ਿਮੀਂਦਾਰ ਦਾ ਨਮੂਨਾ ਬਣ ਕੇ ਪਿੰਡ ਵਿਚ ਦਿਖਾਇਆ। ਇਥੇ ਹੀ ਬਸ ਨਹੀਂ। ਆਮ ਜ਼ਿਮੀਂਦਾਰ ਮਾਤਾ ਪਿਤਾ ਦੀ ਅਣਗਹਿਲੀ ਕਰਕੇ ਨਿੱਕੇ ਹੁੰਦਿਆਂ ਵਿੱਦਿਆ ਪ੍ਰਾਪਤ ਨਹੀਂ ਕਰ ਸਕਦੇ ਤੇ ਵਡੇ ਹੋ ਕੇ ਆਪਣੀ ਅਣਗਹਿਲੀ ਦੇ ਕਾਰਣ ਵਿੱਦਿਆ ਹੀਣ ਰਹਿੰਦੇ ਹਨ। ਮਹਾਤਮਾ ਜੀ ਨੇ ਜ਼ਿਮੀਂਦਾਰਾਂ ਨੂੰ ਅਮਲੀ ਤੌਰ 'ਤੇ ਵਰਤ ਕੇ ਦਸਿਆ ਕਿ ਸੁਚੇਤ ਜ਼ਿਮੀਂਦਾਰ ਹਲ ਵਾਹੀ ਦਾ ਕੰਮ ਕਰਦਾ ਹੋਇਆ ਭੀ ਵਿਦਵਾਨ ਹੋ ਸਕਦਾ ਹੈ। ਜ਼ਿਮੀਂਦਾਰ ਪਾਸ ਮੱਘਰ ਤੋਂ ਅੱਧ ਚੇਤਰ ਤਕ ਅਜੇਹਾ ਸਮਾਂ ਹੁੰਦਾ ਹੈ ਜਦ ਕਿ ਉਹ ਦਿਨ ਦਾ ਬਹੁਤਾ ਸਾਰਾ ਹਿੱਸਾ ਵਿਹਲੇ ਖੁੰਢਾਂ ਉੱਤੇ ਬੈਠ ਕੇ ਜਾਂ ਆਸ ਪਾਸ ਕਬੂਤਰਾਂ ਬਟੇਰਿਆਂ ਮਗਰ ਭੌਂ ਕੇ ਗੁਆਂਦੇ ਹਨ। ਇਨ੍ਹਾਂ ਮਹੀਨਿਆਂ ਵਿਚ ਉਨ੍ਹਾਂ ਨੂੰ ਘਰ ਦਾ ਕੰਮ ਬਹੁਤ ਥੋੜਾ ਹੁੰਦਾ ਹੈ। ਵਿਹਲੇ ਵੇਲੇ ਉਨ੍ਹਾਂ ਨੂੰ ਕੁਸੰਗਤ ਤੋਂ ਬਗੈਰ ਕੁਝ ਨਹੀਂ ਸੁਝਦਾ। ਏਹੋ ਜਿਹੇ ਵੇਲੇ ਜੇ ਪਿੰਡ ਵਿਚ ਕੋਈ ਸਾਧੂ ਸੰਤ ਮਹਾਤਮਾ ਹੋਵੇ ਤਾਂ ਸਾਰੇ ਜ਼ਿਮੀਂਦਾਰ ਕੁਝ ਨ ਕੁਝ ਵਿੱਦਿਆ ਪ੍ਰਾਪਤ ਕਰ ਸਕਦੇ

ਹਨ, ਤੇ ਉਨ੍ਹਾਂ ਦੀ ਸੰਗਤਿ ਨਾਲ ਸਿੱਖੀ ਜੀਵਨ ਦੀ ਟ੍ਰੇਨਿੰਗ ਲੈ ਸਕਦੇ ਹਨ। ਇਹ ਇੰਤਜ਼ਾਮ ਸਰਕਾਰ ਵਲੋਂ ਭੀ ਹੋ ਸਕਦਾ ਹੈ ਤੇ ਪਿੰਡ ਦੀ ਪੰਚਾਇਤ ਭੀ ਕਰ ਸਕਦੀ ਹੈ। ਈਹੋ ਵੇਹਲਾ ਸਮਾਂ ਹੁੰਦਾ ਹੈ ਜਦ ਕਿ ਜ਼ਿਮੀਂਦਾਰਾਂ ਦੇ ਮੁੰਡੇ ਵਿਗੜਦੇ ਹਨ ਤੇ ਆਪਣੇ ਗਾੜ੍ਹੇ ਪਸੀਨੇ ਦੀ ਕਮਾਈ ਝਗੜਿਆਂ, ਖ਼ੂਨ ਖਰਾਬੀਆਂ ਵਿਚ ਗੁਆ ਕੇ ਸਦਾ ਗਰੀਬੀ ਦੀ ਹਾਲਤ ਵਿਚ ਰਹਿੰਦੇ ਹਨ। ਚੁਨਾਂਚਿ ਕੰਮ ਥੋੜਾ ਹੋਣ ਕਰਕੇ ਇਹ ਭੀ ਪ੍ਰਬੰਧ ਹੋ ਸਕਦਾ ਹੈ ਕਿ ਸਾਰੇ ਘਰਦਿਆਂ ਵਿਚੋਂ ਇਕ ਜਾਂ ਦੋ ਜਣੇ ਕੰਮ ਸੰਭਾਲਣ ਤੇ ਇਕ ਜਾਂ ਦੋ ਨੂੰ ਨਿਰਾ ਪੂਰਾ ਵਿੱਦਿਆ ਪ੍ਰਾਪਤੀ ਲਈ ਕਿਸੇ ਮਹਾਤਮਾ ਪਾਸ ਛਡ ਦੇਣ। ਪਰਦੇਸਾਂ ਵਿਚ ਜਿਥੇ ਕਿ ਹਰ ਇਕ ਆਦਮੀ ਕੁਝ ਨਾ ਕੁਝ ਪੜ੍ਹਿਆ ਹੋਇਆ ਹੈ, ਇਸੇ ਤਰੀਕੇ ਅਨੁਸਾਰ ਵਿਹਾਰ ਚਲਾਣ ਕਰਕੇ ਪੜ੍ਹੇ ਹਨ। ਅਮਰੀਕਾ ਵਿਚ ਸਾਲ ਦੇ ਚਾਰ ਹਿਸੇ ਹੁੰਦੇ ਹਨ। ਇਕ ਆਦਮੀ ਚੌਂਹ ਹਿਸਿਆਂ ਵਿਚੋਂ ਇਕ ਹਿਸਾ ਪੜ੍ਹ ਸਕਦਾ ਹੈ ਤੇ ਤਿੰਨ ਹਿਸੇ ਕੰਮ ਕਰ ਸਕਦਾ ਹੈ। ਫੇਰ ਅਗਲੇ ਸਾਲ ਏਸੇ ਤਰ੍ਹਾਂ ਕਿਸੇ ਹਿੱਸੇ ਵਿਚ ਉਸ ਤੋਂ ਅੱਗੇ ਪੜ੍ਹਾਈ ਜਾਰੀ ਰਖ ਸਕਦਾ ਹੈ। ਸੋ ਇਸੇ ਤਰ੍ਹਾਂ ਸਾਡੇ ਜ਼ਿਮੀਂਦਾਰ ਭੀ ਵੇਹਲਿਆਂ ਮਹੀਨਿਆਂ ਵਿਚ ਵਿੱਦਿਆ ਪ੍ਰਾਪਤੀ ਕਰਨ ਤੇ ਫੇਰ ਅਗਲੇ ਸਾਲ ਉਸ ਤੋਂ ਅਗੇ ਤਰੱਕੀ ਕਰਨ। ਸੋ ਸੰਤਾਂ ਨੇ ਇਸ ਵੇਹਲੀ ਰੁਤ ਦਾ ਫਾਇਦਾ ਉਠਾਇਆ ਤੇ ਧਰਮ ਕੋਟ ਜਾ ਕੇ ਇਕ ਪੰਡਿਤ ਪਾਸ ਸੰਸਕ੍ਰਿਤ ਦੀ ਵਿਆਕਰਨ ਅਰੰਭੀ। ਦੋ ਸਾਲ ਹਲ ਵਾਹੀ ਕੀਤੀ। ਦੋਨੋਂ ਸਾਲਾਂ ਵਿਚ ਵੇਹਲੀ ਰੁੱਤ ਨੂੰ ਸੰਸਕ੍ਰਿਤ ਜੇਹੀ ਔਖੀ ਵਿਆਕਰਣ ਨੂੰ ਸਿਖਣ ਵਿਚ ਖਰਚ ਕਰਦੇ ਰਹੇ। ਸੋ ਵੇਖ ਲਓ, ਸਰੀਰਕ ਕੰਮ ਭੀ ਅਤਿ ਡਾਢਾ ਤੇ ਦਿਮਾਗੀ ਕੰਮ ਭੀ ਨਿਹਾਇਤ ਡੂੰਘਾ। ਚੁਨਾਂਚਿ ਸੰਸਕ੍ਰਿਤ ਜੇਹੀ ਬੋਲੀ ਦੀ ਔਖੀ ਵਿਆਕਰਨ ਉਨ੍ਹਾਂ ਜ਼ਿਮੀਂਦਾਰੇ ਵਿਚ ਹੀ ਪੜ੍ਹੀ।

## ਜੀਵਨ–ਆਦਰਸ਼

ਹੁਣ ਸੰਤਾਂ ਨੂੰ ਸਿਖ ਇਤਿਹਾਸ ਦੀ ਪੂਰੀ ਵਾਕਫ਼ੀਅਤ ਹੋ ਚੁਕੀ ਸੀ। ਸ੍ਰੀ ਗੁਰੂ ਜੀ ਦੀ ਅਕਾਲੀ ਬਾਣੀ ਦਾ ਚੰਗਾ ਅਰਥ ਬੋਧ ਹੋ ਗਿਆ ਸੀ ਤੇ ਇਨ੍ਹਾਂ ਕਰਕੇ ਵਿਚਾਰ ਭੀ ਅਛੀ ਉਚੇਰੀ ਹੋ ਗਈ ਸੀ। ੧੮ ਵੇਂ ਸਾਲ ਵਿਚ ਆ ਕੇ ਉਹ ਇਕ ਦਿਨ ਸੋਚਣ ਲਗੇ ਕਿ ਸਾਡੇ ਜੀਵਨ ਦਾ ਕੀ ਆਦਰਸ਼ ਹੈ ? ਮਨੁੱਖ ਇਸ ਸੰਸਾਰ ਵਿਚ ਕਿਉਂ ਆਇਆ ਹੈ ? ਇਕ ਪਾਸੇ ਤਾਂ ਉਹ ਮਤਿ ਭੀ ਹਨ

ਜਿਹੜੇ ਕਹਿੰਦੇ ਹਨ ਕਿ ਆਦਮੀ ਨਿਰਾ ਪੁਰਾ ਆਪਣੇ ਆਪ ਦੀ ਸੰਭਾਲ ਵਾਸਤੇ ਹੀ ਆਇਆ ਹੈ, ਉਸ ਦਾ ਜੀਵਨ ਕੇਵਲ ਉਸ ਦੇ ਸੁਖ ਲਈ ਹੀ ਹੋਣਾ ਚਾਹੀਦਾ ਹੈ। ਉਸ ਦੀ ਵਿੱਦਿਆ ਉਸ ਦਾ ਧਨ ਦੌਲਤ ਹੈ, ਉਸ ਦਾ ਕਾਰ ਵਿਹਾਰ ਕੇਵਲ ਇਸ ਆਦਰਸ਼ ਲਈ ਹੋਣਾ ਚਾਹੀਦਾ ਹੈ ਕਿ ਇਸ ਨੂੰ ਅਨੰਦ ਹੋਵੇ। ਉਸ ਦਾ ਗਿਆਨ, ਉਸ ਦੀ ਭਗਤੀ, ਉਸ ਦਾ ਨਾਮ ਰਸ, ਉਸ ਦੀ ਗੁਰਬਾਣੀ ਵਿਚਾਰ, ਉਸ ਦਾ ਅਭਿਆਸ ਕੇਵਲ ਉਸ ਦੇ ਆਪਣੇ ਆਪ ਲਈ ਹੀ ਹੋਣਾ ਚਾਹੀਦਾ ਹੈ। ਦੂਜੇ ਆਦਮੀ ਖੂਹ ਪੈਣ, ਖਾਤੇ ਪੈਣ, ਦੁਖੀ ਹੋਣ ਸੁਖੀ, ਗੁਲਾਮ ਹੋਣ ਆਜ਼ਾਦ, ਭੁਖੇ ਮਰਨ ਚਾਹੇ ਤਿਹਾਏ, ਇਸ ਮਤਿ ਵਾਲੇ ਨੂੰ ਉਨ੍ਹਾਂ ਤਾਈਂ ਜਾਂ ਕਹੋ ਆਪਣੇ ਆਪ ਤੋਂ ਬਿਨਾਂ ਕਿਸੇ ਹੋਰ ਤਾਈਂ ਗਰਜ਼ ਨਹੀਂ। ਓਹਨਾਂ ਲਈ 'ਸੇਵਾ' ਦਾ ਨਾਮ ਕਿਸੇ ਬੋਲੀ ਵਿਚ ਨਹੀਂ ਹੈ। ਉਹਨਾਂ ਦਾ ਜੀਉਣਾ ਉਹਨਾਂ ਇਕੱਲਿਆਂ ਲਈ ਹੀ ਹੈ।

ਦੂਜੇ ਪਾਸੇ ਓਹ ਹਨ ਜਿਹੜੇ ਕਹਿੰਦੇ ਹਨ ਕਿ ਇਕੱਲਾ ਆਦਮੀ ਦੂਜਿਆਂ ਤੋਂ ਬਿਨਾਂ ਕੋਈ ਹਸਤੀ ਨਹੀਂ ਰਖਦਾ। ਹਰ ਇਕ ਆਦਮੀ ਦਾ ਕਾਰ ਵਿਹਾਰ, ਹਰ ਇਕ ਆਦਮੀ ਦਾ ਪਰਯੋਜਨ ਬਸ ਦੂਜਿਆਂ ਦਾ ਭਲਾ ਹੋਣਾ ਚਾਹੀਦਾ ਹੈ। ਆਦਮੀ ਨੂੰ ਜੋ ਰੱਬ ਨੇ ਬੋਲੀ ਦਿੱਤੀ ਹੈ ਇਸ ਦੀ ਲੋੜ ਕੇਵਲ ਈਹੋ ਹੀ ਹੈ ਕਿ ਉਸ ਨੇ ਦੂਜਿਆਂ ਨਾਲ ਵਰਤਣਾ ਹੈ। ਜੇ ਕਰ ਆਦਮੀ ਦਾ ਵਾਹ ਆਪਣੇ ਤੋਂ ਬਿਨਾਂ ਕਿਸੇ ਹੋਰ ਨਾਲ ਨਾ ਪੈਣਾ ਹੁੰਦਾ ਤਾਂ ਇਸ ਨੂੰ ਬੋਲੀ ਦੀ ਕੀ ਲੋੜ ਹੈ ? ਇਸ ਤਰ੍ਹਾਂ ਯੁਕਤੀਆਂ ਦੇ ਕੇ ਓਹ ਸਿੱਧ ਕਰਦੇ ਹਨ ਕਿ ਆਦਮੀ ਦਾ ਜੀਵਨ ਓਹੋ ਹੀ ਆਦਰਸ਼ਕ ਜੀਵਨ ਹੈ ਜੋ ਦੂਜਿਆਂ ਦੇ ਅਰਪਣ ਹੀ ਹੋਵੇ। ਉਨ੍ਹਾਂ ਦੇ ਭਲੇ ਲਈ, ਉਨ੍ਹਾਂ ਦੀ ਤਰੱਕੀ ਲਈ, ਉਨ੍ਹਾਂ ਦੇ ਲਾਭ ਲਈ ਉਹ ਆਪਣਾ ਆਪ ਵਿਸਾਰ ਦੇਵੇ। ਇਸ ਮਤਿ ਵਾਲੇ ਹਨ ਤਾਂ ਬੜੇ ਉੱਚੇ ਆਦਰਸ਼ ਵਾਲੇ ਪਰ ਇਸ ਵਿਚ ਭੀ ਸੰਤਾਂ ਨੂੰ ਕੁਝ ਊਣਤਾ ਦਿਸੀ। ਓਹ ਇਹ ਕਿ ਸਭ ਤੋਂ ਪਹਿਲੇ ਆਦਮੀ ਨੂੰ ਆਪੇ ਦੀ ਸੋਝੀ ਹੋਣੀ ਚਾਹੀਦੀ ਹੈ। ਇਸ ਕਾਰਣ ਉਸ ਨੂੰ ਵਿੱਦਿਆ ਪ੍ਰਾਪਤ ਕਰਨੀ ਚਾਹੀਦੀ ਹੈ ਤੇ ਇਹ ਸਾਰੇ ਕੰਮ ਆਪਣੇ ਆਪ ਲਈ ਹਨ। ਪਰੰਤੂ ਇਹਨਾਂ ਨੂੰ ਕਰਦਾ ਹੋਇਆ ਮਨੁੱਖ ਇਹ ਸਮਝੇ ਕਿ ਮੈਂ ਆਪਣੇ ਆਪ ਨੂੰ ਯੋਗ ਬਣਾ ਰਿਹਾ ਹਾਂ ਦੂਸਰਿਆਂ ਦੇ ਲਈ। ਆਪਣੀ ਰੋਜ਼ੀ ਦਾ ਯਤਨ ਕਰਨਾ, ਆਪਣੇ

ਨਿਰਬਾਹ ਵਾਸਤੇ ਕੋਈ ਵਸੀਲਾ ਲਭਣਾ ਤੇ ਕੇਵਲ ਇਸੇ ਖਾਤਰ ਹੀ ਸਮਝੇ ਕਿ ਉਹ ਬੇਫਿਕਰ ਹੋ ਕੇ ਸੇਵਾ ਕਰੇ। ਸੇਵਾ ਪ੍ਰੇਮ ਤੋਂ ਉਪਜਦੀ ਹੈ ਤੇ ਪ੍ਰੇਮ ਦੇ ਆਸਰੇ ਨਾਮ ਸਿਮਰਨਾ ਇਹ ਸਿੱਖੀ ਹੈ। ਸੋ ਇਸ ਤਰ੍ਹਾਂ ਸੰਤ ਜੀਵਨ ਦਸ਼ਾ ਤੇ ਜੀਵਨ ਆਦਰਸ਼ ਉੱਤੇ ਵਿਚਾਰ ਕਰਦੇ ਕਰਦੇ ਬਹੁਤ ਵੈਰਾਗ ਅਵਸਥਾ ਵਿਚ ਆ ਗਏ ਤੇ ਉਪਰਾਮ ਹੋ ਗਏ। ਇਸ ਉਪਰਾਮਤਾ ਵਿਚ ਓਹਨਾਂ ਪਿਤਾ ਜੀ ਪਾਸੋਂ ਆਗਿਆ ਲਈ ਕਿ ਓਹ ਕਿਸੇ ਮੰਡਲੀ ਵਿਚ ਜਾ ਕੇ ਵਿੱਦਿਆ ਪ੍ਰਾਪਤ ਕਰਨੀ ਚਾਹੁੰਦੇ ਹਨ। ਪਿਤਾ ਜੀ ਨੇ ਖ਼ੁਸ਼ੀ ਨਾਲ ਆਗਿਆ ਦੇ ਦਿੱਤੀ।

ਲੁਧਿਆਣੇ ਦੇ ਨੇੜੇ ਪਿੰਡ ਦਾਦ ਦੇ ਸੰਤ ਪੰਡਿਤ ਜੁਆਲਾ ਦਾਸ ਜੀ ਉਦਾਸੀ ਮਹਾਤਮਾ ਦੀ ਮੰਡਲੀ ਵਿਚ ਵਿੱਦਿਆ ਪ੍ਰਾਪਤੀ ਲਈ ਜਾ ਡਟੇ। ਇਹ ਪੰਡਿਤ ਬੜੇ ਭਾਰੀ ਮੰਡਲੇਸ੍ਵਰ ਸਨ ਤੇ ਬਹੁਤ ਸਾਧੂ ਇਹਨਾਂ ਪਾਸ ਗਰੰਥ ਵਿਚਾਰਿਆ ਕਰਦੇ ਸਨ। ਇਸ ਵੇਲੇ ਸੰਤਾਂ ਦੇ ਪੰਜ ਗ੍ਰੰਥੀ, ਜਾਪ ਸਵੱਯੇ ਆਦਿ ਗੁਰਬਾਣੀਆਂ ਮੂੰਹ ਜ਼ਬਾਨੀ ਯਾਦ ਸਨ ਤੇ ਬੜਾ ਹੀ ਸ਼ੁਧ ਪਾਠ ਕਰਦੇ ਸਨ। ਪੰਜ ਗ੍ਰੰਥੀ ਤੇ ਇਨ੍ਹਾਂ ਬਾਣੀਆਂ ਦਾ ਉਨ੍ਹਾਂ ਦਾ ਉਦੋਂ ਤੋਂ ਹੀ ਨਿਤ ਨੇਮ ਸੀ। ਪੰਡਿਤ ਜੀ ਨੂੰ ਸ਼ੁਧ ਬਾਣੀ ਸੁਣਨ ਦਾ ਬੜਾ ਚਾਉ ਸੀ। ਸੰਤਾਂ ਨੂੰ ਉੱਚੇ ਥਾਂ ਬਿਠਾ ਕੇ ਤੇ ਹੋਰ ਸਾਧੂਆਂ ਨੂੰ ਇਕੱਠਾ ਕਰਕੇ ਓਹ ਸੰਤਾਂ ਪਾਸੋਂ ਸ਼ੁਧ ਪਾਠ ਸੁਣਿਆ ਕਰਦੇ ਸਨ। ਪੰਡਿਤ ਹੋਰਾਂ ਕੋਲੋਂ ਸੰਤਾਂ ਜਾਣ ਸਾਰ ਹੀ ਇਕ ਦਾਤ ਮੰਗੀ ਕਿ ਪੰਡਿਤਾਂ ਦੇ ਅਸ਼ਨਾਨ ਕਰਨ ਦੀ ਸੇਵਾ ਮੈਨੂੰ ਮਿਲ ਜਾਵੇ। ਸੋ ਹਰ ਰੋਜ਼ ਅੰਮ੍ਰਿਤ ਵੇਲੇ ਉਠ ਕੇ ਪੰਡਿਤ ਜੀ ਨੂੰ ਅਸ਼ਨਾਨ ਕਰਵਾਂਦੇ ਤੇ ਅਸ਼ਨਾਨ ਵੇਲੇ ਜੇ ਕੋਈ ਤੁਕਾਂ ਦੀ ਸਮਝ ਨਾ ਆਈ ਹੋਵੇ ਜਾਂ ਕੁਝ ਹੋਰ ਭੁਲੇਖਾ ਹੋਵੇ ਓਹ ਦੂਰ ਕਰਵਾ ਲਿਆ ਕਰਦੇ ਸਨ। ਸੋ ਇਸ ਤਰ੍ਹਾਂ ਨਾਲ ਉਨ੍ਹਾਂ ਪਾਸੋਂ ਵਿਚਾਰ ਸਾਗਰ ਤੇ ਮੋਖ ਪੰਥ ਆਦਿ ਵੇਦਾਂਤ ਤੇ ਭਾਸ਼ਾ ਦੇ ਬਹੁਤ ਗ੍ਰੰਥ ਥੋੜੇ ਹੀ ਸਮੇਂ ਵਿਚ ਪੜ੍ਹੇ ਤੇ ਵਿਚਾਰ ਲਏ ਸਨ। ਉਨ੍ਹਾਂ ਤੋਂ ਆਗਿਆ ਲੈ ਕੇ ਘਰ ਆਏ। ਘਰ ਆ ਕੇ ਅਜੇ ਭੀ ਉਨ੍ਹਾਂ ਦੇ ਚਿਤ ਵਿਚ ਓਸੇ ਤਰ੍ਹਾਂ ਵੈਰਾਗ ਰਿਹਾ। ਜਿਵੇਂ ਕੋਈ ਪ੍ਰੀਤਮ ਦੇ ਵਿਛੋੜੇ ਵਿਚ ਹੋਵੇ ਤੇ ਇਸ ਵਿਛੋੜੇ ਵਿਚ ਓਹਨੂੰ ਕਈ ਹੋਰ ਦੇ ਹੋਰ ਜਣੇ ਮਿਲਦੇ ਜਾਣ, ਪਰ ਅਸਲੀ ਪ੍ਰੀਤਮ ਨਾ ਮਿਲੇ ਤਾਂ ਜਿਸ ਤਰ੍ਹਾਂ ਉਸ ਦਾ ਮਨ ਕਦੀ ਏਧਰ, ਕਦੀ ਓਧਰ ਹੋ ਜਾਂਦਾ ਹੈ। ਸੋ ਸੰਤਾਂ ਦੇ ਚਿਤ ਵਿਚ ਅਜੇ ਓਹ ਵਸਾਲ ਵਾਲਾ ਅਟਕਾ

ਨਹੀਂ ਸੀ ਆਇਆ। ਪਿਤਾ ਜੀ ਪਾਸੋਂ ਆਗਿਆ ਲੈ ਕੇ ਫੇਰ ਘਰੋਂ ਟੁਰ ਪਏ। ਹਮੀਦੀ ਵਾਲੇ ਗਿਆਨੀ ਭਗਤ ਰਾਮ ਇਕ ਹੋਰ ਉਦਾਸੀ ਮਹਾਤਮਾ ਪਾਸ ਆਏ। ਇਹ ਭੀ ਮੰਡਲੀ ਨਾਲ ਹੀ ਵਿਚਰਦੇ ਸਨ। ਪਹਿਲੋਂ ਤਾਂ ਜਾਣ ਸਾਰ ਪੰਡਿਤ ਜੀ ਨੇ ਇਨ੍ਹਾਂ ਦੀ ਪ੍ਰੀਖਿਆ ਕੀਤੀ ਤੇ ਕਈ ਗੁਝੇ ਅਰਥ ਪੁਛੇ। ਫੇਰ ਮੰਡਲੀ ਵਿਚ ਸ਼ਾਮਲ ਕਰ ਲਏ। ਪਰੰਤੂ ਇਥੇ ਭੀ ਇਨ੍ਹਾਂ ਦਾ ਮਨ ਖਾਲੀ ਖਾਲੀ ਜਿਹਾ ਜਾਪੇ। ਸੋ ਇਥੋਂ ਛੇਤੀ ਹੀ ਵਾਪਸ ਆ ਗਏ। ਮੰਡਲੀ ਹਰਦਵਾਰ ਕੁੰਭ ਉਤੇ ਗਈ ਹੋਈ ਸੀ। ਉਥੋਂ ਗਿਆਨੀ ਭਗਤ ਰਾਮ ਜੀ ਤੋਂ ਆਗਿਆ ਲਈ ਤੇ ਸ੍ਰੀ ਅੰਮ੍ਰਿਤਸਰ ਜੀ ਲਈ ਹੌਲੀ ਹੌਲੀ ਪਹੁੰਚੇ। ਓਥੇ ਭੀ ਕਈ ਵਿਦਵਾਨਾਂ ਦੀ ਸੰਗਤ ਕੀਤੀ। ਕਈ ਥਾਈਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਪ੍ਰੇਮ ਨਾਲ ਗੂੜ੍ਹ ਸੰਥਿਆਵਾਂ ਹੁੰਦੀਆਂ ਡਿਠੀਆਂ, ਸੁਣੀਆਂ, ਪਰ ਮਨ ਅਜੇ ਭੀ ਟਿਕਾ ਵਿਚ ਨ ਆਇਆ। ਮਨ ਕਿਸੇ ਪਿਆਰੇ, ਪੂਰਣ ਗੁਰਮੁਖ ਸੱਚੇ ਤੇ ਸੁੱਚੇ ਮਹਾਤਮਾ ਦੀ ਤਾਂਘ ਵਿਚ ਸੀ। ਸੋ ਸ੍ਰੀ ਅੰਮ੍ਰਿਤਸਰ ਜੀ ਤੋਂ ਭੀ ਆ ਗਏ ਤੇ ਇੱਧਰ ਉੱਧਰ ਵਿਚਰਦੇ ਰਹੇ। ਭਾਈ ਦੇਵਾ ਸਿੰਘ ਬਿਰੱਕਤ ਮਾਲਵੇ ਦੇਸ ਦੇ ਪ੍ਰਸਿੱਧ ਵਿਦਵਾਨ ਜੀ ਦੇ ਦਰਸ਼ਨ ਕੀਤੇ। ਬਿਰੱਕਤ ਜੀ ਨੇ ਸੰਤਾਂ ਦੀ ਉਪਰਾਮਤਾ ਤੇ ਵੈਰਾਗ ਨੂੰ ਤੇ ਵਿੱਦਿਆ ਦੀ ਸੀਮਾ ਤਕ ਪਹੁੰਚਣ ਦੀ ਤਾਂਘ ਦੇਖ ਕੇ ਉਨ੍ਹਾਂ ਨੂੰ ਦੱਸ ਪਾਈ ਕਿ ਜ਼ਿਲਾ ਗੁਜਰਾਤ ਤਹਿਸੀਲ ਖਾਰੀਆਂ ਪਿੰਡ ਮੁਰਾਲੇ ਵਿਚ ਇਕ ਪੂਰਨ ਮਹਾਤਮਾ ਸੰਤ ਬਿਸ਼ਨ ਸਿੰਘ ਜੀ ਹਨ। ਅੱਠੇ ਪਹਿਰ ਵਾਹਿਗੁਰੂ ਨਾਮ ਵਿਚ ਰੱਤੇ ਰਹਿੰਦੇ ਹਨ। ਉਨ੍ਹਾਂ ਪਾਸ ਜਾ ਕੇ ਤੇ ਦਰਸ਼ਨ ਕਰਕੇ ਜ਼ਰੂਰ ਅਨੰਦ ਪ੍ਰਾਪਤ ਕਰੋਗੇ।

ਇਤਨਾ ਇਸ਼ਾਰਾ ਪਾ, ਸੰਤ ਜੀ ਇਕ ਦਮ ਗੱਡੀ ਦਾ ਟਿਕਟ ਲੈ ਕੇ ਸਵਾਰ ਹੋਏ, ਤੇ ੨੫ ਫਗਣ ਸੰਮਤ ੧੯੬੨ ਬਿਕ੍ਰਮੀ ਨੂੰ ਮੁਰਾਲੇ ਜਾ ਪਹੁੰਚੇ। ਉਸ ਵੇਲੇ ਮਹਾਤਮਾ ਜੀ ਬਾਹਰ ਗਏ ਹੋਏ ਸਨ। ਸ੍ਰੀ ਸੰਤ ਗਿਆਨੀ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਮਨ ਹੋ ਕੇ ਪਰਕਰਮਾ ਕੀਤੀ ਤੇ ਡੰਡੌਤ ਕੀਤੀ। ਪਵਿਤ੍ਰ ਵਾਕ ਲਿਆ ਤਾਂ ਇਹ ਨਿਕਲਿਆ:—

ਧਨਾਸਰੀ ਮਹਲਾ ੫॥

ਚਤੁਰ ਦਿਸਾ ਕੀਨੋ ਬਲੁ ਅਪਨਾ ਸਿਰ ਊਪਰਿ ਕਰੁ ਧਾਰਿਓ॥
ਕ੍ਰਿਪਾ ਕਟਾਖ੍ਯ ਅਵਲੋਕਨੁ ਕੀਨੋ ਦਾਸ ਕਾ ਦੂਖੁ ਬਿਦਾਰਿਓ॥੧॥

ਹਰਿ ਜਨ ਰਾਖੇ ਗੁਰ ਗੋਵਿੰਦ॥
ਕੰਠਿ ਲਾਇ ਅਵਗੁਣ ਸਭਿ ਮੇਟੇ ਦਇਆਲ ਪੁਰਖ ਬਖਸੰਦ॥ ਰਹਾਉ॥
ਜੋ ਮਾਗਹਿ ਠਾਕੁਰ ਅਪੁਨੇ ਤੇ ਸੋਈ ਸੋਈ ਦੇਵੈ॥
ਨਾਨਕ ਦਾਸੁ ਮੁਖ ਤੇ ਜੋ ਬੋਲੈ ਈਹਾ ਊਹਾ ਸਚੁ ਹੋਵੈ ॥੨॥੧੪॥੪੫॥

ਲੌਢੇ ਵੇਲੇ ਮਹਾਤਮਾ ਸੰਤ ਬਿਸ਼ਨ ਸਿੰਘ ਜੀ ਭੀ ਵਾਪਸ ਆਏ। ਗਿਆਨੀ ਸਿੰਘ ਜੀ ਹੋਰਾਂ ਮਹਾਤਮਾ ਜੀ ਦੇ ਚਰਨਾਂ ਉਪਰ ਢਹਿ ਕੇ ਬਹੁਤ ਪ੍ਰੇਮ ਨਾਲ ਬੰਦਨਾ ਕੀਤੀ ਤੇ ਆਗਿਆ ਪਾ ਕੇ ਖੜ੍ਹੇ ਹੋਏ ਤਾਂ 'ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤਹਿ' ਬੁਲਾਈ। ਆਗਿਆ ਅਨੁਸਾਰ ਬੈਠ ਗਏ। ਮਹਾਤਮਾ ਜੀ ਨੇ ਚੰਗੇ ਗੁਰਸਿੱਖ ਬਿਬੇਕੀ ਜਾਣ ਕੇ ਆਦਰ ਕੀਤਾ। * ਇਕ ਕੋਠੜੀ ਵਿਚ ਮੰਜਾ ਬਿਸਤਰਾ ਦੇ ਕੇ ਆਸਨ ਕਰਾਇਆ, ਪੰਗਤਿ ਵਿਚ ਭੋਜਨ ਕਰਾਇਆ। ਅਗਲੇ ਦਿਨ ਅੰਮ੍ਰਿਤ ਵੇਲੇ ਕੀਰਤਨ ਦੇ ਪਿਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਸ਼ੁਰੂ ਹੋਈ, ਸੰਥਿਆ–ਧਨਾਸਰੀ ਭਗਤ ਬਾਣੀ ਨਾਮਦੇਵ ਜੀ

ਪਹਿਲ ਪੁਰੀਏ ਪੁੰਡਰਕ ਵਨਾ।

ਉਤੇ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪੋਥੀ ਲੈ ਕੇ ਆਪ ਭੀ ਸ਼ਾਮਿਲ ਹੋ ਗਏ। ਸੂਰਜ ਚੜ੍ਹਨ ਤੋਂ ਪਹਿਲਾਂ ਹੀ ਸੰਥਿਆ ਹੋ ਚੁਕਦੀ । ਦਿਨੇ ਸਭ ਆਪਣੀ ਆਪਣੀ ਸੰਥਿਆ ਵਿਚਾਰਦੇ। ਸੰਤਾਂ ਏਥੇ ਕਈ ਤਰਾਂ ਦੀ ਸੇਵਾ ਕੀਤੀ ਤੇ ਨਾਮ–ਅਭਿਆਸ ਤੇ ਕਠਨ ਸਾਧਨਾਵਾਂ ਕੀਤੀਆਂ ਜਿਨ੍ਹਾਂ ਦਾ ਜ਼ਿਕਰ ਨਾਮ ਅਭਿਆਸ ਵਾਲੇ ਕਾਂਡ ਵਿਚ ਦਰਜ ਹੈ। ਇਥੇ ਸੰਤ ਦੋ ਸਾਲ ਰਹੇ। ਇਥੇ ਹੀ ਇਨ੍ਹਾਂ ਦੇ ਪਿਤਾ ਜੀ, ਜਿਨ੍ਹਾਂ ਨੂੰ ਹੁਣ ਬਾਬਾ ਜੀ ਕਹਿ ਕੇ ਸਦਿਆ ਕਰਦੇ ਸਨ **ਕੇਸ਼ੋਦਾਸ

---

*ਮਹਾਤਮਾ ਬਿਸ਼ਨ ਸਿੰਘ ਜੀ ਬੜੇ ਸਰਲ ਸੁਭਾ ਦੇ ਸਨ । ਸੰਤਾਂ ਦੀ ਫਤਹਿ ਮੰਨ ਕੇ ਕਹਿਣ ਲਗੇ ਕਿ ਆਓ 'ਗੁਰੂ' ਜੀ । ਬੜੇ ਦਰਸ਼ਨ ਦਿਤੇ। ਮਹਾਤਮਾ ਜੀ ਦਾ ਸੰਖੇਪ ਜਿਹਾ ਨਿਤ ਕਰਮ ਪੰਨਾ ੪੬ ਉਤੇ ਦਿਤਾ ਗਿਆ ਹੈ ।

** ਪੰਡਤ ਕੇਸ਼ੋਦਾਸ ਜੀ ਇਕ ਉਦਾਸੀ ਮਹਾਂਪੁਰਖ ਭਿੰਡਰਾਂ ਦੇ ਹੀ ਰਹਿਣ ਵਾਲੇ ਹੋਏ ਹਨ । ਇਹ ਸੁਖਮਨੀ ਸਾਹਿਬ ਦੇ ੧੦ ਪਾਠ ਹਰ ਰੋਜ਼ ਕਰਦੇ ਸਨ। ਸੰਤਾਂ ਦੇ ਬੜੇ ਪ੍ਰੇਮੀ ਤੇ ਨਿਕਟਵਰਤੀ ਸਨ ।

ਜੀ ਨਾਲ ਇਕ ਵਾਰੀ ਸੰਤਾਂ ਦੀ ਚਿੱਠੀ ਜਾਣ ਪੁਰ ਮਿਲਣ ਆਏ। ਇਥੇ ਦੋ ਸਾਲ ਵਿਚ ਸੰਤਾਂ ਨੂੰ ਇਲਮੀ ਤੇ ਅਮਲੀ ਦੋਨੋਂ ਤਰ੍ਹਾਂ ਦਾ ਗਿਆਨ ਪ੍ਰਾਪਤ ਹੋਇਆ। **ਇਲਮੀ ਗਿਆਨ** ਤਾਂ ਹੈ ਗ੍ਰੰਥ ਚੰਗੀ ਤਰ੍ਹਾਂ ਪੜ੍ਹਨੇ, ਵਿਚਾਰ ਲੈਣੇ ਤੇ ਉਨ੍ਹਾਂ ਦੇ ਪਦਾਰਥਾਂ ਨੂੰ ਚੰਗੀ ਤਰ੍ਹਾਂ ਸਮਝ ਲੈਣਾ। ਸੋ ਇਸ ਕਾਂਡ ਵਿਚ ਗਿਆਨ ਪ੍ਰਾਪਤੀ ਦਾ ਕੁਝ ਜ਼ਿਕਰ ਸੀ। ਅਗਲੇ ਕਾਂਡ ਵਿਚ ਇਨ੍ਹਾਂ ਦੇ ਅਮਲੀ ਗਿਆਨ ਅਥਵਾ ਨਾਮ ਪ੍ਰਾਪਤੀ ਸੰਬੰਧੀ ਕੁਝ ਜ਼ਿਕਰ ਕੀਤਾ ਜਾਵੇਗਾ। ਹਜ਼ਰਤ ਮੁਹੰਮਦ ਸਾਹਿਬ ਨੇ ਇਕ ਥਾਂ ਲਿਖਿਆ ਹੈ ਕਿ "ਅਮਲ ਤੋਂ ਬਿਨਾਂ ਇਲਮ ਮੁਸੀਬਤ ਹੈ ਤੇ ਇਲਮ ਤੋਂ ਬਿਨਾਂ ਅਮਲ ਗੁਮਰਾਹੀ ਹੈ।" ਕੁਰਾਨ ਸ਼ਰੀਫ ਵਿਚ ਇਕ ਹੋਰ ਥਾਂ ਦਰਜ ਹੈ। "ਐਹੋ ਜਿਹੇ ਇਲਮ ਤੋਂ ਮੈਂ ਖੁਦਾ ਦੀ ਪਨਾਹ ਮੰਗਦਾ ਹਾਂ ਜਿਸ ਦੇ ਨਾਲ ਅਮਲ ਨਹੀਂ ਹੈ।" ਹੋਰ ਥਾਂ ਲਿਖਿਆ ਹੈ ਕਿ "ਦੋ ਕਿਸਮ ਦੇ ਆਦਮੀਆਂ ਮੇਰੀ ਪਿਠ ਤੋੜ ਦਿੱਤੀ, ਇਕ ਤਾਂ ਬੇ-ਅਮਲ ਆਲਿਮ ਨੇ ਦੂਜਾ ਬੇ-ਇਲਮ ਆਲਿਮ ਨੇ।"

**ਮਹਾਤਮਾ ਬਿਸ਼ਨ ਸਿੰਘ ਜੀ*** ਜਿਨ੍ਹਾਂ ਦੀ ਫੋਟੋ ਨਾਲ ਦੇ ਪੰਨੇ ਉੱਤੇ ਹੈ, ਇਕ ਪੂਰਨ ਗੁਰਸਿਖ ਰਹਿਣੀ ਬਹਿਣੀ ਦੇ ਸੰਤ ਮਹਾਤਮਾ ਸਨ। ਪੰਜ ਕਕਾਰ ਦੇ ਧਾਰਨੀ, ਪੂਰਨ ਨਾਮ ਅਭਿਆਸੀ ਤੇ ਪਹੁੰਚੇ ਹੋਏ ਮਹਾਂ ਪੁਰਖ ਸਨ। ਅਭਿਆਸ ਨਾਲ ਉਹ ਏਸ ਦਸ਼ਾ ਉਤੇ ਪਹੁੰਚ ਗਏ ਸਨ ਕਿ ਉਨ੍ਹਾਂ ਦੇ ਰੋਮ ਰੋਮ ਵਿਚੋਂ ਵਾਹਿਗੁਰੂ ਗੁਰ-ਮੰਤਰ ਦਾ ਉਚਾਰਣ ਹੋ ਰਿਹਾ ਸੀ। ਇਹ ਕੋਈ ਮੁਬਾਲਿਗਾ (ਝੂਠ ਨਹੀਂ ਤੇ ਨਾ ਕੋਈ ਅਸੰਭਵ ਗਲ ਹੈ। ਸਰੀਰ ਦੇ ਕਿਸੇ ਅੰਗ ਨੂੰ ਕੰਨ ਲਾ ਕੇ ਸੁਣੀਏ ਤਾਂ ਸੂਖਮ ਜੇਹੀ ਵਾਹਿਗੁਰੂ ਦੀ ਆਵਾਜ਼ ਹਰ ਇਕ ਕੰਨ ਵਿਚ ਪੈਂਦੀ ਹੈ। ਮਾਨਸਿਕ ਅਵਸਥਾ ਨੇ ਸਰੀਰਕ ਉਤੇ ਇਤਨਾ ਕਾਬੂ ਪਾਇਆ ਹੋਇਆ ਸੀ। ਮਾਨਸਿਕ ਅਵਸਥਾ ਵਿਚ ਭੀ ਓਹਨਾਂ ਬਿਰਤੀ ਏਤਨੀ ਇਕ ਟਕ ਕੀਤੀ ਹੋਈ ਸੀ ਕਿ ਮਨ ਕਦੀ ਭੀ ਕੋਈ ਫੁਰਨਾ ਸਵਾਏ ਵਾਹਿਗੁਰੂ ਯਾਦ ਤੋਂ ਨਹੀਂ

---

* ਮਹਾਤਮਾ ਜੀ ਦੇ ਜੀਵਨ ਸੰਬੰਧੀ ਸੰਤ ਨਿਹਾਲ ਸਿੰਘ ਮਿਠੇ ਟਵਾਣੇ ਵਾਲਿਆਂ ਨੇ ਆਪਣੀ ਸ਼ਰਧਾ ਤੇ ਭਾਵਨਾ ਦੇ ਫੁੱਲ 'ਸੁਜਸ ਪਤ੍ਰਕਾ' ਨਾਮੀ ਸੈਂਚੀ ਵਿਚ ਅੰਕਿਤ ਕਰਕੇ ਭੇਟ ਕੀਤੇ ਹਨ । ਮਹਾਤਮਾ ਜੀ ਦੇ ਸਾਦਾ, ਪਰਉਪਕਾਰੀ, ਨਾਮ ਰਸ ਮੱਤੇ ਜੀਵਨ ਦਾ ਸੋਹਣਾ ਫੋਟੋ ਖਿਚਿਆ ਹੈ ।



ਮਹਾਤਮਾ ਬਿਸ਼ਨ ਸਿੰਘ ਜੀ

ਫੁਰਦਾ ਸੀ। ਸੰਤ ਗਿਆਨੀ ਸੁੰਦਰ ਸਿੰਘ ਜੀ ਕਥਾ ਕਰਦਿਆਂ ਇਹ ਕਿਹਾ ਕਰਦੇ ਸਨ ਕਿ **ਮਨ ਇਕ ਕੁੱਕੜ ਹੈ ਮੰਜੇ ਹੇਠ।** ਜਿਸ ਤਰ੍ਹਾਂ ਮੰਜਾਂ ਚੌਹਾਂ ਪਾਸਿਆਂ ਤੋਂ ਖੁਲ੍ਹਾ ਹੁੰਦਾ ਹੈ ਓਸੇ ਤਰ੍ਹਾਂ ਇਹ ਮਨ ਰੂਪੀ ਕੁੱਕੜ ਹੈ ਸ਼ਰੀਰ ਰੂਪੀ ਮੰਜੇ ਵਿਚ ਤੇ ਇਸ ਕੁੱਕੜ ਨੂੰ ਬਾਹਰ ਨਾ ਨਿਕਲਣ ਦੇਣਾ। ਇਤਨੇ ਦੁਆਰੇ ਖੁਲ੍ਹੇ ਹਨ। ਇਹ ਅਭਿਆਸ ਰੂਪੀ ਡੰਡੇ ਨਾਲ ਹੀ ਸਭਨਾਂ ਪਾਸਿਆਂ ਤੋਂ ਮੋੜੀ ਰਖੀਏ ਤਾਂ ਇਕ ਥਾਂ ਟਿਕਿਆ ਰਹਿੰਦਾ ਹੈ। ਜਿਵੇਂ ਇਕ ਰਿਹਾ ਗਊ ਦੇ ਗਲ ਵਿਚ ਡੈਹਾ, ਸੋਟਾ ਪਾ ਦਈਏ ਤਾਂ ਸਿਧੇ ਰਾਹ ਪਾਣੀ ਸੌਖੀ ਹੈ। ਸੋ ਇਸੇ ਤਰ੍ਹਾਂ ਮਹਾਤਮਾ ਜੀ ਨੇ ਸੇਵਾ ਤੇ ਨਾਮ ਨਾਲ ਮਨ ਨੂੰ ਜਿੱਤਿਆ ਹੋਇਆ ਸੀ। ਉਨ੍ਹਾਂ ਦਾ ਮਨ ਸਭਨਾਂ ਪਾਸਿਆਂ ਤੋਂ ਸੁਭਾਵਿਕ ਹੀ ਮੁੜਿਆ ਰਹਿੰਦਾ ਤੇ ਯਤਨ ਤੋਂ ਬਿਨਾਂ ਹੀ ਵਾਹਿਗੁਰੂ ਸਿਮਰਨ ਵਿਚ ਲੱਗਿਆ ਰਹਿੰਦਾ।

ਉਨ੍ਹਾਂ ਦਾ ਨਿਤ ਕਰਨ ਇਹ ਸੀ, ਤੜਕੇ ਸਵਾ ਪਹਿਰ ਦੋ ਬਜੇ ਜਾਂ ਇਕ ਬਜੇ ਰੁੱਤ ਅਨੁਸਾਰ ਉੱਠਣਾ ਤੇ ਅਸ਼ਨਾਨ ਕਰਨਾ। ਪਹਿਲੇ ਸਾਧ ਸੰਗਤ ਦੇ ਅਸ਼ਨਾਨ ਲਈ ਖੂਹ ਵਿਚੋਂ ਗਾਗਰਾਂ ਕੱਢ ਕੱਢ ਟੂਟੀਆਂ ਤੇ ਹਮਾਮ ਭਰਨਾ। ਫੇਰ ਆਪਣੇ ਉਤਲੀ ਭੂਰੀ ਨਾਲ ਦਰਬਾਰ ਸਾਹਿਬ ਵਿਚ ਝਾੜੂ ਦੇ ਕੇ ਸੰਗਤਾਂ ਨੂੰ ਜੋ ਉਸ ਵਕਤ ਤਕ ਅਸ਼ਨਾਨ ਕਰ ਹਟਦੀਆਂ ਸਨ ਦੁਧ, ਚਾਹ ਜਾਂ ਸ਼ਰਦਾਈ ਸਮੇਂ ਅਨੁਸਾਰ ਆਪ ਛਕਾਉਣੀ। ਫੇਰ ਸਾਰੀ ਸੰਗਤ ਵਿਚ ਬੈਠ ਕੇ ਕੀਰਤਨ ਕਰਨਾ। ਕੀਰਤਨ ਦੇ ਪਿਛੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਵਿਦਿਆਰਥੀਆਂ ਨੂੰ ਸੰਥਿਆ ਦੇਣੀ। ਕਾਂ ਚਿੜੀ ਬੋਲਣ ਤੋਂ ਅਗੋਂ ਹੀ ਸੰਥਿਆ ਦਾ ਭੋਗ ਪਾ ਕੇ ਬਾਹਰ ਚਲੇ ਜਾਣਾ। ਕਿਸੇ ਦਰਖ਼ਤ ਜਾਂ ਹੋਰ ਇਕਾਂਤ ਸਥਾਨ ਦੀ ਓਟ ਲੈ ਕੇ ਸਾਰਾ ਦਿਨ ਜੰਗਲ ਵਿਚ ਰਹਿਣਾ। ਮਹਾਤਮਾ ਜੀ ਨੇ ਕਦੀ ਉਪਰ ਨਿਗਾਹ ਕਰਕੇ ਨਹੀਂ ਸੀ ਦੇਖਿਆ, ਹਮੇਸ਼ਾਂ ਸੀਸ ਨੂੰ ਨਿਵਾਈ ਹੀ ਰਖਦੇ ਸਨ। ਇਕ ਵਾਰੀ ਗੁਰਦਵਾਰੇ ਦੀਪਮਾਲਾ ਹੋਈ ਤਾਂ ਇਕ ਪ੍ਰੇਮੀ ਨੇ ਕਿਹਾ, "ਮਹਾਤਮਾ ਜੀ, ਦੀਪਮਾਲਾ ਦੇ ਦਰਸ਼ਨ ਕਰੋ।" ਤਾਂ ਉਨ੍ਹਾਂ ਕਿਹਾ, "ਗੁਰਮੁਖਾ, ਕਈਆਂ ਸਾਲਾਂ ਤੋਂ ਸੂਰਜ, ਚੰਦਰਮਾ ਤੇ ਤਾਰੇ ਨਹੀਂ ਡਿਠੇ ਤੇ ਹੁਣ ਦੀਪਮਾਲਾ ਨੂੰ ਦੇਖਣ ਵਾਸਤੇ ਕਿਵੇਂ ਸਿਰ ਉਪਰ ਨੂੰ ਚੁਕੀਏ?" ਇਕ ਵਾਰੀ ਇਕ ਸਿੰਘ ਨੇ ਕਿਹਾ ਕਿ "ਤੁਸੀਂ ਕਿਸੇ ਪਾਸੇ ਨਹੀਂ ਤੱਕਦੇ, ਕਿਸੇ ਨੂੰ ਨਹੀਂ ਵੇਂਹਦੇ" ਤਾਂ ਉਨ੍ਹਾਂ ਕਿਹਾ: "ਗੁਰਮੁਖਾ, ਗੁਰ ਨਾਨਕ ਨੂੰ ਛੱਡ ਕਿਸ ਨੂੰ ਦੇਖੀਏ ?"

ਭੋਗ ਪਾ ਕੇ ਸੰਤ ਜਦ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਹਜ਼ੂਰ ਬੇਨਤੀ ਦੇ ਸ਼ਬਦ ਪੜ੍ਹਿਆ ਕਰਦੇ ਸਨ ਤਾਂ ਅਤਿ ਵੈਰਾਗ ਦਸ਼ਾ ਵਿਚ ਆ ਕੇ ਪਰੇਮ ਭਾਵਨਾ ਨਾਲ ਬੇਨਤੀਆਂ ਕਰਿਆ ਕਰਦੇ ਸਨ। ਬਾਹਰੋਂ ਸਵੇਰ ਦੀ ਸਮਾਧੀ ਲਾ ਕੇ ਤੇ ਆ ਕੇ ਉਹ ਲੰਗਰ ਵਿਚ ਵੜ ਜਾਂਦੇ ਤੇ ਸਾਧ ਸੰਗਤ ਨੂੰ ਪੰਗਤਿ ਲਾ ਕੇ ਪਰਸ਼ਾਦਿ ਛਕਾਂਦੇ। ਮੁਰਾਲੇ ਦਾ ਲੰਗਰ ਮਸ਼ਹੂਰ ਹੈ। ਮਹਾਤਮਾ ਜੀ ਦਾ ਇਹ ਕਥਨ ਸੀ ਕਿ ਰੋਟੀ ਜਿਸ ਨੂੰ ਭੀ ਦਿਓ ਘਿਓ ਨਾਲ ਚੋਂਦੀ ਚੋਂਦੀ ਦਿਓ। ਅਜੇ ਤਕ ਈਹੋ ਰੀਤ ਜਾਰੀ ਹੈ। ਆਪ ਉਹ ਕੇਵਲ ਪਤਲੀ ਜਿਹੀ ਮੂੰਗੀ ਦੀ ਦਾਲ ਹੀ ਛਕਦੇ ਸਨ ਜਾਂ ਕਦੀ ਕਦੀ ਬੂਰੇ ਜਾਂ ਮੋਟੇ ਆਟੇ ਦਾ ਇਕ ਫੁਲਕਾ ਕਿਸੇ ਕਿਸੇ ਦਿਨ ਛਕ ਲੈਂਦੇ ਸਨ। ਦਾਲ ਅਲੂਣੀ, ਮਿਰਚ ਮਸਾਲੇ ਆਦਿ ਤੋਂ ਬਿਨਾਂ ਹੀ ਛਕਦੇ ਸਨ। ਸਿਰ ਉਤੇ ਘਿਓ ਦੀ ਮਾਲਸ਼ ਕੀਤਾ ਕਰਦੇ ਸਨ। ਬਾਹਰ ਇਕ ਪੁਰਾਣਾ ਤਾਲਾਬ ਹੈ ਜੋ ਐਸ ਵੇਲੇ ਨੀਵਾਂ ਜਿਹਾ ਥਾਂ ਹੈ ਤੇ ਉਸ ਨੂੰ ਪੱਬੀ ਕਹਿੰਦੇ ਹਨ। ਛੋਟੀ ਜੇਹੀ ਪਹਾੜੀ ਭੀ ਹੈ। ਓਥੇ ਜਾ ਕੇ ਬਸ ਆਪਣੇ ਸਿਮਰਨ ਵਿਚ ਮਸਤ ਰਹਿੰਦੇ ਸਨ। ਸੂਰਜ ਡੁਬਣ ਦੇ ਕਰੀਬ ਉਹ ਉਥੋਂ ਹੌਲੀ ਹੌਲੀ ਟੁਰ ਪੈਂਦੇ ਤੇ ਰਹਿਰਾਸ ਵੇਲੇ ਗੁਰਦਵਾਰੇ ਪਹੁੰਚ ਜਾਇਆ ਕਰਦੇ ਸਨ। ਇਹ ਉਨ੍ਹਾਂ ਦਾ ਬਚਨ ਸੀ ਕਿ ਉਨ੍ਹਾਂ ਦੇ ਆਉਂਦਿਆਂ ਨੂੰ ਗੁਰਦਵਾਰੇ ਵਿਚ ਚੁਪ ਤੇ ਸ਼ਾਂਤਿ ਵਰਤੀ ਹੋਇਆ ਕਰੇ। ਨਾ ਹੋਵੇਗੀ ਤਾਂ ਵਾਪਸ ਮੁੜ ਜਾਣਗੇ ਤੇ ਫੇਰ ਨਹੀਂ ਆਉਣਗੇ। ਪਰਕਾਸ਼ ਅਸਥਾਨ ਵਿਚ ਸਵਾਏ ਗੁਰਬਾਣੀ ਉਚਾਰਣ ਦੇ ਕੋਈ ਕਿਸੇ ਤਰ੍ਹਾਂ ਦਾ ਬਚਨ ਬਿਲਾਸ ਨਹੀਂ ਸੀ ਹੁੰਦਾ। ਬਸ ਸ੍ਰੀ ਗੁਰਬਾਣੀ ਦਾ ਪਾਠ ਵਿਚਾਰ ਹੀ ਹੁੰਦਾ ਸੀ। ਜੇਕਰ ਕਿਸੇ ਨੂੰ ਕੋਈ ਗੱਲ ਕਰਨੀ ਸੁਣਨੀ ਹੁੰਦੀ ਸੀ ਤਾਂ ਬਾਹਰ ਆ ਕੇ ਆਖੀ ਵੇਖੀ ਜਾਂਦੀ ਸੀ। ਰਹਿਰਾਸ ਪੜ੍ਹਨ ਤੋਂ ਪਿਛੋਂ ਫੇਰ ਸੰਗਤਾਂ ਨੂੰ ਪ੍ਰਸ਼ਾਦਿ ਛਕਾਇਆ ਜਾਂਦਾ ਤੇ ਰਾਤ ਨੂੰ ਸੌਣ ਸਮੇਂ ਸਾਰੀ ਸੰਗਤ ਨੂੰ ਦੁਧ ਪਿਲਾਇਆ ਜਾਂਦਾ। ਇਕ ਦਫਾ ਦਾ ਜ਼ਿਕਰ ਹੈ ਕਿ ਮਹਾਤਮਾ ਜੀ ਹੁਰਾਂ ਸੰਗਤ ਵਿਚ ਕਿਹਾ ਕਿ ਸਭ ਤੋਂ ਚੰਗੀ ਸੇਵਾ ਕੀ ਹੈ? ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਪਿਤਾ ਹੋਰਾਂ (ਇਹ ਓਦੋਂ ਉਥੇ ਗਏ ਹੋਏ ਸਨ) ਬਿਨੈ ਕੀਤੀ ਕਿ ਹਥੀਂ ਆਟਾ ਪੀਹ ਕੇ ਲੰਗਰ ਵਿਚ ਪੌਣਾ। ਸੋ ਉਸੇ ਦਿਨ ਤੋਂ ਆਟਾ ਪੀਹ ਕੇ ਲੰਗਰ ਵਿਚ ਪੌਣ ਲਗ ਪਏ। ਇਹ ਸਭ ਕੁਝ ਉਨ੍ਹਾਂ ਆਪਣੇ ਸਰੀਰ ਤਿਆਗਣ ਤਕ ਜਾਰੀ ਰਖਿਆ।

ਵਿਚੋਂ ਜੇਹੇ ਸੰਤ ਗਿਆਨੀ ਸੁੰਦਰ ਸਿੰਘ ਜੀ ਬਾਬਾ ਹਰਨਾਮ ਸਿੰਘ ਜੀ ਪਾਸ ਸ੍ਰੀ ਅੰਮ੍ਰਿਤਸਰ ਭੀ ਆ ਗਏ ਸਨ ਇਕ ਦੋ ਗ੍ਰੰਥ ਵਿਚਾਰਨ ਲਈ। ਓਹ ਅੰਮ੍ਰਿਤਸਰ ਸਨ ਤਾਂ ਇਨ੍ਹਾਂ ਨੂੰ ਸੁਨੇਹਾ ਪੁੱਜਾ ਕਿ ਮਹਾਤਮਾ ਜੀ ਨੇ ਯਾਦ ਕੀਤਾ ਹੈ। ਸੰਤ ਮੁਰਾਲੇ ਗਏ ਤਾਂ ਮਹਾਤਮਾ ਹੁਰਾਂ ਨੂੰ ਕੁਝ ਬੀਮਾਰ ਦੇਖਿਆ, ਪਰੰਤੂ ਕੋਈ ਕਸ਼ਟ ਨਹੀਂ ਸੀ। ਕੁਝ ਦਿਨਾਂ ਪਿਛੋਂ ਇਕ ਦਿਨ ਸੰਤ ਗਿਆਨੀ ਸਿੰਘ ਜੀ ਨੂੰ ਕੋਲ ਬੁਲਾਇਆ ਤੇ ਕਿਹਾ, "ਗੁਰਮੁਖਾ! ਪੁਛ ਲੈ ਜੋ ਕੁਝ ਪੁਛਣਾ ਹੈ" ਤਾਂ ਸੰਤਾਂ ਅਧੀਨਗੀ ਨਾਲ ਅਰਜ਼ ਕੀਤੀ ਕਿ ਆਪ ਹੀ ਜੋ ਹੁਕਮ ਕਰੋ। ਤਾਂ ਉਨ੍ਹਾਂ ਕਿਹਾ, "ਗੁਰਮੁਖਾ! ਤੇਰੀ ਕਮਾਈ ਸਫਲ ਹੋਵੇ। ਸਤਿਗੁਰੂ ਨਾਨਕ ਗੁਰੂ ਗੋਬਿੰਦ ਸਿੰਘ ਦੀ ਤੇਰੇ ਉਤੇ ਸਦਾ ਮਿਹਰ ਰਹੇ। ਤੁਸੀਂ ਸਾਰੀ ਜ਼ਿੰਦਗੀ ਗੁਰੂ ਘਰ ਦਾ ਪ੍ਰਚਾਰ ਕਰੋ, ਸਿੰਘ ਸਜਾਵੋ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੀ ਸੋਝੀ ਸੰਗਤਾਂ ਨੂੰ ਕਰਾਵੋ।" ਫੇਰ ਸੰਤ ਭਾਗ ਸਿੰਘ ਜੀ ਪਾਸ ਬੁਲਾਏ ਤੇ ਉਨ੍ਹਾਂ ਨੂੰ ਕੁਝ ਸ਼ੁਭ ਸਿਖਿਆਵਾਂ ਦਿੱਤੀਆਂ। ਫੇਰ ਸੰਤ ਪ੍ਰੇਮ ਸਿੰਘ ਜੀ ਨੂੰ ਪਾਸ ਬੁਲਾਇਆ ਤੇ ਸੰਗਤ ਦੇ ਸਾਹਮਣੇ ਉਸ ਗੁਰਦੁਆਰੇ ਦੀ ਮਹੰਤੀ ਦੀ ਦਸਤਾਰ ਸੀਸ ਉਤੇ ਬੰਨ੍ਹ ਕੇ ਕਿਹਾ ਕਿ ਤੁਸੀਂ ਅੱਜ ਤੋਂ ਇਸ ਅਸਥਾਨ ਦੇ ਸੇਵਾਦਾਰ ਹੋ। ਸੋ ਇਸ ਤਰ੍ਹਾਂ ਸੰਮਤ ੧੯੬੪ ਮਾਘ ੧੫ ਨੂੰ ਮਹਾਤਮਾ ਸਥੂਲ ਸ਼ਰੀਰ ਤਿਆਗ ਗਏ ਤੇ ਤਿੰਨ ਵਡਮੁੱਲੇ ਹੀਰੇ ਸੰਤ ਭਾਗ ਸਿੰਘ ਜੀ, ਸੰਤ ਪ੍ਰੇਮ ਸਿੰਘ ਜੀ ਤੇ * ਸੰਤ ਗਿਆਨੀ ਸੁੰਦਰ ਸਿੰਘ ਜੀ ਗੁਰੂ ਘਰ ਦੇ ਸੰਤਾਂ ਦੀ ਲੜੀ ਵਿਚ ਪ੍ਰੋ ਗਏ। ਮਹਾਤਮਾ ਜੀ ਨੇ ੮ ਦਿਨ ਅਗੋਂ ਹੀ ਕਹਿ ਦਿੱਤਾ ਕਿ ਫੁਲਾਨੇ ਵੇਲੇ ਫੁਲਾਨੇ ਦਿਨ ਅਸੀਂ ਇਹ ਦੇਹ ਛੱਡ ਜਾਣੀ ਹੈ। ਚੁਨਾਂਚਿ ਸਮੇਂ ਸਿਰ ਅਖੰਡ ਪਾਠ ਰਖਿਆ ਗਿਆ। ਅਖੰਡ ਭੋਗ ਸੁਣ ਕੇ ਫ਼ਤਹਿ ਗਜਾਈ ਤੇ ਓਥੇ ਬੈਠਿਆਂ ਨੇ ਹੀ ਓਦੋਂ ਹੀ ਸ਼ਰੀਰ ਤਿਆਗ ਦਿੱਤਾ।

---

*ਸੰਤ ਭਾਗ ਸਿੰਘ ਜੀ ਤੇ ਸੰਤ ਪ੍ਰੇਮ ਸਿੰਘ ਜੀ ਦਾ ਸੰਖੇਪ ਜੀਵਨ ਪੁਸਤਕ ਦੇ ਅੰਤ ਵਿਚ ਦਿੱਤਾ ਹੈ ।

ਕਾਂਡ-੪

# ਨਾਮ-ਅਭਿਆਸ

## ਪ੍ਰਕਾਸ਼!

ਪਿਛਲੇ ਕਾਂਡ ਵਿਚ ਅਸੀਂ ਸੰਤਾਂ ਦੀ ਵਿੱਦਿਆ ਪ੍ਰਾਪਤੀ ਅਥਵਾ ਗਿਆਨ ਹਾਸਲ ਕਰਨ ਦਾ ਹਾਲ ਲਿਖ ਆਏ ਹਾਂ। ਮਹਾਤਮਾ ਜੀ ਕੇਵਲ ਗਿਆਨੀ ਹੀ ਨਹੀਂ ਸਨ, ਉਹ ਇਕ ਪਹੁੰਚੇ ਹੋਏ ਸੰਤ ਭੀ ਸਨ। ਪਿਛਲੇ ਕਾਂਡ ਵਿਚ ਜੋ ਕੁਝ ਅਸੀਂ ਡਿੱਠਾ ਉਹ ਸਭ ਇਲਮੀ ਪਹਿਲੂ ਸੀ। ਭੁੱਖੇ ਆਦਮੀ ਨੂੰ ਰੋਟੀ ਦਾ ਕਿਤਨਾ ਹੀ ਗਿਆਨ ਹੋਵੇ, ਰੋਟੀ ਭਾਵੇਂ ਸਾਹਮਣੇ ਥਾਲੀ ਵਿਚ ਅੱਖਾਂ ਪਰਤੱਖ ਦੇਖ ਰਹੀਆਂ ਹੋਣ ਪਰੰਤੂ ਉਸ ਨੂੰ ਭੁੱਖ ਵਲੋਂ ਇਸ ਪਰਤੱਖ ਗਿਆਨ ਨਾਲ ਭੀ ਕੋਈ ਅਧਾਰ ਨਹੀਂ ਆਏਗਾ। ਇਲਮੀ ਤੌਰ 'ਤੇ ਅਸੀਂ ਕਿਤਨਾ ਹੀ ਕਿਉਂ ਨਾ ਜਾਣ ਜਾਈਏ ਕਿ ਅਰੋਗਤਾ ਕੀ ਚੀਜ਼ ਹੈ, ਅਰੋਗ ਕਿਵੇਂ ਰਹੀਦਾ ਹੈ, ਅਰੋਗਤਾ ਦੇ ਕੀ ਨਿਯਮ ਹਨ, ਪਰੰਤੂ ਇਨ੍ਹਾਂ ਸਭਨਾਂ ਦਾ ਗਿਆਨ ਸਾਨੂੰ ਅਰੋਗ ਨਹੀਂ ਬਣਾ ਸਕਦਾ ਜਿਤਨਾ ਚਿਰ ਕਿ ਇਨ੍ਹਾਂ ਨੂੰ ਅਮਲ ਵਿਚ ਨਾ ਲਿਆਈਏ। ਸਾਨੂੰ ਇਲਮੀ ਤੌਰ 'ਤੇ ਬ੍ਰਹਮ ਦਾ ਕਿਤਨਾ ਹੀ ਗਿਆਨ ਕਿਉਂ ਨਾ ਹੋ ਜਾਵੇ ਪਰੰਤੂ ਜਦ ਤਕ ਉਸ ਨੂੰ ਅਮਲੀ ਤੌਰ 'ਤੇ ਅਨੁਭਵ ਨਾ ਕਰਾਂਗੇ ਇਹ ਲਫ਼ਜ਼ੀ ਬ੍ਰਹਮ ਗਿਆਨਤਾ ਸਖਣੀ ਹੀ ਰਹੇਗੀ । ਇਹ ਸਾਡੇ ਸੁਭਾ ਨੂੰ ਨਹੀਂ ਪਲਟਾ ਦੇ ਸਕਦੀ। ਇਹ ਸਾਡੇ ਵਿਚ ਉਚ ਗੁਣ ਨਹੀਂ ਭਰ ਸਕਦੀ।

ਸੰਤ ਇਕ ਸਾਖੀ ਸੁਣਾਇਆ ਕਰਦੇ ਸਨ ਕਿ ਇਕ ਸਾਧੂ ਸੀ, ਉਸ ਨੂੰ ਭੁੱਖ ਲਗੀ ਤਾਂ ਰੋਟੀ ਮੰਗਣ ਗਿਆ। ਜਿਸ ਨਗਰ ਵਿਚ ਉਹ ਗਿਆ ਉਸ ਨਗਰ ਦੇ ਸਭ ਵਸਨੀਕ ਆਪਣੇ ਆਪ ਨੂੰ ਬ੍ਰਹਮ ਗਿਆਨੀ ਕਹਿੰਦੇ ਸਨ। ਉਹ ਕਹਿੰਦੇ

ਸਨ ਕਿ ਪਾਪ ਪੁੰਨ ਦਾ ਫਲ ਸਾਡੇ ਲਈ ਕੋਈ ਨਹੀਂ। ਅਸੀਂ ਇਨ੍ਹਾਂ ਗਲਾਂ ਤੋਂ ਉਪਰ ਹਾਂ, ਬ੍ਰਹਮ ਨੂੰ ਕਰਮਾਂ ਦੇ ਫਲ ਦਾ ਲੇਸ਼ ਨਹੀਂ। ਏਸ ਲਈ ਕਿਸੇ ਸਾਧੂ ਫਕੀਰ ਨੂੰ ਰੋਟੀ ਦੇਣ ਦਾ ਕੋਈ ਲਾਭ ਨਹੀਂ। ਬ੍ਰਹਮ ਗਿਆਨੀ ਕਹਿਲੌਣ ਵਾਲਿਆਂ ਦੇ ਘਰੀਂ ਸਾਧ ਵਿਚਾਰਾ ਅੱਲਖਾਂ ਗਜਾ ਗਜਾ ਕੇ ਖਾਲੀ ਤੇ ਭੁੱਖਾ ਮੁਖਾ ਮੁੜ ਆਇਆ। ਸਾਧੂ ਨੇ ਸੋਚਿਆ ਕਿ ਇਨ੍ਹਾਂ ਨੂੰ ਇਸ ਚੁੰਚ ਗਿਆਨਤਾ ਤੋਂ ਹਟਾਣਾ ਚਾਹੀਦਾ ਹੈ ਤੇ ਅਮਲੀ ਜੀਵਨ ਵਲ ਲਿਆਉਣਾ ਚਾਹੀਦਾ ਹੈ। ਉਹਨੀਂ ਦਿਨੀਂ ਉਸ ਨਗਰ ਦਾ ਰਾਜਾ ਬੀਮਾਰ ਸੀ। ਸਾਧੂ ਇਕ ਪ੍ਰਸਿੱਧ ਹਕੀਮ ਦਾ ਰੂਪ ਧਾਰ ਕੇ ਰਾਜੇ ਪਾਸ ਗਿਆ ਤੇ ਨਬਜ਼ ਦੇਖ ਕੇ ਕਿਹਾ ਕਿ ਬੀਮਾਰੀ ਸਹਿਲ ਇਲਾਜਾਂ ਦੀ ਹੱਦ ਨੂੰ ਟੱਪ ਗਈ ਹੈ। ਹੁਣ ਕੇਵਲ ਇਕੋ ਇਲਾਜ ਹੈ, ਉਹ ਇਹ ਕਿ ਬ੍ਰਹਮ ਗਿਆਨੀ ਦਾ ਤੇਲ ਰਾਜੇ ਦੀ ਮਾਲਸ਼ ਵਾਸਤੇ ਚਾਹੀਦਾ ਹੈ। ਰਾਜੇ ਨੇ ਕਿਹਾ ਇਹ ਕੋਈ ਔਖਾ ਇਲਾਜ ਨਹੀਂ। ਸਾਡੇ ਸ਼ਹਿਰ ਦੇ ਸੌ ਵਿਚੋਂ ੯੯ ਬ੍ਰਹਮ ਗਿਆਨੀ ਹੀ ਹਨ। ਰਾਜੇ ਨੇ ਸਾਰੇ ਬ੍ਰਹਮ ਗਿਆਨੀਆਂ ਨੂੰ ਬੁਲਾਇਆ ਤੇ ਕਿਹਾ ਕਿ ਦੇਖੋ ਤੁਹਾਡਾ ਸ਼ਰੀਰ ਨਾਲ ਕੋਈ ਸੰਬੰਧ ਨਹੀਂ, ਇਸ ਲਈ ਕਿਸੇ ਇਕ ਬ੍ਰਹਮ-ਗਿਆਨੀ ਦਾ ਸ਼ਰੀਰ ਚਾਹੀਦਾ ਹੈ ਤਾਂ ਜੋ ਉਸ ਵਿਚੋਂ ਤੇਲ ਕਢਿਆ ਜਾ ਸਕੇ। ਇਹ ਗੱਲ ਸੁਣ ਕੇ ਸਭ ਬ੍ਰਹਮ-ਗਿਆਨੀ ਪੁਕਾਰ ਉਠੇ ਕਿ ਮਹਾਰਾਜ, ਅਸੀਂ ਆਪਣੇ ਮਤਲਬ ਦੇ ਬ੍ਰਹਮ-ਗਿਆਨੀ ਹਾਂ ਜਿਸ ਵੇਲੇ ਸਾਨੂੰ ਲਾਹਾ ਹੋਵੇ ਅਸੀਂ ਬ੍ਰਹਮ-ਗਿਆਨੀ ਹਾਂ; ਨਾ ਹੋਵੇ ਤਾਂ ਨਹੀਂ ਹਾਂ। ਰਾਜੇ ਨੇ ਸਭ ਨੂੰ ਦੰਡ ਦਿੱਤਾ ਤੇ ਉਸ ਦੀ ਬੀਮਾਰੀ ਦਾ ਇਲਾਜ ਹੋਰ ਸਾਧੂਆਂ ਕਿਸੇ ਦਵਾਈ ਨਾਲ ਕਰ ਛੱਡਿਆ। ਸੰਤ ਜੀ ਤਾਂ ਇਹ ਭੀ ਕਿਹਾ ਕਰਦੇ ਸਨ ਕਿ ਕਿਸੇ ਮਹਾਤਮਾ ਦੇ ਅਸ਼ਨਾਨ ਦੇ ਪਾਣੀ ਨਾਲ ਰਾਜਾ ਵੱਲ ਹੋ ਗਿਆ ਪਰੰਤੂ ਉਸ ਮਹਾਤਮਾ ਨੇ ਕਦੀ ਆਪਣੇ ਆਪ ਨੂੰ ਨਹੀਂ ਸੀ ਜਤਾਇਆ। ਖ਼ੈਰ, ਮਤਲਬ ਇਹ ਹੈ ਕਿ ਬ੍ਰਹਮ-ਗਿਆਨ ਮੂੰਹੋਂ ਕਹਿਣ ਨਾਲ ਨਹੀਂ ਔਂਦਾ ਜਦ ਤਕ ਉਸ ਨੂੰ ਅਮਲੀ ਤੌਰ 'ਤੇ ਵਰਤਿਆ ਨਾ ਜਾਵੇ ਤੇ ਇਸ ਦੀ ਵਰਤੋਂ ਅਭਿਆਸ ਨਾਲ ਹੀ ਹੋ ਸਕਦੀ ਹੈ।

ਸੰਤਾਂ ਨੂੰ ਮੁਰਾਲੇ ਜਾਣ ਦੀ ਤਾਂਘ ਵਿੱਦਿਆ ਪ੍ਰਾਪਤੀ ਲਈ ਏਡੀ ਨਹੀਂ ਸੀ ਜੇਡੀ ਕਿ ਭਗਤੀ ਭਾਵਨਾ ਕਰਕੇ ਸਤਿ ਪ੍ਰਾਪਤੀ ਲਈ ਸੀ। ਇਹ ਸਤਿ ਕਿਤੋਂ ਬਾਹਰੋਂ ਨਹੀਂ ਆਉਣਾ। ਇਹ ਅਸਾਂ ਆਪਣੇ ਅੰਦਰੋਂ ਹੀ ਲੱਭਣਾ ਹੈ। ਸੰਤ

ਗੁਰਬਾਣੀ ਦੇ ਆਸ਼ਿਆਂ ਨੂੰ ਸਪਸ਼ਟ ਕਰਨ ਲਈ ਕਈ ਤਰ੍ਹਾਂ ਦੇ ਪ੍ਰਮਾਣ ਸਾਖੀਆਂ ਆਦਿ ਸੁਣਾਇਆ ਕਰਦੇ ਸਨ। ਚੁਨਾਂਚਿ ਉਹ ਕਿਹਾ ਕਰਦੇ ਸਨ–ਇਕ ਰਾਜੇ ਨੇ ਬਾਗ ਲੁਆਇਆ ਜੋ ਬਹੁਤ ਸੁੰਦਰ ਸੀ। ਉਸ ਵਿਚ ਫੁਹਾਰੇ ਤੇ ਨਹਿਰਾਂ ਚਲਾਈਆਂ। ਹਰ ਤਰ੍ਹਾਂ ਦੇ ਬੂਟੇ ਫਲਾਂ ਫੁੱਲਾਂ ਵਾਲੇ ਲੁਆਏ ਤੇ ਵਿਚ ਇਕ ਸੱਤਾਂ ਛੱਤਾਂ ਵਾਲਾ ਮਕਾਨ ਬੜਾ ਆਲੀਸ਼ਾਨ ਤੇ ਸੁੰਦਰ ਬਣਾਇਆ। ਬਾਗ ਦੇ ਫਾਟਿਕ ਉੱਤੇ ਇਕ ਸੈਨ ਬੋਰਡ (ਫੱਟਾ) ਲੁਆ ਦਿੱਤਾ ਜਿਸ ਉੱਤੇ ਇਹ ਲਿਖ ਦਿੱਤਾ–ਜੋ ਆਦਮੀ ਇਸ ਬਾਗ ਵਿਚ ਆ ਕੇ ਮੈਨੂੰ ਲਭੇਗਾ, ਮੈਂ ਉਸ ਨੂੰ ਆਪਣੇ ਤਖ਼ਤ ਦਾ ਮਾਲਿਕ ਬਣਾਵਾਂਗਾ। ਨਾਲ ਸ਼ਰਤ ਇਹ ਹੈ ਕਿ ਕੋਈ ਆਦਮੀ ਬੂਟਿਆਂ ਨੂੰ ਨਾ ਪੁੱਟੇ, ਮਕਾਨ ਨੂੰ ਨਾ ਛੇੜੇ, ਹੋਰ ਕੋਈ ਚੀਜ਼ ਖਰਾਬ ਨਾ ਕਰੇ । ਇਹ ਸਭ ਕੁਝ ਨਾ ਕਰਦਾ ਹੋਇਆ ਫੇਰ ਮੈਨੂੰ ਲਭੇ। ਸੋ ਕਈ ਆਦਮੀ ਆਏ। ਕੋਈ ਫਲਾਂ ਫੁੱਲਾਂ ਵਾਲੇ ਬੂਟਿਆਂ ਵਿਚ ਲੱਭੇ ਕਿ ਰਾਜੇ ਲਈ ਈਹੋ ਚੰਗਾ ਨਿਵਾਸ ਸਥਾਨ ਹੈ। ਕੋਈ ਆਲੀਸ਼ਾਨ ਮਕਾਨ ਦੀਆਂ ਮੰਜ਼ਲਾਂ ਨੂੰ ਫੋਲੇ ਕਿ ਰਾਜੇ ਮਹਿਲਾਂ ਵਿਚ ਹੀ ਰਿਹਾ ਕਰਦੇ ਹਨ। ਕੋਈ ਫੁਹਾਰਿਆਂ ਜਾਂ ਨਹਿਰਾਂ ਦੀ ਰਮਣੀਕ ਥਾਂ ਨੂੰ ਰਾਜੇ ਦੇ ਲੁਕਣ ਦੀ ਥਾਂ ਬਣਾਵੇ, ਪਰੰਤੂ ਸਭ ਭਟਕ ਭਟਕ ਕੇ ਆਪਣਾ ਸਮਾਂ ਪੂਰਾ ਕਰਕੇ ਚਲੇ ਜਾਂਦੇ ਰਹੇ। ਆਖਰ ਇਕ ਆਦਮੀ ਆਇਆ। ਉਸ ਨੇ ਸਭ ਤੋਂ ਪਹਿਲਾਂ ਮਾਲੀ ਦੀ ਸਹਾਇਤਾ ਲਈ। ਮਾਲੀ ਨੇ ਉਸ ਨੂੰ ਰਾਹੇ ਪਾ ਦਿੱਤਾ। ਉਸ ਆਦਮੀ ਨੇ ਮਨ ਨੂੰ ਮੋਹਣ ਵਾਲੀਆਂ ਸੀਨਰੀਆਂ (ਨਜ਼ਾਰਿਆਂ) ਨੂੰ ਛਡ ਕੇ ਇਕ ਮਿੱਟੀ ਦੀ ਢੇਰੀ ਉੱਤੇ ਆ ਨਿਗਾਹ ਟਿਕਾਈ। ਮਿੱਟੀ ਦੀ ਤਹਿ ਹੇਠਾਂ ਇਕ ਤਾਕ ਡਿਠਾ। ਕੁੰਡਾ ਲਾ ਕੇ ਜੰਦਰਾ ਵਜਿਆ ਹੋਇਆ ਸੀ। ਮਾਲੀ ਕੋਲੋਂ ਕੁੰਜੀ ਲਈ। ਤਾਕ ਖੋਲ੍ਹਿਆ ਤਾਂ ਅੰਦਰ ਰਾਜੇ ਨੂੰ ਪਰਤੱਖ ਪਾ ਲਿਆ। ਇਸ ਤਰਾਂ ਨਾਲ ਤਖ਼ਤ ਉੱਤੇ ਜਾ ਬੈਠਾ। ਸੋ ਏਸੇ ਤਰ੍ਹਾਂ ਸੰਸਾਰ ਬਾਗ ਹੈ:–

"ਫਰੀਦਾ ਭੂਮਿ ਰੰਗਾਵਲੀ ਮੰਝਿ ਵਿਸੂਲਾ ਬਾਗੁ॥"

ਅਥਵਾ

"ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ॥"
ਹੋਰ–"ਏਕੁ ਬਗੀਚਾ ਪੇਡ ਘਨ ਕਰਿਆ॥"

ਏਸ ਬਾਗ ਵਿਚ ਆ ਕੇ ਜੀਵ ਰੰਗਾ ਰੰਗ ਦੀ ਮਾਇਆ ਵਿਚ ਮੋਹਿਤ ਹੋ

ਜਾਂਦੇ ਹਨ। ਇਹ ਸਰੀਰ ਮਿੱਟੀ ਦੀ ਢੇਰੀ ਹੈ। ਕਿਸੇ ਨੂੰ ਦੁਖ ਦੇਣਾ, ਜਾਂ ਸਰੀਰ ਨੂੰ ਢਾਣਾ, ਜਾਂ ਕਸ਼ਟਾਂ ਵਿਚ ਇਸ ਨੂੰ ਸੁਕਾਣਾ, ਜਾਂ ਕੇਸ ਤੇ ਰੋਮ ਆਦਿ ਕਟਾ ਕੇ ਇਸ ਬਾਗ ਦੇ ਬੂਟਿਆਂ ਜਾਂ ਫੁੱਲਾਂ ਆਦਿ ਨੂੰ ਖਰਾਬ ਕਰਨਾ ਹੈ। ਇਸ ਸਥੂਲ ਸਰੀਰ ਦੀ ਢੇਰੀ ਵਿਚ ਇਕ ਅੰਤਹ-ਕਰਣ ਕੋਠੜੀ ਹੈ। ਆਸਾ ਅੰਦੇਸਾ ਦੋਵੇਂ ਤਖ਼ਤਿਆਂ ਦੇ ਫੱਟ ਹਨ। ਮੋਹ ਰੂਪੀ ਕੁੰਡਾ ਲੱਗਾ ਹੋਇਆ ਹੈ ਤੇ ਅਗਿਆਨ ਰੂਪੀ ਜੰਦਰਾ ਵੱਜਾ ਹੋਇਆ ਹੈ। ਸੱਤ ਲੋਕ ਸੱਤ ਛੱਤਾ ਮਕਾਨ ਹਨ:-

"ਗੁਰੁ ਕੁੰਜੀ ਪਾਹੂ ਨਿਵਲੁ,
ਮਨੁ ਕੋਠਾ ਤਨੁ ਛਤਿ।।
ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ
ਅਵਰੁ ਨ ਕੁੰਜੀ ਹਥਿ।।"

ਸਿੱਖ ਨੇ ਗੁਰੂ ਬਾਗਬਾਨ ਪਾਸ ਜਾ ਕੇ ਪੁਛਿਆ-ਰਾਜਾ ਕਿੱਥੇ ਹੈ ? ਉੱਤਰ ਮਿਲਿਆ ਕਿ ਰਾਜਾ ਇਸ ਮਿੱਟੀ ਦੀ ਢੇਰੀ-ਤਨ ਵਿਚ ਹੈ:-

"ਗੁਰ ਪ੍ਰਸਾਦਿ ਜਨ ਨਾਨਕ ਪਾਇਆ
ਹਰਿ ਲਾਧਾ ਦੇਹ ਟੋਲੀਐ ।।"

ਬਸ ਗੁਰੂ ਤੋਂ ਬਾਣੀ ਕੁੰਜੀ ਲੈ ਕੇ ਅਭਿਆਸ ਰੂਪ ਜੰਦਰੇ ਅੰਦਰ ਫੇਰੀ ਤੇ ਤਾਕ ਖੁਲ੍ਹ ਗਿਆ। ਅਨੰਦ ਵਿਚ ਗਰਜ ਉਠਿਆ-

'ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗ ਪਾਨੀ।।
ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ।।'

ਸੰਤ ਦੋ ਸਾਲ ਮੁਰਾਲੇ ਰਹੇ, ਪਰ ਇਸ ਤਰ੍ਹਾਂ ਰਹੇ ਕਿ ਆਪਣੇ ਰਹਿਣ ਦੀ ਹੋਂਦ ਨੂੰ ਹੀ ਭੁੱਲ ਗਏ। ਇਕ ਦੋ ਦਿਨ ਰਹਿ ਕੇ ਵੇਖਿਆ ਕਿ ਵੱਡੇ ਸੰਤ ਮਹਾਤਮਾ ਬਿਸ਼ਨ ਸਿੰਘ ਜੀ ਆਪੀ ਟੂਟੀਆਂ ਭਰਦੇ ਹਨ। ਉਨ੍ਹਾਂ ਨੂੰ ਪ੍ਰਸੰਨ ਕਰਕੇ ਉਨ੍ਹਾਂ ਕੋਲੋਂ ਸੰਗਤਾਂ ਦੇ ਅਸ਼ਨਾਨ ਕਰਾਉਣ ਦੀ ਤੇ ਉਨ੍ਹਾਂ ਵਾਲੀ ਟੂਟੀਆਂ ਦੀ ਸੇਵਾ ਆਪ ਸੰਭਾਲ ਲਈ। ਉਹ ਬਹੁਤ ਸਾਦਾ ਜੀਵਨ ਬਤੀਤ ਕਰਨ ਲਗ ਪਏ। ਖੁਰਾਕ ਭੀ ਸਾਦਾ ਤੇ ਲਿਬਾਸ ਤਾਂ ਬੱਸ ਇਕ ਚਾਦਰ ਤੇ ਕਛਹਿਰਾ ਤੇ ਸਿਰ ਉੱਤੇ ਪਟਕਾ। ਸਭ ਮੋਟੇ ਖੱਦਰ ਦੇ ਕਪੜੇ ਹੁੰਦੇ ਸਨ। ਅਹਾਰ ਭੀ ਬਹੁਤ ਘਟ ਕਰ ਦਿੱਤਾ, ਤਾਂ ਜੋ ਆਲਸ ਘਟ ਜਾਵੇ। ਇਕ ਬਜੇ ਰਾਤ ਉੱਠ ਖਲੋਂਦੇ, ਗਾਗਰਾਂ ਨਾਲ ਪਾਣੀ

ਕੱਢ ਕੱਢ ਪਹਿਲੋਂ ਸੰਤਾਂ ਦਾ ਅਸ਼ਨਾਨ ਕਰਾਂਦੇ, ਫੇਰ ਸੰਗਤਾਂ ਦਾ। ਪਰਕਾਸ਼ ਅਸਥਾਨ ਵਿਚ ਝਾੜੂ ਦੇਣ ਦਾ ਨਿਯਮ ਭੀ ਕਰ ਲਿਆ। ਜਿਨ੍ਹੀਂ ਦਿਨੀਂ ਵਡੇ ਸੰਤਾਂ ਚੱਕੀ ਪੀਹਣ ਦਾ ਸੰਕਲਪ ਕੀਤਾ ਸੀ ਤਾਂ ਇਹ ਭੀ ਸੰਤਾਂ ਦੇ ਨਾਲ ਚੱਕੀ ਬੈਠ ਕੇ ਪੀਠਾ ਕਰਨ ਜੋ ਓਹਨਾਂ ਨੂੰ ਖੇਚਲ ਘੱਟ ਹੋਵੇ। ਫੇਰ ਹੌਲੀ ਹੌਲੀ ਉਹਨਾਂ ਕੋਲੋਂ ਚੱਕੀ ਛੁਡਾ ਲਈ। ਇਕੱਲੇ ਕਿਤਨਾ ਕਿਤਨਾ ਆਟਾ ਲੰਗਰ ਵਿਚ ਪੀਹ ਕੇ ਪਾਇਆ ਕਰਨ। ਇਕ ਵਾਰੀ ਦਾ ਜ਼ਿਕਰ ਹੈ ਕਿ ਵਿਦਿਆਰਥੀਆਂ ਸਲਾਹ ਕੀਤੀ ਕਿ ਵਾਰੀ ਵਾਰੀ ਸਭ ਪ੍ਰਕਾਸ਼ ਅਸਥਾਨ ਦੀਆਂ ਦਰੀਆਂ ਝਾੜਿਆ ਕਰਨ। ਸੰਤ ਸੇਵਾ ਕਰਨ ਨਾਲ ਅੰਤਹ-ਕਰਨ ਦੀ ਸ਼ੁਧੀ ਮੰਨਦੇ ਸਨ। ਮਨ ਨੂੰ ਵੱਸ ਕਰਨ ਦਾ ਤੇ ਸਿੱਧੇ ਰਾਹ ਪਾਣ ਦਾ ਸਭ ਤੋਂ ਚੰਗਾ ਕੰਮ ਤੇ ਸੌਖਾ ਰਾਹ ਓਹ ਕਿਹਾ ਕਰਦੇ ਸਨ ਕਿ ਸੇਵਾ ਹੈ। ਓਹ ਸਾਖੀ ਕਰਿਆ ਕਰਦੇ ਸਨ।

ਇਕ ਚੱਕਰਵਰਤੀ ਰਾਜਾ ਸੀ। ਉਸ ਦੀਆਂ ਦੋ ਰਾਣੀਆਂ ਸਨ। ਇਕ ਛੋਟੀ ਤੇ ਇਕ ਵੱਡੀ। ਰਾਜਾ ਛੋਟੀ ਦੇ ਵੱਸ ਹੋਇਆ ਹੋਇਆ ਸੀ। ਸਦਾ ਉਸੇ ਕੋਲ ਹੀ ਰਹਿੰਦਾ। ਵੱਡੀ ਰਾਣੀ ਨੇ ਕੁਝ ਵਿਚਾਰ ਕੀਤੀ ਤਾਂ ਲਗੀ ਸੇਵਾ ਕਰਨ। ਛੋਟੀ ਰਾਣੀ ਦੇ ਲੰਗਰ ਵਿਚ ਆ ਕੇ ਜੂਠੇ ਭਾਂਡੇ ਮਾਂਜਿਆ ਕਰੇ। ਇਤਨੀ ਸੇਵਾ ਕੀਤੀ ਕਿ ਛੋਟੀ ਰਾਣੀ ਪ੍ਰਸੰਨ ਹੋ ਗਈ ਤੇ ਕਹਿਣ ਲੱਗੀ ਕਿ ਮੰਗ ਜੋ ਕੁਝ ਮੰਗਣਾ ਹੈ। ਵੱਡੀ ਨੇ ਕਿਹਾ ਕਿ ਇਕ ਦਿਨ ਰਾਜੇ ਨੂੰ ਮੇਰੇ ਘਰ ਆ ਜਾਣ ਦੇ। ਬੱਸ ਹੋਰ ਕਿਸੇ ਸ਼ੈ ਦੀ ਲੋੜ ਨਹੀਂ। ਤਾਂ ਛੋਟੀ ਨੇ ਇਕ ਵੱਡੀ ਗੱਲ ਜਾਣ ਕੇ ਉਸ ਕੋਲੋਂ ਨੌਲੱਖਾ ਹਾਰ ਜੋ ਉਸ ਨੂੰ ਪੇਕਿਆਂ ਨੇ ਦਿੱਤਾ ਸੀ, ਇਸ ਦੇ ਇਵਜ਼ ਵਿਚ ਮੰਗਿਆ। ਵੱਡੀ ਨੇ ਝੱਟ ਦੇ ਦਿੱਤਾ। ਰਾਜਾ ਵੱਡੀ ਦੇ ਘਰ ਗਿਆ। ਵੱਡੀ ਦੀ ਨਿਰਮਾਣ ਸੇਵਾ ਕਰਕੇ ਉਸ ਦਾ ਹੀ ਹੋ ਗਿਆ ਤੇ ਮੁੜ ਛੋਟੀ ਦੇ ਘਰ ਨਾ ਗਿਆ। ਇਥੇ ਇਹ ਭੀ ਕਿਹਾ ਕਰਦੇ ਸਨ ਕਿ ਰਾਜੇ ਨੇ ਪੁੱਛਿਆ ਵੱਡੀ ਰਾਣੀ ਨੂੰ ਕਿ ਤੂੰ ਮੇਰਾ ਏਧਰ ਆਉਣਾ ਛੋਟੀ ਰਾਣੀ ਕੋਲੋਂ ਕਿਸ ਤਰ੍ਹਾਂ ਮਨਵਾਇਆ। ਉਸ ਨੇ ਬਿਨੈ ਕੀਤੀ ਕਿ ਉਸ ਨੇ ਨੌਲੱਖਾ ਹਾਰ ਮੰਗਿਆ ਤੇ ਮੈਂ ਉਸ ਨੂੰ ਤੁੱਛ ਜਾਣ ਕੇ ਆਪ ਜੀ ਦੇ ਮੇਲ ਨੂੰ ਬੇਸ਼ਬਹਾ ਜਾਣ ਕੇ ਝੱਟ ਦੇ ਛੱਡਿਆ। ਰਾਜੇ ਨੂੰ ਸੋਝੀ ਹੋਈ ਕਿ ਛੋਟੀ ਰਾਣੀ ਨੇ ਤਾਂ ਮੈਨੂੰ ਨੌਲੱਖ ਤੋਂ ਭੀ ਘੱਟ ਜਾਤਾ ਹੈ। ਉਸ ਦੇ ਜਾਣਾ ਹੀ ਛੱਡ ਦਿੱਤਾ ਤੇ ਵੱਡੀ ਰਾਣੀ ਦਾ ਹੀ ਹੋ ਰਿਹਾ। ਸੋ ਇਸੇ ਤਰ੍ਹਾਂ ਮਨ ਰਾਜਾ ਹੈ। ਵੱਡੀ ਰਾਣੀ ਸ਼ੁੱਧ ਬੁਧੀ ਹੈ। ਕੁਬੁਧੀ ਛੋਟੀ ਰਾਣੀ ਹੈ। ਭਾਂਡੇ ਮਾਂਜਣੇ ਸਾਧ ਸੰਗਤ ਦੀ ਸੇਵਾ ਹੈ। ਮਨ ਰਾਜਾ ਸ਼ੁੱਧ ਬੁਧੀ ਦੇ ਘਰ ਆਇਆ ਤਾਂ ਕੁਬੁਧ ਦਾ ਤਿਆਗ

ਹੀ ਕਰ ਛੱਡਿਆ। ਨੌਂ ਗੋਲਕਾਂ ਦੇ ਵਿਸ਼ੇ ਨੌਲੱਖਾ ਹਾਰ ਹੈ। ਮਨ ਨੇ ਕਿਹਾ ਕਿ ਮੈਂ ਜੋ ਸਰਬ ਸੰਸਾਰ ਦਾ ਪਰਕਾਸ਼ਕ ਹਾਂ, ਕੁਬੁਧੀ ਨੇ ਮੈਨੂੰ ਨੌਂ ਗੋਲਕਾਂ ਦਾ ਵਿਸ਼ਾ ਹੀ ਸਮਝ ਛੱਡਿਆ ਹੈ। ਸੋ ਇਸ ਤਰ੍ਹਾਂ ਸ਼ੁੱਧ ਬੁਧੀ ਦੇ ਘਰ ਆ ਕੇ ਮਨ ਨੂੰ ਸੋਝੀ ਅਥਵਾ ਅਮਲੀ ਗਿਆਨ ਪ੍ਰਾਪਤ ਹੋਇਆ। ਸ਼ੁੱਧ ਬੁਧੀ ਨੇ ਅਥਵਾ ਵੱਡੀ ਰਾਣੀ ਨੇ ਰਾਜੇ ਨੂੰ ਨਿਰਮਾਣ ਸੇਵਾ ਤੇ ਨੌਲੱਖੇ ਹਾਰ ਦੀ ਕੁਰਬਾਨੀ (ਇਹ ਭੀ ਸੇਵਾ ਹੈ) ਨਾਲ ਭਟਕਦੇ ਰਾਜੇ ਨੂੰ ਆਪਣੇ ਘਰ ਲੈ ਆਂਦਾ। ਮਤਲਬ ਇਹ ਹੈ ਕਿ ਸੇਵਾ ਸਭ ਤੋਂ ਵੱਧ ਅੰਤਹ-ਕਰਣ ਦੀ ਸ਼ੁਧੀ ਕਰਦੀ ਹੈ ਤੇ ਸੇਵਾ ਨਾਲ ਹੀ ਮਨ ਨੂੰ ਵਸ ਕਰੀਦਾ ਹੈ।

"ਸਤਿਗੁਰ ਕੀ ਸੇਵਾ ਸਫਲ ਹੈ ਜੇ ਕੋ ਕਰੈ ਚਿਤੁ ਲਾਇ॥"
"ਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ॥"

ਸੋ ਸੰਤਾਂ ਨੇ ਉਥੇ ਅਤੁਟ ਸੇਵਾ ਕੀਤੀ। ਸਾਰੇ ਗੁਰਦੁਆਰੇ ਦੀਆਂ ਦਰੀਆਂ ਝਾੜਨ ਦੀ ਸੇਵਾ ਭੀ ਹਰ ਰੋਜ਼ ਦੀ ਆਪਣੇ ਜ਼ੁਮੇਂ ਹੀ ਲੈ ਲਈ। ਉਹ ਕਿਹਾ ਕਰਦੇ ਸਨ ਕਿ ਸਾਧ ਸੰਗਤ ਦੇ ਜੋੜਿਆਂ ਤੇ ਚਰਨਾਂ ਦੀ ਧੂੜ ਜਿਤਨੀ ਬਹੁਤੀ ਅੰਦਰ ਜਾਵੇ ਉਤਨਾ ਹੀ ਮਨ ਨੂੰ ਬਹੁਤ ਸ਼ੁੱਧ ਕਰਦੀ ਹੈ। ਸਾਡੇ ਨੇਤਰਾਂ ਤੇ ਸਾਡੇ ਸ਼ਰੀਰ ਨੂੰ ਇਹ ਰੋਗੀ ਨਹੀਂ ਬਣਾਂਦੀ, ਸਗੋਂ ਇਹ ਨੇਤਰਾਂ ਦੀ ਜੋਤ ਨੂੰ ਤੇਜ ਕਰਦੀ ਹੈ। ਸਾਡੇ ਸ਼ਰੀਰ ਤੇ ਮਨ ਨੂੰ ਸਦਾ ਲਈ ਅਰੋਗ ਕਰਦੀ ਹੈ। ਸਥੂਲ ਸਾਇੰਸ ਗਿਆਤਾ ਤੇ ਮਾਦੀ ਦੇਹ ਦੇ ਡਾਕਟਰਾਂ ਨੂੰ ਮਨ ਅਤੇ ਆਤਮਾ ਦੇ ਡਾਕਟਰਾਂ ਕੋਲੋਂ ਇਹ ਗੱਲ ਸਿਖਣੀ ਚਾਹੀਦੀ ਹੈ।

ਵਡੇ ਸੰਤ ਬਾਹਰ ਸਿਮਰਨ ਲਈ ਜਦ ਜਾਇਆ ਕਰਦੇ ਸਨ ਤਾਂ ਨਾਲ ਆਪਣੇ ਇਕ ਪਾਣੀ ਦੀ ਟਿੰਡ ਭਰ ਕੇ ਲੈ ਜਾਂਦੇ ਸਨ। ਲੋੜ ਅਨੁਸਾਰ ਜਲ ਵਰਤ ਲਿਆ ਕਰਦੇ ਸਨ। ਇਕ ਦਿਨ ਕੜਕਦੀ ਧੁਪ ਵਿਚ ਮਹਾਤਮਾ ਜੀ ਦੀ ਟਿੰਡ ਪਾਣੀ ਦੀ ਭਰੀ ਹੋਈ ਬਾਹਰ ਕਿਤੇ ਰੁੜ੍ਹ ਗਈ। ਉਸੇ ਵੇਲੇ ਸੰਤ ਗਿਆਨੀ ਸੁੰਦਰ ਜੀ ਦੇ ਮਨ ਨੂੰ ਤਰਕ ਵੱਜੀ ਕਿ ਮਹਾਤਮਾ ਜੀ ਤਾਂ ਪਿਆਸੇ ਹੋਣਗੇ। ਠੰਡੇ ਜਲ ਦਾ ਗੜਵਾ ਭਰਿਆ ਤੇ ਧੁਪੇ ਹੀ ਮਹਾਤਮਾ ਜੀ ਦੀ ਭਾਲ ਵਿਚ ਟੁਰ ਪਏ।

ਇਹ ਸ਼ਬਦ ਉਚੀ ਉਚੀ ਗਾ ਗਾ ਕੇ ਪ੍ਰੇਮ ਵਿਚ ਮਗਨ ਟੁਰੇ ਜਾਣ:-

ਸਲੋਕ ਮ: ੫॥

"ਸੁਣਿ ਸਜਣ ਪ੍ਰੀਤਮ ਮੇਰਿਆ ਮੈ ਸਤਿਗੁਰੁ ਦੇਹੁ ਦਿਖਾਲਿ॥
ਹਉ ਤਿਸੁ ਦੇਵਾ ਮਨੁ ਆਪਣਾ ਨਿਤ ਹਿਰਦੈ ਰਖਾ ਸਮਾਲਿ॥
ਇਕਸੁ ਸਤਿਗੁਰ ਬਾਹਰਾ ਧ੍ਰਿਗੁ ਜੀਵਣੁ ਸੰਸਾਰਿ॥
ਜਨ ਨਾਨਕ ਸਤਿਗੁਰੁ ਤਿਨਾ ਮਿਲਾਇਓਨੁ
ਜਿਨ ਸਦ ਹੀ ਵਰਤੈ ਨਾਲਿ॥੧॥

ਮ: ੫॥

ਮੇਰੈ ਅੰਤਰਿ ਲੋਚਾ ਮਿਲਣ ਕੀ ਕਿਉ ਪਾਵਾ ਪ੍ਰਭ ਤੋਹਿ॥
ਕੋਈ ਐਸਾ ਸਜਣੁ ਲੋੜਿ ਲਹੁ ਜੋ ਮੇਲੇ ਪ੍ਰੀਤਮੁ ਮੋਹਿ॥
ਗੁਰਿ ਪੂਰੈ ਮੇਲਾਇਆ ਜਤ ਦੇਖਾ ਤਤ ਸੋਇ॥
ਜਨ ਨਾਨਕ ਸੋ ਪ੍ਰਭੁ ਸੇਵਿਆ ਤਿਸੁ ਜੇਵਡੁ ਅਵਰੁ ਨ ਕੋਇ॥੨॥

ਪਉੜੀ॥

ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ॥
ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ॥
ਕੋਇ ਨ ਕਿਸ ਹੀ ਵਸਿ ਸਭਨਾ ਇਕ ਧਰ॥
ਪਾਲੇ ਬਾਲਕ ਵਾਗਿ ਦੇ ਕੈ ਆਪਿ ਕਰ॥
ਕਰਦਾ ਅਨਦ ਬਿਨੋਦ ਕਿਛੂ ਨ ਜਾਣੀਐ॥
ਸਰਬ ਧਾਰ ਸਮਰਥ ਹਉ ਤਿਸੁ ਕੁਰਬਾਣੀਐ॥
ਗਾਈਐ ਰਾਤਿ ਦਿਨੰਤੁ ਗਾਵਣ ਜੋਗਿਆ॥
ਜੋ ਗੁਰ ਕੀ ਪੈਰੀ ਪਾਹਿ ਤਿਨੀ ਹਰਿ ਰਸੁ ਭੋਗਿਆ॥੨॥

ਖਾਰੀਆਂ ਸਟੇਸ਼ਨ ਤੋਂ ਅੱਗੇ ਲੰਘ ਗਏ। ਰੇਲ ਦੇ ਪੁਲ ਦੇ ਬਰਾਬਰ ਇਕ ਬਿਰਛ ਹੇਠਾਂ ਮਹਾਤਮਾ ਜੀ ਬੈਠੇ ਇਸ ਤਰ੍ਹਾਂ ਆਪਣੇ ਆਪ ਨੂੰ ਹੱਸ ਕੇ ਕਹਿੰਦੇ ਸਨ। "ਪੀ ਲੈ ਪਾਣੀ, ਰਖਦਾ ਸੈਂ ਟਿੰਡ ਭਰ ਕੇ ਕੋਲ।" ਸੰਤ ਪਿਛੋਂ ਕੋਲ ਹੀ ਸਨ, ਝੱਟ ਅਗੋਂ ਦੀ ਹੋ ਕੇ ਗੜਵਾ ਅੱਗੇ ਰੱਖ ਦਿਤਾ ਤੇ ਮੱਥਾ ਟੇਕ ਕੇ ਆਗਿਆ ਅਨੁਸਾਰ ਬੈਠ ਗਏ। ਮਹਾਤਮਾ ਜੀ ਨੇ ਜਲ ਛਕਿਆ ਤੇ ਮੇਹਰ ਦੀ ਨਿਗਾਹ ਨਾਲ ਸੰਤਾਂ ਦੇ ਮੂੰਹ ਵਲ ਤੱਕਿਆ। ਇਨ੍ਹਾਂ ਦੀ ਸੇਵਾ ਤੋਂ ਅੱਗੇ ਹੀ ਪਰਸੰਨ ਹੋ

ਚੁਕੇ ਸਨ। ਅੱਜ ਅੱਖਾਂ ਵਿਚੋਂ ਪੁਰ ਜ਼ੋਰ ਬਿਜਲੀ ਸੰਤਾਂ ਦੀਆਂ ਅੱਖਾਂ ਵਿਚ ਇਸ ਤਰ੍ਹਾਂ ਭਰੀ ਕਿ ਸੰਤਾਂ ਨੂੰ ਆਪੇ ਦੀ ਸੁਧ ਹੀ ਨਾ ਰਹੀ। ਸੰਤਾਂ ਨੇ ਆਪਣੇ ਇਕ ਨਿਕਟਵਰਤੀ ਸੇਵਕ ਨੂੰ ਇਹ ਭੀ ਕਿਹਾ ਸੀ ਕਿ ਉਸ ਵੇਲੇ ਉਨ੍ਹਾਂ ਨੂੰ ਗੁਰੂ ਨਾਨਕ ਸਾਹਿਬ ਦੇ ਪਰਤੱਖ ਦਰਸ਼ਨ ਹੋਏ। ਮਹਾਤਮਾ ਜੀ ਉਠ ਕੇ ਇਕ ਪਾਸੇ ਨੂੰ ਟੁਰ ਚੱਲੇ ਤਾਂ ਸੰਤ ਭੀ ਪਿਛੇ ਟੁਰਨ ਲੱਗੇ ਤਾਂ ਮਹਾਤਮਾ ਜੀ ਨੇ ਕਿਹਾ ਕਿ ਤੁਸੀਂ ਏਥੇ ਹੀ ਅਨੰਦ ਲਵੋ ਤੇ ਹੁਣ ਬੱਸ ਵਾਹਿਗੁਰੂ ਮੰਤਰ ਵਿਚ ਬਿਰਤੀ ਇਕਾਗਰ ਕਰੋ। ਮਨ ਅਭਿਆਸ ਵਿੱਚ ਏਤਨਾ ਇਕਾਗਰ ਹੋਇਆ ਕਿ ਚੌਂਕੜੀ ਮਾਰ ਕੇ ਬੈਠ ਗਏ ਤੇ ਆਪਣੇ ਆਪ ਨੂੰ ਭੁਲ ਗਏ। ਦਿਨ ਡੁਬੇ ਮਹਾਤਮਾ ਜੀ ਓਧਰੋਂ ਮੁੜੇ ਤਾਂ ਸੰਤਾਂ ਨੂੰ ਇਕ ਟਕ ਸਮਾਧੀ ਵਿਚ ਡਿੱਠਾ। ਮਹਾਤਮਾ ਜੀ ਨੇ ਹਲੂਣ ਕੇ ਸੰਤਾਂ ਨੂੰ ਚਲਣ ਲਈ ਕਿਹਾ ਤੇ ਸਤਿ ਬਚਨ ਕਹਿ ਕੇ ਇਹ ਸ਼ਬਦ ਪ੍ਰੇਮ ਵਿਚ ਭਿਜ ਕੇ ਸੁਣਾਇਆ :—

ਰਾਮਕਲੀ ਕੀ ਵਾਰ ਮ: ੫॥

ਸਲੋਕ ਮ: ੫॥

ਜੈਸਾ ਸਤਿਗੁਰੁ ਸੁਣੀਦਾ ਤੈਸੋ ਹੀ ਮੈ ਡੀਠੁ॥
ਵਿਛੁੜਿਆ ਮੇਲੇ ਪ੍ਰਭੂ ਹਰਿ ਦਰਗਹ ਕਾ ਬਸੀਠੁ॥
ਹਰਿ ਨਾਮੋ ਮੰਤ੍ਰੁ ਦ੍ਰਿੜਾਇਦਾ ਕਟੇ ਹਉਮੈ ਰੋਗੁ॥
ਨਾਨਕ ਸਤਿਗੁਰੁ ਤਿਨਾ ਮਿਲਾਇਆ ਜਿਨਾ ਧੁਰੇ ਪਇਆ ਸੰਜੋਗੁ॥੧॥

ਮ: ੫॥

ਇਕੁ ਸਜਣੁ ਸਭਿ ਸਜਣਾ ਇਕੁ ਵੈਰੀ ਸਭਿ ਵਾਦਿ॥
ਗੁਰਿ ਪੂਰੇ ਦੇਖਾਲਿਆ ਵਿਣੁ ਨਾਵੈ ਸਭ ਬਾਦਿ॥
ਸਾਕਤ ਦੁਰਜਨ ਭਰਮਿਆ ਜੋ ਲਗੇ ਦੂਜੈ ਸਾਦਿ॥
ਜਨ ਨਾਨਕਿ ਹਰਿ ਪ੍ਰਭੁ ਬੁਝਿਆ ਗੁਰ ਸਤਿਗੁਰ ਕੈ ਪਰਸਾਦਿ॥੨॥

ਪਉੜੀ॥

ਥਟਣਹਾਰੈ ਥਾਟੁ ਆਪੇ ਹੀ ਥਟਿਆ॥
ਆਪੇ ਪੂਰਾ ਸਾਹੁ ਆਪੇ ਹੀ ਖਟਿਆ॥
ਆਪੇ ਕਰਿ ਪਾਸਾਰੁ ਆਪੇ ਰੰਗ ਰਟਿਆ॥
ਕੁਦਰਤਿ ਕੀਮ ਨ ਪਾਇ ਅਲਖ ਬ੍ਰਹਮਟਿਆ॥

ਅਗਮ ਅਥਾਹ ਬੇਅੰਤ ਪਰੈ ਪਰਟਿਆ॥
ਆਪੇ ਵਡ ਪਾਤਿਸਾਹੁ ਆਪਿ ਵਜੀਰਟਿਆ॥
ਕੋਇ ਨ ਜਾਣੈ ਕੀਮ ਕੇਵਡੁ ਮਟਿਆ॥
ਸਚਾ ਸਾਹਿਬੁ ਆਪਿ ਗੁਰਮੁਖਿ ਪਰਗਟਿਆ॥੧॥

ਬਸ ਉਸ ਤੋਂ ਪਿਛੋਂ ਸੰਤ ਨਿਯਮ ਨਾਲ ਮਹਾਤਮਾ ਜੀ ਦੇ ਨਾਲ ਪਾਣੀ ਦਾ ਗੜਵਾ ਲੈ ਜਾਂਦੇ ਤੇ ਦਿਨ ਡੁਬੇ ਤਕ ਹਰ ਵਕਤ ਅਭਿਆਸ ਵਿਚ ਲਗੇ ਰਹਿੰਦੇ। ਸੰਝ ਸਵੇਰੇ ਦੀਵਾਨ ਵਿਚ ਬੈਠੀ ਸੰਗਤਿ ਦੇ ਜੋੜੇ ਭੀ ਝਾੜਦੇ, ਰਾਤ ਨੂੰ ਲੰਗਰ ਲਈ ਆਟਾ ਹਥੀਂ ਪੀਂਹਦੇ।

ਇਕ ਦਿਨ ਦੀ ਗੱਲ ਹੈ ਕਿ ਸੰਤ ਚੱਕੀ ਪੀਹ ਰਹੇ ਸਨ। ਓਧਰੋਂ ਚੱਕੀ ਪੀਹ ਰਹੇ ਹਨ, ਓਧਰੋਂ ਇਕ ਭਿਆਨਕ ਜਿਹਾ ਚਮਤਕਾਰ ਭੀ ਵਰਤ ਰਿਹਾ ਹੈ। ਇਕ ਕਾਲਾ ਭਿਆਨਕ ਸ਼ਕਲ ਵਾਲਾ ਆਦਮੀ ਹੈ। ਹੱਥ ਵਿਚ ਇਕ ਗੋਹੇ ਦੀ ਪਾਥੀ ਅੱਗ ਨਾਲ ਦਗ ਰਹੀ ਹੈ। ਝਟ ਪਟ ਅਗੇ ਆਇਆ ਤੇ ਸੰਤਾਂ ਨੂੰ ਦਬਣਾ ਚਾਹਿਆ। ਸੰਤਾਂ ਨੇ ਸਤਿਗੁਰੁ ਨਾਨਕ ਦਸਮੇਸ਼ ਜੀ ਨੂੰ ਯਾਦ ਕਰਕੇ ਅਕਾਲ ਪੁਰਖ ਦਾ ਧਿਆਨ ਧਰਿਆ ਤੇ ਮੂਲ ਮੰਤ੍ਰ ਦਾ ਪਾਠ ਕਰਦਿਆਂ ਉਸ ਨੂੰ ਇਕ ਲੱਤ ਮਾਰੀ। ਓਹ ਦੈਂਤ ਅਲੋਪ ਹੋ ਗਿਆ। ਅਗਲੇ ਦਿਨ ਸੰਤਾਂ ਮਹਾਤਮਾ ਜੀ ਪਾਸ ਇਹ ਜ਼ਿਕਰ ਕੀਤਾ ਤਾਂ ਉਨ੍ਹਾਂ ਕਿਹਾ ਤੁਹਾਡੇ ਜਨਮ ਜਨਮਾਤ੍ਰਾਂ ਦੇ ਵੈਰੀ ਦਾ ਨਾਸ ਹੋ ਗਿਆ ਹੈ।

ਇਸੇ ਤਰ੍ਹਾਂ ਸੰਤ ਆਪਣੀ ਸੇਵਾ ਤੇ ਅਭਿਆਸ ਦਾ ਪਰੋਗਰਾਮ ਪੂਰਾ ਨਿਭਾਂਦੇ ਰਹੇ। ਇਕ ਦਿਨ ਖਿਆਲ ਆਇਆ ਕਿ ਮਹਾਤਮਾ ਜੀ ਪਾਸੋਂ ਕੋਈ ਕਸਰ ਰਹਿ ਗਈ ਹੈ ਤਾਂ ਉਸ ਦਾ ਉਪਦੇਸ਼ ਲਈਏ। ਪਹਿਲੋਂ ਰਿਦੇ ਵਿਚ ਉਪਦੇਸ਼ ਲੈਣ ਲਈ ਥਾਂ ਬਣਾਇਆ। ਓਹ ਕਿਹਾ ਕਰਦੇ ਸਨ ਕਿ **ਜਦ ਤਕ ਮਨ ਵਿਚ ਸਤਿ ਉਪਦੇਸ਼ ਲੈਣ ਲਈ ਥਾਂ ਹੀ ਨਾ ਹੋਵੇ ਤਦ ਤਕ ਨਾ ਹੀ ਉਪਦੇਸ਼ ਲੈਣਾ ਚਾਹੀਦਾ ਹੈ ਤੇ ਨਾ ਹੀ ਦੇਣ ਵਾਲੇ ਨੂੰ ਦੇਣਾ ਚਾਹੀਦਾ ਹੈ।** ਓਹ ਇਕ ਸਾਖੀ ਕਿਹਾ ਕਰਦੇ ਸਨ :

ਕਿਸੇ ਰਾਜੇ ਨੇ ਕਿਸੇ ਮਹਾਤਮਾ ਪੁਰਸ਼ ਨੂੰ ਕਿਹਾ ਕਿ ਮੈਨੂੰ ਉਪਦੇਸ਼ ਦਿਓ। ਮਹਾਤਮਾ ਜੀ ਨੇ ਕਿਹਾ ਕਿ ਪਾਤਸ਼ਾਹ ! ਇਕ ਮਕਾਨ ਬਣਾਓ, ਜਿਸ ਦਾ ਇਕੋ

ਬੂਹਾ ਹੋਵੇ। ਇਸੇ ਤਰ੍ਹਾਂ ਕੀਤਾ ਗਿਆ। ਮਕਾਨ ਬਣ ਹਟਿਆ ਤਾਂ ਮਹਾਂ ਪੁਰਸ਼ ਨੇ ਕਾਰੀਗਰਾਂ ਨੂੰ ਕਹਿ ਕੇ ਉਸ ਵਿਚ ਸਾਰੇ ਥੰਮ ਹੀ ਥੰਮ ਚੁਣਵਾ ਦਿਤੇ ਤੇ ਜੋ ਬੂਹਾ ਸੀ ਉਹ ਬੰਦ ਕਰਵਾ ਦਿਤਾ। ਫਿਰ ਰਾਜਾ ਨੂੰ ਕਿਹਾ ਕਿ ਪਾਤਸ਼ਾਹ ਜੀ! ਹੁਣ ਇਸ ਵਿਚ ਨਿਵਾਸ ਕਰੋ ਤੇ ਇਥੇ ਉਪਦੇਸ ਦੇਵਾਂਗਾ। ਪਾਤਸ਼ਾਹ ਨੇ ਕਿਹਾ, ਸੰਤ ਜੀ ਅੱਵਲ ਤਾਂ ਕੋਈ ਬੂਹਾ ਹੀ ਨਹੀਂ। ਜੇ ਭਲਾ ਬੂਹਾ ਭੰਨ ਭੀ ਲਈਏ ਤਾਂ ਅੰਦਰ ਥਾਂ ਨਹੀਂ। ਤਾਂ ਸੰਤਾਂ ਕਿਹਾ ਇਸੇ ਤਰ੍ਹਾਂ ਤੇਰੇ ਅੰਦਰ ਭੀ ਕੋਈ ਥਾਂ ਨਹੀਂ ਉਪਦੇਸ਼ ਲਈ। ਪਹਿਲੋਂ ਤਾਂ ਬੂਹਾ ਹੀ ਬੰਦ ਹੈ। ਮਨ ਦਾ ਤਾਕ ਖੁਲ੍ਹਾ ਨਹੀਂ।

ਦੂਜੇ:–

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ॥

[ਸ੍ਰੀ ਰਾਗ ਮ: ੧॥

ਹੋਰ:—

ਵਸਤੂ ਅੰਦਰਿ ਵਸਤੁ ਸਮਾਵੈ ਦੂਜੀ ਹੋਵੈ ਪਾਸਿ॥

[ਆਸਾ ਦੀ ਵਾਰ

ਸੋ ਇਸ ਤਰ੍ਹਾਂ ਸੰਤਾਂ ਹੋਰ ਉਪਦੇਸ਼ ਲੈਣ ਲਈ ਆਪਣੇ ਆਪ ਨੂੰ ਤਿਆਰ ਕੀਤਾ। ਇਕ ਦਿਨ ਵੈਸਾਖ ਦੇ ਮਹੀਨੇ ਦਿਨੇ ਦਸ ਬਜੇ ਦਾ ਵਕਤ ਸੀ ਕਿ ਪੱਥਾਂ 'ਤੇ ਬੈਠਿਆਂ ਸੰਤਾਂ ਮਹਾਤਮਾਂ ਜੀ ਅਗੇ ਬਿਨੈ ਕੀਤੀ ਕਿ ਸਤਿਗੁਰੂ ਨਾਨਕ-ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਕਮਾਵਣ ਦਾ ਬਲ ਬਖਸ਼ੋ ਤੇ ਉਪਦੇਸ਼ ਦਿਓ। ਇਤਨਾ ਕਹਿ ਕੇ ਚਰਨਾਂ ਉਪਰ ਸੀਸ ਰੱਖ ਦਿਤਾ। ਉਨ੍ਹਾਂ ਦੇ ਨਿਕਟਵਰਤੀ ਸੱਜਣ ਨੇ ਉਸ ਸਮੇਂ ਦਾ ਹਾਲ ਇਨ੍ਹਾਂ ਅੱਖਰਾਂ ਵਿਚ ਲਿਖਿਆ ਹੈ:—

"ਸੰਤ ਪ੍ਰੇਮ ਵਿਚ ਭਿੱਜ ਗਏ ਸਨ। ਵੱਡੇ ਸੰਤਾਂ ਕਿਰਪਾ ਕਰਕੇ ਧਰਤੀ ਅਸਮਾਨ ਵਿਚ ਇਕ ਰੂਪ ਅਖੰਡ ਜੋਤ ਦਸੋਂ ਸਤਿਗੁਰੂ ਸਾਹਿਬਾਨ ਚਾਰ ਚੁਫੇਰੇ ਦ੍ਰਿਸ਼ਟੀ ਕਰਵਾਏ। ਹਰ ਥਾਂ ਉਨ੍ਹਾਂ ਨੂੰ ਸਤਿਗੁਰੂ ਜੀ ਹੀ ਦਿਸਣ। ਲੱਖਾਂ ਵਾਰ ਬੰਦਨਾ ਕਰੀ। ਧੰਨ ਗੁਰੂ ਨਾਨਕ ਦਸਮੇਸ਼ ਪਿਆਰੇ। ਧੰਨ! ਬਖਸ਼ ਲਓ, ਇਹ ਹੈ ਅਰਜੋਈ ਮੇਰੀ......ਕੰਠ ਰੁਕ ਗਿਆ। ਮਨ ਅਤੀ ਵਿਸਮਾਦ ਵਿਚ ਆ ਗਿਆ:—

ਖੂਬੁ ਖੂਬੁ ਖੂਬੁ ਖੂਬੁ ਖੂਬੁ ਤੇਰੋ ਨਾਮੁ॥
ਝੂਠੁ ਝੂਠੁ ਝੂਠੁ ਝੂਠੁ ਦੁਨੀ ਗੁਮਾਨੁ॥

[ਭੈਰਉ ਮ: ੫॥

ਅਚਰਜੁ ਕਿਛੁ ਕਹਣੁ ਨ ਜਾਈ॥
ਬਸਤੁ ਅਗੋਚਰ ਭਾਈ॥੧॥ ਰਹਾਉ॥
ਮੋਲੁ ਨਾਹੀ ਕਛੁ ਕਰਣੈ ਜੋਗਾ ਕਿਆ ਕੋ ਕਹੈ ਸੁਣਾਵੈ॥
ਕਥਨ ਕਹਣ ਕਉ ਸੋਝੀ ਨਾਹੀ ਜੋ ਪੇਖੈ ਤਿਸੁ ਬਣਿ ਆਵੈ॥ ੨॥
ਸੋਈ ਜਾਣੈ ਕਰਣੈਹਾਰਾ ਕੀਤਾ ਕਿਆ ਬੇਚਾਰਾ॥
ਆਪਣੀ ਗਤਿ ਮਿਤਿ ਆਪੇ ਜਾਣੈ ਹਰਿ ਆਪੇ ਪੂਰ ਭੰਡਾਰਾ॥ ੩॥
ਐਸਾ ਰਸੁ ਅੰਮ੍ਰਿਤੁ ਮਨਿ ਚਾਖਿਆ ਤ੍ਰਿਪਤਿ ਰਹੇ ਆਘਾਈ॥
ਕਹੁ ਨਾਨਕ ਮੇਰੀ ਆਸਾ ਪੂਰੀ ਸਤਿਗੁਰ ਕੀ ਸਰਣਾਈ॥੪॥੪॥

[ਰਾਮਕਲੀ ਮ: ੫॥

ਇਕ ਪਹਿਰ ਇਸੇ ਤਰ੍ਹਾਂ ਦਾ ਦ੍ਰਿਸ਼ ਰਿਹਾ।*

---

*ਅੱਜ ਕਲ ਦੇ ਮਨੋਵਿਗਿਆਨਕ ਖੋਜੀ ਇਸ ਦ੍ਰਿਸ਼ ਨੂੰ ਜਾਂ ਉਸ ਟਿੰਡ ਪਾਣੀ ਦੀ ਰੁੜ੍ਹਨ ਸਮੇਂ ਹੋਏ ਦ੍ਰਿਸ਼ ਨੂੰ, ਜਾਂ ਹੋਰ ਇਸ ਤਰ੍ਹਾਂ ਦੇ ਜੋ ਕਈ ਕੌਤਿਕ ਸੰਤਾਂ ਦੇ ਜੀਵਨ ਵਿਚ ਅਗੇ ਆਉਣਗੇ ਇਨ੍ਹਾਂ ਸਭਨਾਂ ਨੂੰ ਉਹ (Hypnotism ਜਾਂ Self-suggestion) ਦੁਆਰਾ ਜੋ ਮਨ ਉਤੇ ਅਸਰ ਹੁੰਦਾ ਹੈ, ਆਦਿ ਨਾਮ ਦੇਣਗੇ । ਪਰੰਤੂ ਇਹ ਹਿਪਨਾਟਿਜ਼ਮ ਨਹੀਂ ਹੈ । ਹਿਪਨਾਟਿਜ਼ਮ ਵਿਚ ਜੋ ਆਦਮੀ ਹਿਪਨੋਟਾਈਜ਼ ਹੁੰਦਾ ਹੈ ਉਸ ਦਾ ਮਨ ਉਸ ਦੇ ਆਪਣੇ ਵਸ ਨਹੀਂ ਹੁੰਦਾ । ਉਸ ਸਮੇਂ ਉਸ ਦੇ ਮਨ ਦੀ ਮੂਲ ਅਵਸਥਾ ਉਤੇ ਹਿਪਨੋਟਾਈਜ਼ ਕਰਨ ਵਾਲੇ ਨੇ ਕਾਬੂ ਪਾਇਆ ਹੋਇਆ ਹੁੰਦਾ ਹੈ । ਹਿਪਨੋਟਾਈਜ਼ ਹੋਣ ਵਾਲਾ ਆਪਣੇ ਸ੍ਵੈ ਗਿਆਨ ਵਿਚ ਨਹੀਂ ਹੁੰਦਾ । ਜਦ ਹਿਪਨੋਟਿਜ਼ਮ ਦਾ ਅਸਰ ਦੂਰ ਹੋ ਜਾਂਦਾ ਹੈ ਤਾਂ ਉਹ ਆਪਣੀ ਗਿਆਨ ਅਵਸਥਾ ਵਿਚ ਆਉਂਦਾ ਹੈ । ਸੰਤਾਂ ਮਹਾਂਪੁਰਸ਼ਾਂ ਦੇ ਦ੍ਰਿਸ਼ ਸਾਡੀ ਆਮ ਗਿਆਨ ਅਵਸਥਾ ਵਿਚ ਹੀ ਹੁੰਦੇ ਹਨ । ਦੂਸਰੀ ਗੱਲ ਇਹ ਹੈ ਕਿ ਹਿਪਨੋਟਾਈਜ਼ ਹੋਇਆ ੨ ਮਨੁਖ ਜੋ ਕੁਝ ਹਿਪਨਾਟਿਜ਼ਮ ਦੇ ਅਸਰ ਵਿਚ ਵੇਖਦਾ ਹੈ, ਉਸ ਨੂੰ ਉਹ ਸਭ ਦ੍ਰਿਸ਼ ਜਦ ਉਹ ਮੁੜ ਆਪਣੀ ਅਸਲੀ ਅਵਸਥਾ ਵਿਚ ਆਉਂਦਾ ਹੈ ਤਾਂ ਭੁਲ ਜਾਂਦੇ ਹਨ । ਪਰੰਤੂ ਮਹਾਤਮਾਵਾਂ ਦੀ

ਸੋ ਇਸ ਤਰ੍ਹਾਂ ਮੁਰਾਲੇ ਉਨ੍ਹਾਂ ਅਦੁਤੀ ਅਭਿਆਸ ਕੀਤਾ, ਆਪਣੇ ਸੁਆਸਾਂ ਉਪਰ ਸਿਮਰਨ ਦੇ ਠੱਪੇ ਲਾਏ। ਉਹ ਕਿਹਾ ਕਰਦੇ ਸਨ ਕਿ ਸੁਆਸ ਚਿੱਟੇ ਕਾਗਜ਼ ਹਨ। ਜਿਸ ਤਰ੍ਹਾਂ ਕਾਗਜ਼ਾਂ ਉਪਰ ਬਾਦਸ਼ਾਹੀ ਠੱਪਾ ਲੱਗ ਜਾਵੇ ਤਾਂ ਨੋਟ ਤੇ ਹੁੰਡੀਆਂ ਲੱਖਾਂ ਕਰੋੜਾਂ ਦੀਆਂ ਬਣ ਜਾਂਦੀਆਂ ਨੇ। ਨਹੀਂ ਤਾਂ ਉਹ ਧੇਲੇ ਧੇਲੇ ਦੇ ਕਾਗਜ਼ ਰਹਿੰਦੇ ਹਨ। 'ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ।' ਇਸ ਤਰ੍ਹਾਂ **ਸਵਾਸਾਂ ਉਤੇ ਸਤਿਸੰਗ ਸਿਮਰਨ ਦਾ ਠੱਪਾ ਲੱਗ ਜਾਵੇ ਤਾਂ ਉਹ ਵਡਮੁੱਲੇ ਨੋਟ ਬਣ ਜਾਦੇਂ ਹਨ।**

ਸੁਆਸਾਂ ਤੇ ਮਨੁਖਾ ਜਨਮ ਦੀ ਵਡਮੁੱਲਤਾ ਤੇ ਅਗਿਆਨੀ ਪੁਰਸ਼ਾਂ ਵਲੋਂ ਉਨ੍ਹਾਂ ਦੀ ਨਾਕਦਾਰੀ ਤੇ ਮੁਲ ਨਾ ਪਾਉਣ 'ਤੇ ਇਕ ਦੋ ਕਹਾਣੀਆਂ ਸੁਣਾਇਆ ਕਰਦੇ ਸਨ :—

ਇਕ ਰਾਜਾ ਸ਼ਿਕਾਰ ਗਿਆ ਤੇ ਬਹੁਤ ਤਰੇਹ ਲੱਗੀ। ਜਾਨ ਲਬਾਂ 'ਤੇ ਆਈ ਤਾਂ ਇਕ ਲੱਕੜਹਾਰੇ ਕੋਲੋਂ ਜੋ ਕੋਲੇ ਬਣਾਇਆ ਕਰਦਾ ਸੀ, ਪਾਣੀ ਲੱਭਾ। ਲੱਕੜਹਾਰੇ ਨੇ ਬੜੇ ਪ੍ਰੇਮ ਨਾਲ ਜਲ ਛਕਾਇਆ। ਰਾਜੇ ਨੇ ਇਕ ਅੰਗੂਠੀ ਉਸ ਨੂੰ ਦਾਨ ਕਰ ਦਿੱਤੀ ਤੇ ਕਿਹਾ ਕਿ ਇਹ ਅੰਗੂਠੀ ਲੈ ਕੇ ਮੇਰੇ ਦਰਬਾਰ ਵਿਚ ਆਵੇਂਗਾ ਤਾਂ ਹੋਰ ਭੀ ਇਨਾਮ ਦੇਵਾਂਗਾ। ਕੁਝ ਕਾਲ ਪਾ ਕੇ ਲੱਕੜਹਾਰਾ ਅੰਗੂਠੀ ਲੈ ਕੇ ਰਾਜੇ ਦੇ ਦਰਬਾਰ ਵਿਚ ਹਾਜ਼ਰ ਹੋਇਆ ਤਾਂ ਉਸ ਨੂੰ ਇਕ ਸੰਦਲ (ਚੰਨਣ)

---

ਬਿਰਤੀ ਦਾ ਅਸਰ, ਸੁਆਦ ਤੇ ਅਨੰਦ ਸਦਾ ਰਹਿੰਦਾ ਹੈ ਤੇ ਇਹ ਆਨੰਦ ਮਈ ਝਾਕੀਆਂ ਭੁਲਦੀਆਂ ਨਹੀਂ । ਇਹ ਇਕ ਅਜੇਹਾ ਰਬੀ ਜਾਂ ਨਿਰੰਜਨੀ ਹਿਪਨਾਟਿਜ਼ਮ ਹੈ ਜੋ ਸਾਰੇ ਜੀਵਨ ਨੂੰ ਪਲਟਾ ਦੇ ਦਿੰਦਾ ਹੈ, ਮਨੁਖ ਦਾ ਸੁਭਾ ਉਕਾ ਹੀ ਬਦਲ ਜਾਂਦਾ ਹੈ "ਨਿਝਰੁ ਝਰੈ ਸਹਜ ਧੁਨਿ ਲਾਗੈ ਘਰ ਹੀ ਪਰਚਾ ਪਾਈਐ" ਤੇ ਇਹ ਇਕ ਰਸਤੇ ਇਕ ਟਕ ਬਿਰਤੀ ਸਾਰੀ ਉਮਰ ਰਹਿੰਦੀ ਹੈ। ਇਸ ਦੇ ਮੁਕਾਬਲੇ ਵਿਚ ਮਨੁਖੀ ਹਿਪਨਾਟਿਜ਼ਮ ਨਾਟਕ ਹੈ:–

ਨਾਟਕ ਚੇਟਕ ਕੀਏ ਕੁਕਾਜਾ ॥
ਪ੍ਰਭ ਲੋਗਨ ਕਹਿ ਆਵਤ ਲਾਜਾ ॥
ਜਿਨ ਮਨ ਹਰਿ ਚਰਨਨ ਠਹਿਰਾਇਓ ॥
ਤਿਨ ਕਰ ਡਿੰਭ ਨ ਕਿਸੂ ਦਿਖਾਇਓ ॥

ਦੇ ਬੂਟਿਆਂ ਦਾ ਬਾਗ਼ ਦਾਨ ਕਰ ਦਿੱਤਾ। ਲੱਕੜਹਾਰਾ ਬਾਗ਼ ਵਿਚ ਗਿਆ ਤੇ ਇਕ ਬੂਟੇ ਨਾਲੋਂ ਡੰਡਾ ਲਾਹ ਕੇ ਕੁਹਾੜੇ ਦਾ ਦਸਤਾ ਬਣਾਇਆ। ਫੇਰ ਕੀ ਸੀ, ਕੁਹਾੜੇ ਨਾਲ ਸਾਰੇ ਦਰਖਤ ਵੱਢ ਵੱਢ ਕੇ ਕੋਇਲੇ ਕਰ ਕਰ ਵੇਚ ਛੱਡੇ। ਕੇਵਲ ਉਹ ਇਕੋ ਦਸਤਾ ਹੀ ਚੰਨਣ ਦਾ ਰਹਿ ਗਿਆ। ਬਜ਼ਾਰ ਕੋਇਲੇ ਵੇਚਣ ਗਿਆ ਤਾਂ ਅਗੋਂ ਇਕ ਆਦਮੀ ਨੇ ਕੋਲਿਆਂ ਦਾ ਮੁੱਲ ਤਾਂ ਕੁਝ ਕੌਡੀਆਂ ਹੀ ਦਸਿਆ ਪਰੰਤੂ ਕਹਿਣ ਲੱਗਾ ਕਿ ਇਹ ਦਸਤਾ ਵੇਚਣਾ ਹੋਵੇ ਤਾਂ ਇਤਨੀ ਰਕਮ ਦੇਵਾਂਗਾ। ਲੱਕੜਹਾਰਾ ਬਹੁਤ ਪਛਤਾਇਆ ਤੇ ਕਹਿਣ ਲੱਗਾ ਕਿ ਇਸੇ ਲੱਕੜੀ ਦੇ ਗੱਡਿਆਂ ਦੇ ਗੱਡੇ ਸਾੜ ਕੇ ਮੈਂ ਕੋਇਲੇ ਕਰ ਛੱਡੇ ਹਨ।

ਸੋ ਇਸੇ ਤਰ੍ਹਾਂ ਵਾਹਿਗੁਰੂ ਪਾਤਸ਼ਾਹ ਹੈ, ਜੀਵ ਲੱਕੜਹਾਰਾ ਹੈ, ਚੰਗੇ ਕਰਮ ਕਰਨੇ ਪਾਣੀ ਪਿਉਣਾ ਹੈ। ਵਾਹਿਗੁਰੂ ਰਾਜੇ ਦੀ ਮਿਹਰ ਕਰਕੇ ਮਨੁੱਖਾ ਜਨਮ **ਅੰਗੂਠੀ** ਮਿਲਣੀ ਹੈ। ਉਮਰ ਇਕ ਚੰਨਣ ਦਾ ਬਾਗ਼ ਹੈ ਜਿਸ ਵਿਚ ਸੁਆਸ ਅਨੇਕਾਂ ਬੂਟੇ ਹਨ। ਇਨ੍ਹਾਂ ਸੁਆਸਾਂ ਨੂੰ ਲੱਕੜਹਾਰਾ ਰਾਗ ਦ੍ਵੈਖ ਦੀ ਅੱਗ ਵਿਚ ਸਾੜ ਸਾੜ ਕੋਲੇ ਕਰ ਰਿਹਾ ਹੈ। ਕਿਸੇ ਇਕ ਅੱਧੇ ਵਾਹਿਗੁਰੂ ਪਾਸੇ ਲਗੇ ਸੁਆਸ ਦੀ ਬਹੁੰ ਕੀਮਤ ਪੈਣ ਤੋਂ ਜੀਵ ਨੇ ਬਹੁਤ ਪਸ਼ਚਾਤਾਪ ਕੀਤਾ 'ਅਬ ਪਛਤਾਏ ਕਿਆ ਹੋਤ ਜਬ ਚਿੜੀਆਂ ਚੁਗ ਗਈਂ ਖੇਤ।'

ਇਸੇ ਵਿਸ਼ੇ ਉਤੇ ਉਹ ਇਕ ਹੋਰ ਵੀ ਸਾਖੀ ਸੁਣਾਂਦੇ ਹੁੰਦੇ ਸਨ। ਇਕ ਜ਼ਿਮੀਂਦਾਰ ਦਾ ਇਕ ਨਦੀ ਦੇ ਨਾਲ ਲਗਵਾਂ ਖੇਤ ਸੀ। ਇਸ ਵਿਚ ਉਸ ਨੇ ਬਾਜਰਾ ਬੀਜਿਆ। ਉਸ ਬਾਜਰੇ ਦੀ ਰਾਖੀ ਉਹ ਗੋਪੀਆ ਅਥਵਾ ਗੁਲੇਲ ਲੈ ਕੇ ਗੁਲੇਲੇ ਬਣਾ ਬਣਾ ਕੇ ਚਲਾਈ ਜਾਇਆ ਕਰੇ। ਤੇ ਉਹ ਗੁਲੇਲੇ ਸਭ ਨਦੀ ਵਿਚ ਜਾ ਡਿਗਿਆ ਕਰਨ। ਗੁਲੇਲੇ ਵੱਟਣ ਵਾਸਤੇ ਇਕ ਦਿਨ ਮਿੱਟੀ ਪੁਟਦਾ ਸੀ ਕਿ ਉਸ ਨੂੰ ਇਕ ਲਾਲਾਂ ਜਵਾਹਰਾਂ ਦੀ ਭਰੀ ਹੋਈ ਗਾਗਰ ਲੱਭੀ। ਬੜਾ ਖੁਸ਼ ਹੋਇਆ ਕਿ ਗੁਲੇਲੇ ਵੱਟੇ ਵਟਾਏ ਮਿਲ ਗਏ। ਇਕ ਇਕ ਕਰਕੇ ਸਭ ਚਿੜੀਆਂ ਉਡਾਣ ਵਿਚ ਗੋਪੀਏ ਨਾਲ ਘੁਮਾ ੨ ਨਦੀ ਵਿਚ ਸੁਟ ਮਾਰੇ। ਇਕ ਲਾਲ ਰਹਿੰਦਾ ਸੀ ਕਿ ਉਸ ਦੀ ਵਹੁਟੀ ਰੋਟੀ ਲੈ ਕੇ ਆ ਗਈ। ਉਸ ਨੂੰ ਸੋਹਣਾ ਲਗਾ ਤੇ ਰਖਵਾ ਲਿਆ। ਕਹਿਣ ਲਗਾ, ਇਨ੍ਹਾਂ ਦੀ ਤਾਂ ਮੈਂ ਸਾਰੀ ਗਾਗਰ ਚਲਾ ਛੱਡੀ ਹੈ, ਅਗੋਂ ਔਂਦੀ ਤਾਂ ਹੋਰ ਭੀ ਰਖਾ ਲੈਂਦੀ। ਵਹੁਟੀ ਉਹ ਲਾਲ ਘਰ ਲੈ

ਗਈ। ਜਾ ਕੇ ਇਕ ਸ਼ਾਹ ਦੀ ਵਹੁਟੀ ਕੋਲ ਗੱਲ ਕੀਤੀ ਤਾਂ ਸ਼ਾਹ ਨੂੰ ਪਤਾ ਲਗਾ, ਇਸੇ ਤਰ੍ਹਾਂ ਹੋਰ ਸ਼ਾਹ ਇੱਕਠੇ ਹੋ ਗਏ। ਲਾਲ ਦਾ ਮੁੱਲ ਪੈਣ ਲਗਾ ਤਾਂ ਉਸ ਬਦਲੇ ਸ਼ੀਸ਼ ਮਹਿਲ ਤੇ ਕੋਠੀਆਂ ਤੇ ਘੋੜੇ ਆਦਿ ਉਸ ਜੱਟ ਦੀ ਵਹੁਟੀ ਨੂੰ ਮਿਲੇ। ਬਹੁਤ ਪ੍ਰਸੰਨ ਹੋਈ। ਸ਼ਾਮਾਂ ਪਈਆਂ ਤੋਂ ਜਦ ਜੱਟ ਆਪ ਵਾਪਸ ਆਇਆ ਤਾਂ ਸਾਰੀ ਗਲ ਸੁਣ ਕੇ ਇਤਨਾ ਪਸਚਾਤਾਪ ਕੀਤਾ ਕਿ ਸ਼ੀਸ਼ ਮਹੱਲ ਵਿਚ ਸਿਰ ਮਾਰ ਕੇ ਮਰ ਗਿਆ। ਸੋ ਇਸੇ ਤਰ੍ਹਾਂ ਕਾਲ ਚੱਕਰ ਨਦੀ ਦਾ ਪਰਵਾਹ ਹੈ। ਇਸ ਦੇ ਕਿਨਾਰੇ ਮਨੁਖਾ ਜਨਮ ਸੁਆਸਾਂ ਰੂਪੀ ਲਾਲਾਂ ਦੀ ਭਰੀ ਹੋਈ ਘੜੀ ਹੈ; ਗ੍ਰਿਹਸਥ ਪਰਵਾਰ ਅਥਵਾ ਪੰਜ ਵਿਸ਼ੇ ਬਾਜਰੇ ਦਾ ਖੇਤ ਹੈ। ਇਸ ਦੀ ਖਾਤਰ, ਇਸ ਦੀ ਰਾਖੀ ਵਾਸਤੇ ਸਾਰੇ ਸੁਆਸ ਪੰਜਾਂ ਇੰਦਰੀਆਂ ਦੀ ਗੁਲੇਲ ਅਥਵਾ ਗੋਪੀਏ ਦੇ ਰਾਹੀਂ ਚਲਾ ੨ ਭੈੜੇ ਕੰਮਾਂ ਵਿਚ ਗੁਆ ਦਿਤੇ। ਸ਼ੁੱਧ ਬੁਧੀ ਇਸਤ੍ਰੀ ਪਰੇਰ ਕੇ ਇਸ ਜੱਟ ਜੀਵ ਨੂੰ ਸਾਧ ਸੰਗਤਿ ਵਿਚ ਲਿਆਈ। ਉਥੇ ਰੱਬ ਦਾ ਨਾਮ ਸੁਣਿਆ। ਮਰਨ ਪਿਛੋਂ ਪਰਲੋਕ ਵਿਚ ਗਿਆ ਤਾਂ ਉਨ੍ਹਾਂ ਸਤਿ ਸੰਗਤ ਵਿਚ ਗੁਜ਼ਾਰੇ ਸਵਾਸਾਂ ਦਾ ਬੜਾ ਮੁਲ ਪੈਂਦਾ ਡਿਠਾ ਤਾਂ ਬੇਹਦ ਅਫ਼ਸੋਸ ਕੀਤਾ।

ਸੋ ਇਹ ਮਹਾਂਪੁਰਸ਼ ਸੁਆਸਾਂ ਦਾ ਮੁਲ ਜਾਣਦੇ ਸਨ। ਮੁਰਾਲੇ ਵਿਚ ਰਹਿ ਕੇ ਉਨ੍ਹਾਂ ਨੇ ਇਨ੍ਹਾਂ ਸੁਆਸਾਂ ਦੇ ਕੀਮਤੀ ਨੋਟ ਬਨਾਣ ਵਾਲੀ ਸਿਮਰਨ ਦੀ ਮਸ਼ੀਨ ਲਭ ਲਈ ਸੀ। ਹਉਮੈ ਦਾ ਨਾਸ ਹੋ ਚੁਕਾ ਸੀ। ਹਨੇਰੇ ਵਿਚੋਂ ਪਰਕਾਸ਼ ਵਿਚ ਆ ਚੁਕੇ ਸਨ। ਭਰਮ ਦੀ ਨਵਿਰਤੀ ਹੋ ਚੁਕੀ ਸੀ, 'ਤਪਤ ਕੜਾਹਾ' ਬੁਝ ਕੇ ਸੀਤਲ ਨਾਮ ਨੇ ਨਿਵਾਸ ਕਰ ਲਿਆ ਸੀ :—

ਮਾਰੂ ਮਹਲਾ ੫॥

ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥
ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥ ੧॥
ਆਵਣ ਜਾਣੁ ਰਹਿਓ॥
ਤਪਤ ਕੜਾਹਾ ਬੁਝਿ ਗਇਆ ਗੁਰਿ ਸੀਤਲ ਨਾਮੁ ਦੀਓ॥ ੧॥ ਰਹਾਉ॥
ਜਬ ਤੇ ਸਾਧੂ ਸੰਗੁ ਭਇਆ ਤਉ ਛੋਡਿ ਗਏ ਨਿਗਹਾਰ॥
ਜਿਸ ਕੀ ਅਟਕ ਤਿਸ ਤੇ ਛੁਟੀ ਤਉ ਕਹਾ ਕਰੈ ਕੋਟਵਾਰ॥ ੨॥
ਚੂਕਾ ਭਾਰਾ ਕਰਮ ਕਾ ਹੋਏ ਨਿਹਕਰਮਾ॥

ਸਾਗਰ ਤੇ ਕੰਢੈ ਚੜੇ ਗੁਰਿ ਕੀਨੇ ਧਰਮਾ।। ੩।।
ਸਚੁ ਥਾਨੁ ਸਚੁ ਬੈਠਕਾ ਸਚੁ ਸੁਆਉ ਬਣਾਇਆ।।
ਸਚੁ ਪੂੰਜੀ ਸਚੁ ਵਖਰੋ, ਨਾਨਕ ਘਰਿ ਪਾਇਆ ।। ੪।। ੫।। ੧੪।।

ਪਰੰਤੂ ਇਥੇ ਹੀ ਬਸ ਨਹੀਂ ਸੀ ਕੀਤਾ। ਇਕ ਤਾਂ ਨਾਮ ਦਾ ਅਭਿਆਸ ਉਹ ਰੋਜ਼ਾਨਾ ਨਿਤਨੇਮ ਦੀ ਸ਼ਕਲ ਵਿਚ ਕਰਦੇ ਹੀ ਸਨ। ਇਸ ਤੋਂ ਬਿਨਾਂ ਕਦੀ ੨ ਖਾਸ ਖਾਸ ਸਮੇਂ ਪਿਛੋਂ ਉਹ ਕਈ ੨ ਦਿਨ ਇਸ ਅਭਿਆਸ ਵਿਚ ਲਗਾਇਆ ਕਰਦੇ ਸਨ।

ਜਦ ਮੁਰਾਲੇ ਸਨ ਤਾਂ ਸੰਤਪੁਰੇ (ਕੋਲ ਹੀ ਇਕ ਨੱਗਰ ਹੈ) ਉਥੋਂ ਦੀ ਸੰਗਤਿ ਨੇ ਬੜਾ ਜ਼ੋਰ ਦਿੱਤਾ ਤਾਂ ਉਥੇ ਇਕ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਸੰਪੂਰਨ ਕੀਤੀ। ਕਥਾ ਸਮੇਂ ਸੰਤਪੁਰੇ ਭੀ ਉਹਨਾਂ ਨੇ ਕਾਫੀ ਅਭਿਆਸ ਕੀਤਾ। ਭੇਰੇ ਦੀ ਇਕ ਸੁਵਿਆਣੀ ਜੋਗਾ ਅਭਿਆਸਣ ਸੀ। ਉਸ ਨੂੰ ਜੋਗ ਆਦਿ ਸਾਧਨਾਂ ਤੋਂ ਹਟਾ ਕੇ ਨਾਮ ਅਭਿਆਸ ਵਲ ਲਿਆਂਦਾ। ਜਿਨ੍ਹੀਂ ਦਿਨੀਂ ਕਥਾ ਕਰਦੇ ਹੁੰਦੇ ਸਨ, ਉਹ ਕਥਾ ਦਾ ਸਮਾਂ ਗੁਰਦੁਆਰੇ ਲਾ ਕੇ ਬਾਕੀ ਸਾਰਾ ਦਿਨ ਇਕ ਛੱਪਰੀ ਵਿਚ ਜੋ ਬਾਹਰ ਜੰਗਲ ਵਿਚ ਬਣਵਾ ਲਈ ਸੀ, ਜਿਥੇ ਕਿਸੇ ਨੂੰ ਭੀ ਆਉਣ ਦੀ ਆਗਿਆ ਨਹੀਂ ਸੀ, ਵਾਹਿਗੁਰੂ ਅਭਿਆਸ ਵਿਚ ਹੀ ਰੱਤੇ ਰਹਿੰਦੇ। ਇਸ ਤਰ੍ਹਾਂ ਨਾਲ ਲਗਭਗ ਇਕ ਸਾਲ ਇਥੇ ਨਾਮ ਵਿਚ ਰੱਤੇ ਰਹਿੰਦੇ ਸਨ। ਇਥੇ ਇਕ ਸੰਪਟ ਪਾਠ ਭੀ ਕੀਤਾ ਸੀ।

ਇਸ ਤੋਂ ਪਿਛੋਂ ਇਕ ਪਿੰਡ ਬੱਧਣੀਕਲਾਂ ਤਸੀਲ ਮੋਗੇ ਵਿਚ ਇਕ ਕਸਬਾ ਹੈ ਉਥੇ ਭੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਇਕ ਕਥਾ ਕੀਤੀ। ਉਥੇ ਭੀ ਬਸ ਕਥਾ ਕਰਨ ਵੇਲੇ ਘੰਟਾ ਦੋ ਘੰਟੇ ਗੁਰਦੁਆਰੇ ਵਿਚ ਰਹਿੰਦੇ ਸਨ। ਬਾਕੀ ਸਾਰਾ ਦਿਨ ਬਾਹਰ ਦੂਰ ਜੰਗਲ ਵਿਚ ਇਕ ਖੁੰਡਾ ਡੇਰਾ ਨਾਮ ਕਰਕੇ ਜਗ੍ਹਾ ਮਸ਼ਹੂਰ ਹੈ, ਉਥੇ ਅਭਿਆਸ ਕੀਤਾ ਕਰਦੇ ਸਨ। ਕਈ ਵਾਰੀ ਮਨੁਖ ਦੇ ਵੈਰੀ ਪਸ਼ੂ ਸਰਪ ਬਘਿਆੜ ਆਦਿ ਦਾ ਬਾਹਰ ਜੰਗਲ ਵਿਚ ਹਨੇਰੇ ਸਵੇਰੇ ਮੇਲ ਹੁੰਦਾ ਪਰੰਤੂ ਉਨ੍ਹਾਂ ਕਦੀ ਭੈ ਨਹੀਂ ਸੀ ਖਾਧਾ ਤੇ ਨਾ ਹੀ ਇਨ੍ਹਾਂ ਜਾਨਵਰਾਂ ਉਨ੍ਹਾਂ ਵਲ ਕਦੀ ਗੁੱਸੇ ਨਾਲ ਤੱਕਿਆ ਸੀ।

ਇਸੇ ਤਰ੍ਹਾਂ ਇਕ ਕਥਾ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਇਨ੍ਹਾਂ ਕਸਬਾ ਭਦੌੜ ਰਿਆਸਤ ਪਟਿਆਲਾ ਵਿਚ ਕੀਤੀ। ਓਥੇ ਭੀ ਈਹੋ ਪਰੋਗਰਾਮ ਸੀ। ਬਾਹਰ ਦੂਰ ਇਕ ਸਰਦਾਰਾਂ ਦੀ ਬੀੜ–ਭਾਰੀ ਜੰਗਲ ਹੈ। ਸਾਰਾ ਦਿਨ ਉਥੇ ਹੀ ਸਿਮਰਨ ਵਿਚ ਮਸਤ ਰਹਿੰਦੇ, ਕੇਵਲ ਕਥਾ ਕਰਨ ਘੰਟਾ ਦੋ ਘੰਟੇ ਗੁਰਦੁਆਰੇ ਵਿਚ ਆਉਂਦੇ। ਉਥੇ ਉਨ੍ਹੀਂ ਦਿਨੀ ਇਕ ਆਮ ਗੱਲ ਮਸ਼ਹੂਰ ਹੋ ਗਈ ਸੀ ਕਿ ਉਸ ਪਿੰਡ ਦੀਆਂ ਤੀਵੀਆਂ ਕਿਹਾ ਕਰਨ ਕਿ ਸੰਤ ਤਾਂ ਅੰਨ੍ਹਾਂ ਹੈ। ਕਦੀ ਕਿਸੇ ਵੱਲ ਵੇਂਹਦਾ ਹੀ ਨਹੀਂ। ਭਦੌੜ ਤਕਰੀਬਨ ਇਹ ਇਕ ਸਾਲ ਰਹੇ।

ਫੇਰ ਇਕ ਸਾਲ ਆਪਣੇ ਨਗਰ ਭਿੰਡਰੀਂ ਆਪਣੇ ਖੇਤ ਵਿਚ ਇਨ੍ਹਾਂ ਦੇ ਪਿਤਾ ਜੀ ਨੇ ਇਕ ਭੋਰਾ ਪੁਟਿਆ ਹੋਇਆ ਸੀ, ਜਿਥੇ ਕਿ ਉਹ ਆਪਣਾ ਅਭਿਆਸ ਕੀਤਾ ਕਰਦੇ ਸਨ। ਸੰਮਤ ੧੯੭੩ ਵਿਚ ਇਸ ਭੋਰੇ ਵਿਚ ਬੈਠ ਕੇ ਉਨ੍ਹਾਂ ੪੦ ਦਿਨ ਅਖੰਡ ਨਾਮ ਅਭਿਆਸ ਕੀਤਾ ਤੇ ਇਕ ਸੰਪਟ ਪਾਠ ਇਥੇ ਭੀ ਕੀਤਾ।

ਇਨ੍ਹਾਂ ਦੇ ਪਿੰਡੋਂ ਬਾਹਰ ਇਕ ਬਉਲੀ ਹੈ, ਜਿਸ ਦੇ ਪਾਸੀਂ ਦੋ ਕੋਠੜੀਆਂ ਤੇ ਉਤੇ ਇਕ ਚੁਬਾਰਾ ਹੈ। ਸੰਮਤ ੧੯੭੪ ਦੇ ਮਹੀਨਾ ਸਾਵਣ ਭਾਦਰੋਂ ਵਿਚ ਇਸ ਚੁਬਾਰੇ ਅੰਦਰ ਬੈਠ ਕੇ ਇਨ੍ਹਾਂ ਖ਼ੂਬ ਸਾਧਨਾ ਕੀਤੀ। ਸਵਾਏ ਹਾਜਤ ਰਫਾ ਕਰਨ ਦੇ ਇਹਨਾਂ ਕਦੀ ਬਾਹਰ ਪੈਰ ਨਹੀਂ ਸੀ ਪਾਇਆ। ਕਿਸੇ ਦੇ ਵਰਜਿਆਂ ਹੋਇਆਂ ਪ੍ਰਸ਼ਾਦਿ ਨਹੀਂ ਸੀ ਛਕਦੇ। ਅਚਨਚੇਤ ਕੋਈ ਲੈ ਆਵੇ ਤਾਂ ਛਕ ਲੈਂਦੇ ਸਨ। ਕਈ ਵਾਰੀ ਨਹੀਂ ਭੀ ਖਾਇਆ ਕਰਦੇ ਸਨ ਤੇ ਕਈ ਕਈ ਦਿਨ ਨਿਰਅਹਾਰੇ ਹੀ ਕਟਦੇ। ਇਥੇ ਇਨ੍ਹਾਂ ਪਹਿਲੀ ਪਉੜੀ ਦਾ ਜਾਪੁ ਕੀਤਾ ਸੀ। ਪੰਦਰਾਂ ਕੁ ਦਿਨ ਇਧਰ ਉਧਰ ਵਿਚਰ ਕੇ ਫੇਰ ਉਸੇ ਚੁਬਾਰੇ ਵਿਚ ਜਾ ਕੇ ਜਾਪ ਸ਼ੁਰੂ ਕਰ ਦਿੱਤਾ। ਅੱਸੂ, ਕੱਤਾ, ਮੱਘਰ ਤ੍ਰੈ ਮਹੀਨੇ ਇਥੇ ਰਹਿ ਕੇ ਬੜੀ ਹੀ ਘਾਲਨਾ ਘਾਲੀ ਤੇ ਅਤਿਅੰਤ ਕਮਾਈ ਕੀਤੀ। ਕਈ ਵਾਰੀ ਕਈ ਠੱਗ ਤੇ ਡਾਕੂ ਬਉਲੀ 'ਤੇ ਜਲ ਛਕਣ ਵਾਸਤੇ ਆ ਜਾਂਦੇ ਤਾਂ ਸੰਤਾਂ ਨਾਲ ਬਚਨ ਬਿਲਾਸ ਕਰਕੇ ਕਈ ਅਪਰਾਧੀਆਂ ਨੇ ਗੁਰਸਿੱਖੀ ਗੁਰ–ਰੀਤ ਵਿਚ ਰਹਿਣ ਦਾ ਪ੍ਰਣ ਕਰਕੇ ਸੰਤਾਂ ਦਾ ਧੰਨਵਾਦ ਕੀਤਾ। ਇਨ੍ਹਾਂ ਤਿੰਨਾਂ ਮਹੀਨਿਆਂ ਵਿਚ ਉਨ੍ਹਾਂ ਖਾਸ ਜਾਪ ਗੁਰਮੰਤਰ ਦਾ ਕੀਤਾ ਤੇ ਫੇਰ ਪ੍ਰਚਾਰ ਵਿਚ ਡਟ ਗਏ।

ਸਮੁੰਦਰੀ ਦੇ ਲਾਗੇ ਇਕ ੩੮੮ ਚੱਕ ਜ਼ਿਲਾ ਲਾਇਲਪੁਰ ਵਿਚ ਹੈ। ਉਥੇ ਬਾਹਰ ਇਕ ਮੁਰੱਬੇ ਵਿਚ ਕੁਟੀਆ ਹੈ, ਉਥੇ ਸਵਾ ਮਹੀਨਾ ਵਾਹਿਗੁਰੂ ਮੰਤਰ

ਅਖੰਡ ਸਿਮਰਨ ਕੀਤਾ। ਨਿਕਟਵਰਤੀ ਸੱਜਣ ਦਸਦੇ ਹਨ ਕਿ ਇਥੇ ਉਨ੍ਹਾਂ ਨੂੰ ਅਕਾਸ਼ ਬਾਣੀ ਭੀ ਹੋਈ ਕਿ ਗੁਰੂ ਗਰੰਥ ਸਾਹਿਬ ਜੀ ਦੀ ਅਕਾਲੀ ਬਾਣੀ ਸੰਬੰਧੀ ਗੁਰਸਿੱਖਾਂ ਵਿਚੋਂ ਸ਼ੰਕੇ ਕਢਵਾਓ। ਕਲਗੀਆਂ ਵਾਲੇ ਨੇ ਕਿਹਾ : 'ਵਾਹਿਗੁਰੂ' ਉਤੇ ਸ਼ੰਕਾ ਨਹੀਂ! ਇਹੋ ਹੀ ਇਕ ਮੰਤਰ ਹੈ। ਕਿਸੇ ਤਰ੍ਹਾਂ ਭੀ ਸੀ, ਇਹ ਉਨ੍ਹਾਂ ਨੂੰ ਅਨੁਭਵ ਜ਼ਰੂਰ ਹੋਇਆ ਸੀ। ਇਸੇ ਲਈ ਗੁਰਬਾਣੀ ਦੀਂ ਸ਼ੁਧ ਸੋਝੀ ਲਈ ਉਹ ਅਖੀਰ ਦਮ ਤਕ ਸਿਰਤੋੜ ਜਤਨ ਕਰਦੇ ਰਹੇ।

ਵਾਰਬਰਟਨ ਦੇ ਲਾਗੇ ਇਕ ਪਿੰਡ ਪੰਜ ਹਾਤਾ ਜ਼ਿਲਾ ਸ਼ੇਖਪੁਰਾ ਵਿਚ ਹੈ। ਪਿੰਡੋਂ ਇਕ ਮੀਲ ਦੇ ਫਾਸਲੇ ਉਤੇ ਇਕ ਖੂਹੀ ਤੇ ਕੁਟੀਆ ਤੇ ਹੇਠਾਂ ਭੋਰਾ ਹੈ। ਇਥੇ ਸੰਤ ਆਮ ਆਇਆ ਜਾਇਆ ਕਰਦੇ ਸਨ। ਇਸ ਨਗਰ ਵਿਚ ਉਨ੍ਹਾਂ ਦੇ ਕਈ ਪ੍ਰੇਮੀ ਸੱਜਣ* ਹਨ। ਉਨ੍ਹਾਂ ਨੇ ਸੰਤਾਂ ਦੇ ਨਿਵਾਸ ਲਈ ਇਹ ਸਭ ਕੁਝ ਕਰਵਾਇਆ ਸੀ। ਇਥੇ ਸੰਤਾਂ ਨੇ ੧੦੦ ਦਿਨ ਅਖੰਡ ਅਭਿਆਸ ਕੀਤਾ। ਦੀਵਾਰ ਵਿਚ ਇਕ ਆਲਾ-ਤਾਕ ਸੀ ਜੋ ਅੰਦਰ ਤੇ ਬਾਹਰ ਦੋਨੋਂ ਪਾਸੇ ਖੁਲ੍ਹਦਾ ਸੀ। ਪ੍ਰੇਮੀ ਸੱਜਣ ਪ੍ਰਸ਼ਾਦਿ ਬਾਹਰ ਵਾਰ ਦੀ ਰੱਖ ਜਾਂਦੇ ਤੇ ਸੰਤ ਅੰਦਰੋਂ ਖੋਲ੍ਹ ਕੇ ਲੋੜ ਅਨੁਸਾਰ ਛਕ ਕੇ ਬਰਤਣ ਉਥੇ ਹੀ ਰੱਖ ਦਿੰਦੇ। ਦਿਨੇ ਕਦੀ ਬਾਹਰ ਨਹੀਂ ਸਨ ਨਿਕਲੇ। ਰਾਤ ਨੂੰ ਆਪਣੀ ਹਾਜਤ ਪੂਰੀ ਕਰਕੇ ਫੇਰ ਉਥੇ ਜਾ ਬਿਰਾਜਦੇ ਸਨ।

ਇਸੇ ਤਰ੍ਹਾਂ ਆਪ ਬੋਪਾ ਰਾਇ (ਜ਼ਿਲਾ ਲੁਧਿਆਣਾ), ਬਾਹਰ ਕੁਟੀਆ ਵਿਚ ਨਾਨਕ ਸਰ, ਤਖਤੂ ਪੁਰੇ (ਤਹਿਸੀਲ ਮੋਗਾ), ਬਾਹਰ ਝਿੜੀ ਵਿਚ ਤੇ ਮੋਗੇ ਦੇ ਕੋਲ ਇਕ ਪਿੰਡ ਕਪੂਰੇ ਹੈ ਉਥੇ ਭੀ ਬਾਹਰ ਜੰਗਲ ਵਿਚ ਅਭਿਆਸ ਕਰਦੇ ਰਹੇ। ਸੋ ਜਿਥੇ ਉਨ੍ਹਾਂ ਇਲਮੀ ਤੌਰ 'ਤੇ ਕਮਾਲ ਹਾਸਲ ਕੀਤਾ ਸੀ ਉਥੇ ਅਮਲੀ ਕਮਾਈ ਵਿਚ ਕੋਈ ਕਸਰ ਨਹੀਂ ਸੀ ਛੱਡੀ। ਜੇਕਰ ਪਿਛਲੇ ਕਾਂਡ ਵਿਚ ਉਨ੍ਹਾਂ ਦੀ ਗਿਆਨ ਪ੍ਰਾਪਤੀ ਦਾ ਇਤਿਹਾਸ ਸੀ ਤਾਂ ਇਸ ਵਿਚ ਉਨ੍ਹਾਂ ਦੀ ਪ੍ਰਕਾਸ਼ ਪ੍ਰਾਪਤੀ ਦਾ ਸੰਖੇਪ ਜੇਹਾ ਵਰਨਣ ਹੈ। ਇਹ ਉਨ੍ਹਾਂ ਦੀ ਜ਼ਿੰਦਗੀ ਵਿਚੋਂ ਅਭਿਆਸ ਦੇ ਸਮੇਂ ਨੂੰ ਇਕੱਠਾ ਤੇ ਬਹੁਤ ਸੰਖੇਪ ਕਰਕੇ ਲਿਖਿਆ ਗਿਆ ਹੈ।

---

*ਸ: ਰਣਜੀਤ ਸਿੰਘ, ਸੰਪੂਰਣ ਸਿੰਘ ਤੇ ਨਰੈਣ ਸਿੰਘ ।

ਕਾਂਡ—੫

# ਨਾਮ ਬੀਜ ਦੇ ਛੱਟੇ

ਸ੍ਰੀ ਸੰਤ ਜੀ ਨੇ ਏਸ ਗਲ ਦਾ ਚੰਗੀ ਤਰ੍ਹਾਂ ਨਿਰਣਾ ਕਰ ਲਿਆ ਸੀ ਕਿ ਭਾਵੇਂ ਖਾਲਸਾ ਪੰਥ ਦੀ ਜੜ੍ਹ ਬ੍ਰਹਮ ਅਥਵਾ ਚੈਤੰਨ ਸੱਤਾ ਵਿਚ ਹੈ ਤੇ ਜਦ ਤਕ ਓਹ ਕਾਇਮ ਹੈ ਤਦ ਤਕ ਖਾਲਸਾ ਪੰਥ ਕਾਇਮ ਹੈ ਪਰੰਤੂ ਇਸ ਬਿਰਛ ਨੂੰ ਹਰਿਆਂ ਰਖਣ ਲਈ ਜ਼ਰੂਰੀ ਹੈ ਕਿ ਗੁਰਬਾਣੀ ਦੇ ਅੰਮ੍ਰਿਤ ਛੱਟੇ ਸਦਾ ਵਜਦੇ ਰਹਿਣ। ਸ੍ਰੀ ਗੁਰਬਾਣੀ ਦੀ ਸੋਝੀ ਸੀ, ਸ੍ਰੀ ਗੁਰਬਾਣੀ ਦਾ ਪ੍ਰਚਾਰ, ਸ੍ਰੀ ਗੁਰਬਾਣੀ ਦਾ ਪਿਆਰ, ਸ੍ਰੀ ਗੁਰਬਾਣੀ ਦਾ ਅਭਿਆਸ ਆਦਿ ਸਦਾ ਹੀ ਕੀਰਤਨ ਦੁਆਰਾ ਰਾਗੀਆਂ ਕਰਕੇ ਤੇ ਕਥਾ ਨਾਲ ਗਿਆਨੀਆਂ ਕਰਕੇ ਤੇ ਇਸ ਦਾ ਪਿਆਰ ਤੇ ਅਭਿਆਸ ਸੰਤਾਂ ਕਰਕੇ ਸਦਾ ਬਣਿਆ ਰਹੇ ਤਦ ਹੀ ਖਾਲਸਾ ਪੰਥ ਚੜ੍ਹਦੀਆਂ ਕਲਾਂ ਵਿਚ ਰਹਿ ਸਕਦਾ ਹੈ। ਇਸ ਗਲ ਦਾ ਘਾਟਾ ਸਿਖੀ ਜੀਵਨ ਦਾ ਘਾਟਾ ਹੈ। ਇਸੇ ਗਲ ਦਾ ਘਾਟਾ ਸਿਖੀ ਕਰੈਕਟਰ ਦਾ ਘਾਟਾ ਹੈ। ਜਦ ਕਦੀ ਭੀ ਸਿਖ ਲੀਡਰਾਂ ਵਿਚੋਂ, ਖਾਲਸਈ ਫੌਜਾਂ ਵਿਚੋਂ, ਅਕਾਲੀ ਜਥਿਆਂ ਵਿਚੋਂ, ਗੁਰਬਾਣੀ ਦਾ ਅਭਿਆਸ ਘਟੇਗਾ, ਇਨ੍ਹਾਂ ਵਿਚ ਕਮਜ਼ੋਰੀ ਤੇ ਫੁੱਟ ਵਧ ਜਾਵੇਗੀ ਤਾਂ ਕਈ ਤਰ੍ਹਾਂ ਦੀਆਂ ਢਾਹਾਂ ਖਾਲਸੇ ਨੂੰ ਲਗਣਗੀਆਂ। ਜਦ ਤਕ ਗੁਰਬਾਣੀ ਦੇ ਆਸਰੇ ਖਾਲਸਾ ਰਹੇਗਾ, ਸਦਾ ਚੜ੍ਹਦੀਆਂ ਕਲਾਂ ਵਿਚ ਰਹਿ ਕੇ ਚਾਲੀ ਸਿਖ ਚਾਲੀ ਲਖ ਫੌਜ ਦਾ, ਮੂੰਹ ਤੋੜ ਦਿਆ ਕਰਨਗੇ।

ਜੇਕਰ ਖਾਲਸਾ ਵਾਹਿਗੁਰੂ ਦਾ ਹੋ ਕੇ ਰਹੇਗਾ ਤਾਂ ਖਾਲਸੇ ਦੀ ਸਦਾ 'ਫਤਹ' ਹੁੰਦੀ ਰਹੇਗੀ, ਕਿਉਂ ਜੋ ਵਾਹਿਗੁਰੂ ਦੀ ਸਦਾ ਹੀ 'ਫਤਹ' ਹੈ। ਵਾਹਿਗੁਰੂ ਦਾ ਖਾਲਸਾ ਤਦ ਹੀ ਬਣ ਸਕਦਾ ਹੈ ਜੇਕਰ ਗੁਰ ਸ਼ਬਦ ਨੂੰ ਕਮਾ ਕੇ ਪਾਰਬ੍ਰਹਮ ਨੂੰ ਚੇਤੇ ਕਰੇ। ਪਾਰਬ੍ਰਹਮ ਚਿਤ ਵਿਚ ਰਹੇਗਾ ਤਾਂ ਬਸ ਇਸ ਨੂੰ ਕੋਈ ਪ੍ਰਵਾਹ ਨਹੀਂ।

ਸਿਰੀਰਾਗੁ ਮਹਲਾ ੫॥

ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ॥
ਲਾਗੂ ਹੋਇ ਦੁਸਮਨਾ ਸਾਕ ਭਿ ਭਜਿ ਖਲੇ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ॥੧॥
ਸਾਹਿਬੁ ਨਿਤਾਣਿਆ ਕਾ ਤਾਣੁ॥
ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ॥੧॥ ਰਹਾਉ॥
ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ॥
ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ॥
ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ॥ ੨॥
ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ।
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ॥੩॥
ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ॥
ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ॥੪॥

ਹਾਂ, ਜੇਕਰ ਖੁਦੀ ਵਿਚ, ਹਉਮੈ ਵਿਚ, ਹੰਕਾਰ ਵਿਚ ਆ ਕੇ ਆਪਣੇ ਮਾਲਿਕ ਵਾਹਿਗੁਰੂ ਪਾਰਬ੍ਰਹਮ ਨੂੰ ਜਿਸ ਦਾ ਕਿ ਉਹ ਹੈ, ਭੁਲਾ ਦੇਵੇਗਾ ਤਾਂ ਭਾਵੇਂ ਕਿਤਨਾ ਭੀ ਰਾਜ ਭਾਗ ਕਿਉਂ ਨਾ ਲੈ ਲਵੇ, ਕੌਂਸਲ ਦੀਆਂ ਭਾਵੇਂ ਸਾਰੀਆਂ ਹੀ ਸੀਟਾਂ ਸਰਕਾਰ ਇਨ੍ਹਾਂ ਲਈ ਰਾਖਵੀਆਂ ਕਰ ਦੇਵੇ, ਕੇਡਾ ਹੀ ਖਾਲਸਾ ਚਤੁਰ ਕਿਉਂ ਨਾ ਹੋ ਜਾਵੇ, ਪਰ ਜੇ ਪਾਰਬ੍ਰਹਮ ਵਾਹਿਗੁਰੂ ਚਿਤ ਵਿਚ ਨਹੀਂ ਹੈ ਤਾਂ ਉਹ ਖਾਲਸਾ ਹੀ ਨਹੀਂ। ਉਸ ਦਾ ਫਿਰ ਇਹ ਹਾਲ ਹੈ:—

ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ॥

ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ॥੫॥
ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ॥
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ॥
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ॥੬॥
ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ॥
ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ॥੭॥
ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ॥
ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ॥
ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ॥
ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ॥੮॥

ਇਹ ਸਿਮਰਨ, ਇਹ ਨਾਮ ਅਸੀਂ ਆਪਣੇ ਉਦਮ ਨਾਲ ਤੇ ਆਪਣੇ ਆਪ ਨਹੀਂ ਕਰ ਸਕਦੇ। ਸਦਾ ਸਚੇ, ਸਤਿਗੁਰੂ ਦੇ ਕਿਰਪਾ-ਪਾਤਰ ਬਣਨ ਲਈ ਅਰਦਾਸ ਕਰੋ। ਉਹ ਸਾਡੇ ਉਤੇ ਮਿਹਰ ਕਰੇ, ਤੁਠੇ, ਨਦਰ ਕਰੇ ਤਾਂ ਉਹ 'ਸਚਾ ਨਾਉ' ਅਸੀਂ ਕਮਾ ਸਕਦੇ ਹਾਂ :—

ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ॥
ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ॥
ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ॥
ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ॥੯॥੧॥੨੬॥

ਏਸ ਲਈ ਅਸੀਂ ਭਾਵੇਂ ਕੇਡੇ ਹੀ ਸੁਖੀ, ਧਨਾਢ, ਪਾਤਸ਼ਾਹ ਕਿਉਂ ਨਾ ਬਣ ਜਾਈਏ, ਪਰ ਉਸ ਨੂੰ ਨਾ ਭੁਲ ਜਾਈਏ। ਆਮ ਤੌਰ ਉਤੇ ਦੁਖ ਦਾਰੂ ਤੇ ਸੁਖ ਰੋਗ ਹੋਇਆ ਕਰਦੇ ਹਨ। ਗਰੀਬੀ ਵਿਚ ਹੀ ਵਾਹਿਗੁਰੂ ਨੂੰ ਯਾਦ ਕਰੀਦਾ ਹੈ। ਅਮੀਰ ਸੁਖ ਵਿਚ ਵਾਹਿਗੁਰੂ ਨੂੰ ਭੁਲ ਜਾਂਦੇ ਹਨ। ਪਰ ਨਹੀਂ, ਸਤਿਗੁਰੂ ਜੀ ਫੁਰਮਾਂਦੇ ਹਨ:—

ਸਲੋਕੁ ਮ: ੧॥

ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ॥
ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ॥
ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥੧॥

ਮ: ੧॥

ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ॥
ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥੨॥

ਮ: ੧॥

ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ॥
ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥੩॥

ਮ: ੧

ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ॥
ਸੁਰਗੈ ਦੀਆ ਮੋਹਣੀਆ ਇਸਤ੍ਰੀਆ ਹੋਵਨਿ ਨਾਨਕ ਸਭੋ ਜਾਉ।
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ॥੪॥

ਇਹ ਬਾਣੀ ਰਤਨਾਂ ਦੀ ਖਾਣੀ ਹੈ। ਇਹ ਬਾਣੀ ਗੁਰੂ ਹੈ। ਇਹ ਗੁਰਬਾਣੀ ਆਪ ਰੱਬੀ ਹੁਕਮ ਹੈ। ਇਹ ਖਸਮ ਦੀ ਬਾਣੀ ਹੈ। ਜਿਤਨਾ ਅਸੀਂ ਇਸ ਨੂੰ ਸਮਝਾਂਗੇ, ਉਤਨਾ ਹੀ ਅਸੀਂ ਆਪਣੇ ਖਸਮ ਨੂੰ ਸਮਝਾਂਗੇ। ਜਿਤਨਾ ਅਸੀਂ ਇਸ ਨੂੰ ਆਪਣੇ ਮਨ ਵਿਚ ਵਸਾਵਾਂਗੇ ਉਤਨਾ ਹੀ ਸਾਡਾ ਖਸਮ ਸਾਡੇ ਮਨ ਵਿਚ ਵੱਸੇਗਾ। ਇਸ ਦੀ ਸੋਝੀ, ਇਸ ਦਾ ਪ੍ਰਚਾਰ ਸਭ ਤੋਂ ਵੱਡਾ, ਅਤਿ ਵੱਡਾ, ਮਹਾਂ ਮਹਾਂ ਮਹਾਂ........ਵਡਾ ਪਰਉਪਕਾਰ ਹੈ। ਪਰਉਪਕਾਰੀ ਸੰਤ ਜੀ ਨੇ ਇਸ ਨਾਮ—ਬਾਣੀ ਦੇ ਛੱਟੇ ਦੇਣ ਦਾ ਪੱਕਾ ਫੈਸਲਾ ਕਰ ਲਿਆ।

ਸੰਤ ਇਸ ਅਕਾਲ ਪੁਰਖ ਦੀ ਅਕਾਲੀ ਬਾਣੀ ਦੀ ਮਹਾਨਤਾ ਜਨਾਉਣ ਲਈ ਇਕ ਅਲੰਕਾਰ ਬੰਨ੍ਹਿਆ ਕਰਦੇ ਸਨ। ਜਿਸ ਤਰ੍ਹਾਂ ਸਮੁੰਦਰ ਵਿਚੋਂ ਪਾਣੀ

ਦੀ ਹਵਾੜ ਨਿਕਲ ਕੇ ਹਿਮਾਲਾ ਪਹਾੜ ਤਕ ਆਉਂਦੀ ਹੈ। ਉਥੇ ਬਰਸ ਕੇ ਨਦੀ ਬਣ ਜਾਂਦੀ ਹੈ। ਨਦੀ ਵਹਿੰਦੀ ਵਹਿੰਦੀ ਫਿਰ ਉਸੇ ਸਮੁੰਦਰ ਵਿਚ ਜਾ ਸਮਾਂਦੀ ਹੈ। ਬ੍ਰਹਮ ਵਿਚੋਂ ਉਤਪਤੀ ਤੇ ਬ੍ਰਹਮ ਵਿਚ ਹੀ ਅਭੇਦਤਾ। ਇਸ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਹਿਮਾਲਾ ਪਹਾੜ ਹਨ। ਉਨ੍ਹਾਂ ਦਾ ਚਿਤ ਸੋਮਾ ਹੈ। ਬਾਣੀ ਨਦੀ ਹੈ। ਬਾਣੀ ਉਚਾਰਨਾ, ਨਦੀ ਦਾ ਪ੍ਰਵਾਹ ਹੈ। ਨਦੀ ਭਰਮ ਤੇ ਬੇ-ਮੁਖਤਾ ਦੋਹਾਂ ਕਿਨਾਰਿਆਂ ਨੂੰ ਢਾਹੁੰਦੀ ਹੈ। ਦੰਭ ਤੇ ਪਖੰਡ ਰੂਪੀ ਦਰਖਤਾਂ ਨੂੰ ਮੂਲ ਤੋਂ ਪੁਟਦੀ ਹੈ। ਸ਼ਾਂਤ ਰੂਪੀ ਸੀਤਲਤਾ ਸਹਿਤ ਹੈ। ਨਾਮ ਰੂਪੀ ਮਿਠਾਸ ਹੈ। ਤ੍ਰਿਸ਼ਨਾ ਰੂਪੀ ਤ੍ਰੇਹ ਦੇ ਬੁਝਾਉਣ ਵਾਲੀ ਹੈ। ਸਿਧਾਂਤ ਰੂਪੀ ਗਹਿਰਾਈ ਹੈ। "ਜੋ ਜਪੈ ਤਿਸ ਕੀ ਗਤਿ ਹੋਇ।"ਜੋ ਜੀਵ ਇਸ ਦੇ ਪਰਵਾਹ ਵਿਚ ਪੈ ਜਾਣਗੇ ਉਹ ਸਮੁੰਦਰ ਵਿਚ ਜਾ ਕੇ ਅਭੇਦ ਹੋਏ ਬਿਨਾਂ ਉਰੇ ਕਿਤੇ ਨਹੀਂ ਠਹਿਰਦੇ :-

"ਵਾਹੁ ਵਾਹੁ ਪੂਰੇ ਗੁਰ ਕੀ ਬਾਣੀ॥
ਪੂਰੇ ਗੁਰ ਤੇ ਉਪਜੀ ਸਾਚਿ ਸਮਾਣੀ॥"

ਸ੍ਰੀ ਗੁਰਬਾਣੀ ਦੀ ਮਹੱਤਤਾ ਅਨੇਕਾਂ ਅਲੰਕਾਰਾਂ ਨਾਲ ਪ੍ਰੇਮੀਆਂ ਦੇ ਮਨ ਵਿਚ ਬਿਠਾਈ ਜਾ ਸਕਦੀ ਹੈ। ਪਰੰਤੂ ਜੋ ਅਲੰਕਾਰ ਸ੍ਰੀ ਸੰਤ ਜੀ ਵਰਤਿਆ ਕਰਦੇ ਸਨ, ਉਨ੍ਹਾਂ ਵਿਚੋਂ ਇਕ ਦੋ ਹੋਰ ਦਾ ਇਥੇ ਲਿਖਣਾ ਪਾਠਕਾਂ ਲਈ ਦਿਲਚਸਪੀ ਤੋਂ ਖਾਲੀ ਨਾ ਹੋਵੇਗਾ। ਉਹ ਬਿਜਲੀ ਦਾ ਅਲੰਕਾਰ ਭੀ ਵਰਤਿਆ ਕਰਦੇ ਸਨ। ਇਕ ਬਿਜਲੀ ਦਾ ਇੰਜਨ ਹੁੰਦਾ ਹੈ, ਉਥੋਂ ਤਾਰਾਂ ਖੰਭਿਆਂ ਦੇ ਆਸਰੇ ਮਕਾਨਾਂ ਵਿਚ ਜਾਂਦੀਆਂ ਹਨ। ਉਥੇ ਫਿਰ ਬਲਬ (ਅੰਡੇ ਸ਼ੀਸ਼ੇ ਦੇ) ਲਗੇ ਹੋਏ ਹੁੰਦੇ ਹਨ। ਤਾਰਾਂ ਵਿਚ ਦੀ ਬਿਜਲੀ ਦੀ ਲਹਿਰ ਆਉਂਦੀ ਹੈ ਤੇ ਅੰਡਿਆਂ (ਬਲਬਾਂ) ਵਿਚ ਆ ਕੇ ਪਰਕਾਸ਼ ਕਰਦੀ ਹੈ। ਏਹ ਬਲਬ ਸਾਫ ਹੋਵਣ ਤਾਂ ਬਹੁਤ ਪ੍ਰਕਾਸ਼ ਹੋਵੇਗਾ। ਇਸੇ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਬਿਜਲੀ ਦੀ ਇੰਜਨ ਹਨ। ਅਕਾਲੀ ਬਾਣੀ ਬਿਜਲੀ ਦੀ ਰੌ-ਲਹਿਰ ਹੈ ਜੋ ਪ੍ਰੀਤੀ ਦੀਆਂ ਤਾਰਾਂ ਵਿਚ ਦੀ ਚਲਦੀ ਹੈ। ਨਿਹਚੇ ਦੇ ਖੰਭੇ ਹਨ। ਸਰੀਰ ਰੂਪੀ ਮਕਾਨ ਹੈ। ਮਨ ਅੰਡਾ-ਬਲਬ ਹੈ। ਮਨ ਸਾਫ਼ ਹੋਵੇ ਤੇ ਤਾਰ ਠੀਕ ਹੋਵੇ ਤਾਂ ਚਾਨਣਾ ਭੀ ਚੰਗਾ ਹੁੰਦਾ ਹੈ। ਨਹੀਂ ਤਾਂ ਘੱਟ। ਇਸੇ ਤਰ੍ਹਾਂ ਉਹ ਕਿਹਾ ਕਰਦੇ ਸਨ ਕਿ ਜਿਵੇਂ ਪਹਿਲੋਂ ਪਹਿਲ ਪੱਥਰ ਨਾਲ ਪੱਥਰ ਰਗੜ ਕੇ ਲੋਕੀ ਪ੍ਰਕਾਸ਼ ਕਰਦੇ ਸਨ, ਫੇਰ ਸਰ੍ਹੋਂ ਦੇ ਤੇਲ ਨਾਲ ਜਾਂ ਘਿਉ ਨਾਲ ਕਰਨ ਲੱਗ ਪਏ। ਪਰੰਤੂ ਅਜੇ ਭੀ ਹਨ੍ਹੇਰ ਨਾ ਗਿਆ। ਫੇਰ

ਮਿੱਟੀ ਦਾ ਤੇਲ ਆਇਆ ਤਾਂ ਕੁਝ ਹੋਰ ਚਾਨਣ ਹੋਣ ਲੱਗ ਪਿਆ। ਪਰੰਤੂ ਹਨ੍ਹੇਰਾ ਅਜੇ ਭੀ ਨਾ ਗਿਆ। ਫੇਰ ਗੈਸ ਆਈ ਤਾਂ ਹੋਰ ਭੀ ਚਾਨਣਾ ਵਧ ਗਿਆ। ਫੇਰ ਬਿਜਲੀ ਆਈ ਤਾਂ ਬਸ ਇਸ ਦੇ ਚਾਨਣ ਵਾਲੀ ਹੱਦ ਹੋ ਗਈ। ਜੇ ਬਲਬ ਤਾਕਤਵਰ ਹੈ। ਲੱਖ ਕੈਂਡਲ ਪਾਵਰ ਦਾ ਹੈ ਜਾਂ ਕਰੋੜ ਕੈਂਡਲ ਪਾਵਰ ਦਾ ਹੈ ਤਾਂ ਫੇਰ ਸੂਰਜ ਤੋਂ ਭੀ ਵਧ ਪ੍ਰਕਾਸ਼ ਕਰ ਸਕਦਾ ਹੈ। ਇਸੇ ਤਰ੍ਹਾਂ ਸਤਿਗੁਰੂ ਨਾਨਕ ਦੀ ਅਕਾਲੀ ਬਾਣੀ ਦੀ ਬਿਜਲੀ ਦੀ ਰੌ ਹੈ। ਪੁਰਾਣੇ ਮਤਿ ਪੱਥਰ ਰਗੜ ਕੇ ਪ੍ਰਕਾਸ਼ ਕਰਨ ਵਤ ਸਨ, ਪਰੰਤੂ ਹਨ੍ਹੇਰਾ ਚੰਗੀ ਤਰ੍ਹਾਂ ਨਹੀਂ ਗੁਆ ਸਕੇ। ਫੇਰ ਹੋਰ ਮਤਿ ਆਉਂਦੇ ਗਏ ਤੇ ਕੁਝ ਕੁਝ ਤਰੱਕੀ ਕਰਦੇ ਗਏ। ਪਰ ਅੰਤ ਵਿਚ ਰਹਿੰਦੀ ਖੂੰਹਦੀ ਧੁੰਦ ਮਿਟਾ ਕੇ ਐਨ ਸੂਰਜ ਵਤ ਪ੍ਰਕਾਸ਼ ਕਰਨ ਵਾਲੇ ਸਤਿਗੁਰੂ ਨਾਨਕ ਦੇਵ ਸਨ। ਜਿਤਨੀ ਕੈਂਡਲ ਪਾਵਰ ਦਾ ਕਿਸੇ ਦਾ ਮਨ ਹੋਵੇਗਾ ਉਤਨਾ ਹੀ ਬਹੁਤਾ ਪ੍ਰਕਾਸ਼ ਹੋਵੇਗਾ:

"ਸਤਿਗੁਰ ਨਾਨਕੁ ਪ੍ਰਗਟਿਆ
ਮਿਟੀ ਧੁੰਧੁ ਜਗਿ ਚਾਨਣੁ ਹੋਆ।"

ਐਹੋ ਜੇਹੀ ਸੱਚੀ ਤੇ ਸੁੱਚੀ ਅਕਾਲੀ ਬਾਣੀ ਸਾਡੇ ਵਿਚ ਸਤਿ—ਅਸਤਿ ਦਾ ਨਿਰਨਾ ਕਰਦੀ ਹੈ। ਸਾਡੇ ਵਿਚੋਂ ਅਵਿੱਦਿਆ, ਅਗਿਆਨ ਤੇ ਮਾਇਆ ਦੀ ਪਾਹ ਉਡਾਂਦੀ ਹੈ। ਸੰਤ ਜੀ ਮਹਾਰਾਜ ਇਕ ਸਾਖੀ ਕਰਿਆ ਕਰਦੇ ਸਨ। ਇਕ ਕੋਈ ਬੜੇ ਤੇਜ ਵਾਲਾ ਰਾਜਾ ਸੀ। ਯਖਣੀ ਦੇਵੀ ਉਸ ਪਾਸ ਨੌਕਰੀ ਕਰਨ ਲਈ ਆਈ। ਅਤਿ ਨਿਮਰਤਾ ਸਹਿਤ ਬੇਨਤੀ ਕੀਤੀ। ਰਾਜੇ ਨੇ ਕ੍ਰਿਪਾਲਤਾ ਕਰ ਕੇ ਰਖ ਲਈ। ਰਹਿਣ ਲੱਗੀ। ਰਚ ਮਿਚ ਗਈ। ਦੇਵੀ ਨੇ ਇਕ ਦਿਨ ਚਮਤਕਾਰ ਦਿਖਾਇਆ। ਉਸ ਜੇਹੇ ਬੇਅੰਤ ਰਾਜੇ ਬਣਾ ਦਿਤੇ। ਰਸੋਈਏ ਨੇ ਪ੍ਰਸ਼ਾਦਿ ਤਿਆਰ ਕੀਤਾ ਤਾਂ ਹੈਰਾਨ ਹੋ ਗਿਆ ਕਿ ਕਿਸ ਨੂੰ ਪ੍ਰਸ਼ਾਦਿ ਛਕਾਵੇ। ਅੰਤ ਵਜ਼ੀਰ ਪਾਸ ਗਿਆ ਤੇ ਸਾਰੀ ਵਿਥਿਆ ਸੁਣਾਈ। ਵਜ਼ੀਰ ਨੇ ਯੱਖਣੀ ਦੇਵੀ ਦਾ ਮੰਤਰ ਖਾਣੇ ਵਾਲੇ ਕਮਰੇ ਦੇ ਬੂਹੇ ਉਤੇ ਬੰਨ੍ਹ ਦਿੱਤਾ ਤੇ ਸਾਰਿਆਂ ਰਾਜਿਆਂ ਨੂੰ ਪ੍ਰਸ਼ਾਦਿ ਛਕਣ ਲਈ ਬੇਨਤੀ ਕੀਤੀ। ਮੰਤਰ ਦੇ ਅਸਰ ਨਾਲ ਦੂਜੇ ਸਭ ਰਾਜੇ ਭਸਮ ਹੁੰਦੇ ਗਏ, ਕੇਵਲ ਅਸਲੀ ਰਾਜਾ ਹੀ ਦਸਤਰਖਾਨ ਤਾਈਂ ਪਹੁੰਚਿਆ। ਰਾਜਾ ਯੱਖਣੀ ਉਤੇ ਬਹੁਤ ਗੁੱਸੇ ਹੋਇਆ ਤੇ ਯੱਖਣੀ ਨੂੰ ਦੇਸ ਨਿਕਾਲਾ ਦੇ ਦਿੱਤਾ।

ਇਸੇ ਤਰ੍ਹਾਂ ਰਾਜਾ ਈਸ਼ਵਰ ਹੈ ਤੇ ਮਾਇਆ ਯੱਖਣੀ ਹੈ। ਮਾਇਆ ਨੇ ਈਸ਼ਵਰ ਨੂੰ ਕਿਹਾ ਕਿ ਮੈਨੂੰ ਆਪਣੇ ਆਸਰੇ ਰੱਖ ਲੈ, ਮੈਂ ਬਹੁਤ ਚਮਤਕਾਰ ਦਿਖਾਵਾਂਗੀ। ਈਸ਼ਵਰ ਨੇ ਮਾਇਆ ਨੂੰ ਅੰਗੀਕਾਰ ਕੀਤਾ। ਮਾਇਆ ਨੇ ਜਦ ਆਪਣਾ ਬਲ ਦਿਖਾਇਆ ਤਾਂ ਆਪਣੀ ਪ੍ਰਬਲਤਾ ਵਿਚ ਤਿੰਨ ਗੁਣ, ਪੰਜ ਤੱਤ, ਚਾਰ ਖਾਣੀਆਂ ਆਦਿ ਜਗਤ ਅਨੇਕ ਪ੍ਰਕਾਰ ਰਚ ਕੇ ਈਸ਼ਵਰ ਨੂੰ ਨਾਨਾ ਪੁਣੇ ਵਿਚ ਭਰਮਾ ਦਿੱਤਾ। ਸ਼ੁਧ-ਮਨ ਰਸੋਈਆ ਹੈ। ਸਤਿਗੁਰੂ ਰੂਪ ਵਜ਼ੀਰ ਪਾਸ ਗਿਆ ਤਾਂ ਸਤਿਗੁਰੂ ਨਾਨਕ ਦੇਵ ਜੀ ਨੇ ਸਤਿਨਾਮ ਦਾ ਮੰਤਰ ਰੂਪੀ ਉਪਦੇਸ਼ ਸ੍ਰੀ ਗੁਰਬਾਣੀ ਦੁਆਰਾ ਦਿੱਤਾ। ਵਿਸ਼ੇ ਵਿਕਾਰਾਂ ਨੂੰ ਲੰਘ, ਪ੍ਰਾਣ ਤੇ ਬੁਧੀ ਆਦਿ ਸਭ ਨੂੰ ਅਸੱਤ ਜਾਣ ਕੇ ਇਸ ਤੋਂ ਪਰੇ ਸਤਿਨਾਮ ਦਾ ਗਿਆਨ ਕਰਵਾਂਦਾ ਹੈ। "ਸੋ ਪ੍ਰਭੁ ਦੂਰਿ ਨਾਹੀ ਪ੍ਰਭੁ ਤੂੰ ਹੈ।" "ਕਹੁ ਨਾਨਕ ਗੁਰਿ ਭਰਮੁ ਕਾਟਿਆ, ਸਗਲ ਬ੍ਰਹਮ ਬੀਚਾਰੁ।" ਸਤਿ ਵਸਤੂ ਦਾ ਗਿਆਨ ਹੋਇਆ ਤਾਂ ਮਾਇਆ ਦਾ ਵਿਸਾਹ ਨਾ ਕੀਤਾ ਤੇ ਮਨੋ ਵਿਸਾਰ ਛਡਿਆ ਕਿਉਂ ਜੋ ਇਹੀ ਪਰਦੇ ਪਾਂਦੀ ਹੈ ਤੇ ਏਹੀ ਇਸ ਦਾ ਦੇਸ ਨਿਕਾਲਾ ਹੈ।

ਇਸ ਤਰ੍ਹਾਂ ਸੰਤਾਂ ਦਾ ਵਿਸ਼ਵਾਸ ਤੇ ਭਰੋਸਾ ਸ੍ਰੀ ਗੁਰਬਾਣੀ ਉਤੇ ਬਹੁਤ ਜ਼ਿਆਦਾ ਸੀ। ਉਹਨਾਂ ਆਪਣੇ ਸਾਹਮਣੇ ਦੋ ਨਿਸ਼ਾਨੇ ਰਖੇ ਸਨ : ਇਕ ਤਾਂ ਸਿੰਘ ਸਜਾਣੇ; ਦੂਜੇ, ਸਿੰਘਾਂ ਵਿਚ ਗੁਰੂ ਬਾਣੀ ਦੀ ਸੋਝੀ ਤੇ ਪਿਆਰ ਪੈਦਾ ਕਰਨਾ। ਇਸੇ ਖਿਆਲ ਨਾਲ ਉਹ ਅਖੀਰ ਉਮਰ ਤਕ ਥਾਂ ਥਾਂ ਦੀਵਾਨ ਸਜਾਂਦੇ, ਇਕ ਇਕ ਦੀਵਾਨ ਵਿਚ ਸੈਂਕੜਿਆਂ ਆਦਮੀਆਂ ਨੂੰ ਅੰਮ੍ਰਿਤ ਛਕਾਂਦੇ। ਇਸ ਤਰ੍ਹਾਂ ਨਾਲ ਉਨ੍ਹਾਂ ਦੇ ਜਥੇ ਨੇ ਕੋਈ ਪੰਜਾਹ ਹਜ਼ਾਰ ਮਾਈ ਭਾਈ ਨੂੰ ਅੰਮ੍ਰਿਤ ਛਕਾਇਆ ਸੀ। ਮਾਲਵੇ ਵਿਚ, ਦੁਆਬੇ ਵਿਚ, ਬਾਰ ਵਿਚ ਤੇ ਗੁਜਰਾਤ ਦੇ ਇਲਾਕੇ ਵਿਚ ਉਨ੍ਹਾਂ ਬਹੁਤਾ ਅੰਮ੍ਰਿਤ ਪ੍ਰਚਾਰ ਕੀਤਾ ਸੀ। ਬਾਕੀ ਰਿਹਾ ਸੰਗਤਾਂ ਨੂੰ ਗੁਰਬਾਣੀ ਦੀ ਸੋਝੀ ਕਰਵਾਣ ਦਾ ਕੰਮ। ਇਹ ਕੰਮ ਜਿਤਨਾ ਇਨ੍ਹਾਂ ਕੀਤਾ ਹੋਵੇਗਾ ਹੋਰ ਸ਼ਾਇਦ ਹੀ ਕਿਸੇ ਕੀਤਾ ਹੋਵੇਗਾ। ਪੰਦਰਾਂ ਕਥਾਵਾਂ ਥਾਂ ਥਾਂ ਵਿਚਰ ਕੇ ਇਨ੍ਹਾਂ ਸ੍ਰੀ ਆਦਿ ਗੁਰੂ ਗਰੰਥ ਸਾਹਿਬ ਜੀ ਦੀਆਂ ਕੀਤੀਆਂ। ਪੰਜ ਕਥਾਵਾਂ ਸੂਰਜ ਪ੍ਰਤਾਪ ਗ੍ਰੰਥ ਦੀਆਂ ਤੇ ਤਿੰਨ ਸ੍ਰੀ ਦਸਮ ਗ੍ਰੰਥ ਜੀ ਦੀਆਂ, ਸੂਰਜ ਪ੍ਰਤਾਪ ਗ੍ਰੰਥ ਦੇ ਨਾਲ ਹੀ ਉਹ ਨਾਨਕ ਪ੍ਰਕਾਸ਼ ਦੀ ਭੀ ਕਥਾ ਕੀਤਾ ਕਰਦੇ ਸਨ। ਇਸ ਤੋਂ ਬਿਨਾਂ ਨਾਨਕ ਪ੍ਰਕਾਸ਼ ਦੀਆਂ ਤੇ ਹੋਰ ਕਈ ਵੇਦਾਂਤ ਆਦਿ ਗੁਰੂ ਘਰ ਨਾਲ ਸੰਬੰਧਤ ਗਰੰਥਾਂ

ਦੀਆਂ ਭੀ ਕਈ ਕਥਾਵਾਂ ਕੀਤੀਆਂ। ਇਹ ਸਭ ਕੁਝ ਸੰਥਿਆ ਦੀ ਸ਼ਕਲ ਵਿਚ ਹੁੰਦਾ ਸੀ ਜਿਸ ਦੀ ਕਿ ਪਿਛੋਂ ਵਿਚਾਰ ਹੋਇਆ ਕਰਦੀ ਸੀ। ਵਿਦਿਆਰਥੀਆਂ ਦੇ ਸ਼ੰਕੇ ਨਵਿਰਤ ਕੀਤੇ ਜਾਇਆ ਕਰਦੇ ਸਨ। ਹਰ ਵਕਤ ਸੰਤਾਂ ਦੇ ਨਾਲ ਵਿਦਿਆਰਥੀਆਂ ਦੀ ਮੰਡਲੀ ਰਹਿੰਦੀ ਸੀ। ਉਹ ਇਕ ਥਾਂ ਨਹੀਂ ਸਨ ਟਿਕਦੇ। ਜਿਸ ਤਰ੍ਹਾਂ ਉਹ ਸਤਿਗੁਰੂ ਨਾਨਕ ਦੇਵ ਜੀ ਵਾਲੀ ਸਾਖੀ ਆਉਂਦੀ ਹੈ ਕਿ ਸਚੇ ਪਾਤਸ਼ਾਹ ਨੇ ਇਕ ਨੇਕ ਪੁਰਸ਼ਾਂ ਦੇ ਪਿੰਡ ਨੂੰ ਵਰ ਦਿਤਾ ਸੀ ਕਿ ਉਜੜ ਜਾਓ ਤਾਂ ਜੋ ਆਪਣੀ ਨੇਕੀ ਦਾ ਉਹ ਸਾਰੇ ਖਿਲਰਕੇ ਪ੍ਰਚਾਰ ਕਰਨ। ਸੋ ਇਸੇ ਤਰ੍ਹਾਂ ਸੰਤਾਂ ਨੇ ਥਾਂ ਥਾਂ ਫਿਰ ਕੇ ਲੋਕਾਂ ਦੇ ਘਰੀਂ ਜਾ ਜਾ ਗੁਰਬਾਣੀ ਦੇ ਝੰਡੇ ਝੁਲਾਏ। ਸੋ ਉਹ ਆਮ ਲੋਕਾਂ ਵਾਂਗਰ ਨਾ ਕੇਵਲ ਆਪਣੇ ਵਿਦਿਆਰਥੀਆਂ ਵਿਚ ਹੀ ਗੁਰਬਾਣੀ ਦਾ ਪ੍ਰਚਾਰ ਕਰਦੇ ਸਨ, ਸਗੋਂ ਆਮ ਸੰਗਤਾਂ ਨੂੰ ਭੀ ਭਰੇ ਦੀਵਾਨਾਂ ਵਿਚ ਲਾਹਾ ਖਟਾਂਦੇ ਸਨ। ਸੋ ਇਸ ਕਾਂਡ ਵਿਚ ਅਸੀਂ ਉਨ੍ਹਾਂ ਦੀਆਂ ਇਸ ਗੁਰਬਾਣੀ ਦੇ ਝੰਡੇ ਝੁਲਾਣ ਦੀਆਂ ਫੇਰੀਆਂ ਦਾ ਤੇ ਦਸਮੇਸ਼ ਪਿਤਾ ਜੀ ਦੇ ਖੰਡੇ ਦੇ ਅੰਮ੍ਰਿਤ ਦੀ ਥਾਉਂ ਥਾਂ ਵਰਖਾ ਦਾ ਜ਼ਿਕਰ ਕਰਨਾ ਹੈ। ਉਨ੍ਹਾਂ ਹਥੀਂ ਜ਼ਿਮੀਂਦਾਰਾ ਕੰਮ ਕੀਤਾ ਹੋਇਆ ਸੀ। ਏਸ ਲਈ ਜਿਥੇ ਉਹ ਇਕ ਵਾਰੀ ਨਾਮ ਬੀਜ ਦਾ ਛੱਟਾ ਦੇ ਜਾਂਦੇ ਸਨ ਓਥੇ ਮੁੜ ਕੇ ਇਕ ਦੋ ਵਾਰੀ ਉਨ੍ਹਾਂ ਬੂਟਿਆਂ ਦੀ ਸਾਰ ਭੀ ਲੈਂਦੇ ਸਨ। ਨਿਰਾ ਜ਼ਮੀਨ ਵਿਚ ਛੱਟਾ ਮਾਰਨ ਨਾਲ ਹੀ ਫਸਲ ਫਲ 'ਤੇ ਨਹੀਂ ਜਾ ਪੈਂਦੀ, ਸਗੋਂ ਉਸ ਦੀ ਰਾਖੀ ਕਰਦੇ ਅਤੇ ਗੋਡੀ ਤੇ ਪਾਣੀ ਦਿੰਦੇ ਰਹੀਏ ਤਾਂ ਹੀ ਉਹ ਪੱਕਦੀ ਹੈ। ਈਹੋ ਤਰੀਕਾ ਉਨ੍ਹਾਂ ਨਾਮ ਬੀਜ ਦੇ ਛੱਟਿਆਂ ਦਾ ਰੱਖਿਆ ਸੀ।

ਜਿਥੇ ਇਕ ਵਾਰੀ ਉਹ ਨਾਮ ਬੀਜ ਦਾ ਛੱਟਾ ਮਾਰ ਜਾਂਦੇ, ਕੁਝ ਕਾਲ ਪਾ ਕੇ ਮੁੜ ਉਥੇ ਆ ਕੇ ਅੰਮ੍ਰਿਤ ਬਾਣੀ ਦੀ ਵਰਖਾ ਭੀ ਕਰਦੇ। ਸੋ ਹੁਣ ਅਸੀਂ ਸੰਖੇਪ ਕਰਕੇ ਇਨ੍ਹਾਂ ਇੱਕੀ ਨਾਮ ਬੀਜ ਦੇ ਛੱਟਿਆਂ ਵਲ ਆਉਂਦੇ ਹਾਂ :—

ਸੰਮਤ ੧੯੬੬

# ਨਾਮ ਬੀਜ ਦਾ ਪਹਿਲਾ ਛੱਟਾ

ਸਭ ਤੋਂ ਪਹਿਲਾਂ ਉਨ੍ਹਾਂ ਆਪਣੇ ਨੱਗਰ ਭਿੰੜਰ ਕਲਾਂ ਤੋਂ ਹੀ ਪ੍ਰਚਾਰ ਆਰੰਭ

ਕੀਤਾ। ਨਗਰ ਵਿਚ ਜਿਤਨੇ ਕੁਸੰਗੀ ਸਨ ਸਭ ਨੂੰ* ਅੰਮ੍ਰਿਤ ਛਕਾ ਕੇ ਖਾਲਸਾ ਪੰਥ ਵਿਚ ਪਰੋਇਆ। ਉਨ੍ਹਾਂ ਦੀ ਕਥਾ ਤੇ ਕੀਰਤਨ ਵਿਚ ਖਾਸ ਰਸ ਹੁੰਦਾ ਸੀ। ਆਮ ਮਸ਼ਹੂਰ ਹੈ ਕਿ 'ਘਰ ਦਾ ਜੋਗੀ ਜੋਗੜਾ ਤੇ ਬਾਹਰ ਦਾ ਜੋਗੀ ਸਿੱਧ।' ਪਰੰਤੂ ਸੰਤਾਂ ਦਾ ਆਦਰ ਤੇ ਮਾਣ ਪਹਿਲੋਂ ਘਰੋਂ ਹੀ ਸ਼ੁਰੂ ਹੋਇਆ। ਪਹਿਲੋਂ ਅੰਮ੍ਰਿਤ ਪਾਨ ਕਰਨ ਵਾਲੇ ਤੇ ਸ੍ਰੀ ਗੁਰਬਾਣੀ ਦੀ ਸੋਝੀ ਲੈਣ ਵਾਲੇ ਇਨ੍ਹਾਂ ਦੇ ਆਪਣੇ ਨੱਗਰ ਦੇ ਹੀ ਵਸਨੀਕ ਸਨ। ਇਕ ਸਾਲ ਵਿਚ ਇਹ ਕਥਾ ਪੂਰੀ ਕੀਤੀ। ਕਈ ਸਜਣਾਂ ਨੂੰ ਸਾਰੇ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਏਸ ਤਰ੍ਹਾਂ ਸੰਥਿਆ ਭੀ ਹੋ ਗਈ।

ਸੰਮਤ ੧੯੬੭

# ਨਾਮ ਬੀਜ ਦਾ ਦੂਜਾ ਛੱਟਾ

ਅਗਲੇ ਸਾਲ ਉਨ੍ਹਾਂ ਕਿਹਾ ਕਿ ਮੁਰਾਲੇ, ਜਿਥੋਂ ਕਿ ਇਹ ਸਭ ਕੁਝ ਪਾਇਆ ਹੈ, ਉਥੋਂ ਦੇ ਲੋਕਾਂ ਨੂੰ ਭੀ ਕੁਝ ਲਾਹਾ ਖਟਾਈਏ, ਕਿਤੇ ਅਕ੍ਰਿਤਘਣਤਾ ਦਾ ਦੋਸ਼ ਨਾ ਆ ਪਏ। ਵੱਡੇ ਸੰਤ ਮਹਾਤਮਾ ਬਿਸ਼ਨ ਸਿੰਘ ਜੀ ਦੇ ਪਿਛੋਂ ਇਨ੍ਹਾਂ ਇਕ ਕਥਾ ਓਥੇ ਸੰਪੂਰਨ ਕੀਤੀ ਤੇ ਹਜ਼ਾਰਾਂ ਸਿੰਘਾਂ ਨੂੰ ਪਵਿਤ੍ਰ ਅੰਮ੍ਰਿਤ ਪਾਨ ਕਰਵਾਇਆ। ਇਥੇ ਭੀ ਕਈ ਪ੍ਰੇਮੀਆਂ ਗੁਰਬਾਣੀ ਦੁਆਰਾ ਗਿਆਨ ਪ੍ਰਾਪਤ ਕੀਤਾ।

ਸੰਮਤ ੧੯੬੮

# ਨਾਮ ਬੀਜ ਦਾ ਤੀਸਰਾ ਛੱਟਾ

ਸੰਤਾਂ ਦਾ ਇਹ ਤਰੀਕਾ ਸੀ ਕਿ ਉਹ ਤ੍ਰੈ ਅਖੰਡ ਪਾਠ ਕਰਵਾਂਦੇ ਸਨ। ਇਕ ਤਾਂ ਜਦ ਕਥਾ ਆਰੰਭ ਹੁੰਦੀ, ਦੂਜਾ ਜਦ ਮੱਧ ਵਿਚ ਆਉਂਦੀ ਤੇ ਤੀਜਾ ਜਦ ਭੋਗ ਪੈਂਦਾ। ਹਰ ਰੋਜ਼ ਕਥਾ ਅੰਮ੍ਰਿਤ ਵੇਲੇ ਹੋਇਆ ਕਰਦੀ ਸੀ। ਦੁਪਹਿਰ ਵੇਲੇ

* ਨੋਟ—ਸੰਤਾਂ ਦਾ ਜਿਥੇ ਭੀ ਅੰਮ੍ਰਿਤ ਛਕਾਣ ਦਾ ਜ਼ਿਕਰ ਹੁੰਦਾ ਹੈ, ਉਥੇ ਮਤਲਬ ਉਨ੍ਹਾਂ ਦੇ ਜਥੇ ਦਾ ਹੈ । ਉਹ ਖੰਡੇ ਦਾ ਅੰਮ੍ਰਿਤ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਕੇ ਛਕਾਂਦੇ ਸਨ ।

ਵਿਦਿਆਰਥੀ ਕੋਈ ਸ਼ੰਕੇ ਨਵਿਰਤ ਕਰਵਾ ਲਿਆ ਕਰਦੇ ਸਨ। ਤੀਜੇ ਪਹਿਰ ਫੇਰ ਸੂਰਜ ਪ੍ਰਕਾਸ਼ ਜਾਂ ਨਾਨਕ ਪ੍ਰਕਾਸ਼ ਜਾਂ ਹੋਰ ਕਿਸੇ ਸੰਬੰਧਤ ਗ੍ਰੰਥ ਦੀ ਕਥਾ ਹੁੰਦੀ ਰਹਿੰਦੀ। ਜਦ ਮੁਰਾਲੇ ਕਥਾ ਦਾ ਭੋਗ ਪਿਆ ਤਾਂ ਸੰਤ ਪੁਰੇ ਦੀ ਸੰਗਤਿ ਪ੍ਰੇਮ ਨਾਲ ਉਥੇ ਇਕ ਕਥਾ ਕਰਨ ਵਾਸਤੇ ਲੈ ਗਈ। ਉਥੇ ਭੀ ਆਮ ਸੰਗਤਾਂ ਤੇ ਕਈ ਵਿਦਿਆਰਥੀਆਂ ਨੂੰ ਕਥਾ ਸੁਣਾਈ, ਅੰਮ੍ਰਿਤ ਪ੍ਰਚਾਰ ਬੜਾ ਹੋਇਆ, ਲੁਬਾਣੇ ਸਿੱਖਾਂ ਵਿਚ ਇਨ੍ਹਾਂ ਬਹੁਤ ਪ੍ਰਚਾਰ ਕੀਤਾ ਸੀ ਤੇ ਅੱਜ ਤਕ ਸਾਰੀ ਲੁਬਾਣਾ ਕੌਮ ਇਨ੍ਹਾਂ ਦਾ ਬੜਾ ਹੀ ਆਦਰ ਕਰਦੀ ਹੈ। ਆਮ ਤੌਰ 'ਤੇ ਉਹ ਕਥਾ ਅੱਸੂ ਕੱਤੇ ਵਿਚ ਸ਼ੁਰੂ ਕੀਤਾ ਕਰਦੇ ਸਨ। ਉਨ੍ਹਾਂ ਦਾ ਇਹ ਨਿਯਮ ਸੀ ਕਿ ਹਰ ਸਾਲ ਭਾਦਰੋਂ ਵਿਚ ਸੰਤ ਬਿਸ਼ਨ ਸਿੰਘ ਜੀ ਦੀ ਯਾਦ ਵਿਚ ਮਨਾਏ ਜਾਂਦੇ ਸਾਲਾਨਾ ਦੀਵਾਨ ਉਤੇ ਜਾਂਦੇ। ਉਸ ਤੋਂ ਪਿਛੋਂ ਫੇਰ ਕਥਾ ਸ਼ੁਰੂ ਕੀਤਾ ਕਰਦੇ। ਉਸ ਮੁਰਾਲੇ ਵਾਲੇ ਸਾਲਾਨਾ ਜੋੜ ਮੇਲੇ ਤੋਂ ਅਗੋਂ ਹੀ ਉਹ ਕਥਾ ਨੂੰ ਸੰਪੂਰਨ ਕਰ ਦਿਆ ਕਰਦੇ ਸਨ।

ਸੰਮਤ ੧੯੬੯

# ਨਾਮ ਬੀਜ ਦਾ ਚੌਥਾ ਛੱਟਾ

ਸੰਤ ਪੁਰੇ ਕਥਾ ਸੰਪੂਰਣ ਕਰਕੇ ਉਹ ਭਿੰਡਰੀਂ ਆਏ ਤੇ ਕੁਝ ਦਿਨ ਰਹੇ। ਥੋੜੇ ਦਿਨਾਂ ਪਿਛੋਂ ਇਨ੍ਹਾਂ ਦੀ ਭੈਣ ਬੀਬੀ ਰਾਜ ਕੌਰ ਹੁਰੀਂ ਬੱਧਣੀ ਕਲਾਂ ਤਹਿਸੀਲ ਮੋਗਾ ਤੋਂ ਸੰਗਤਿ ਨੂੰ ਨਾਲ ਲੈ ਕੇ ਭਿੰਡਰੀਂ ਆਏ। ਬੇਨਤੀ ਕੀਤੀ ਕਿ ਭਰਾ ਜੀ! ਸਾਰੇ ਦੇਸ ਵਿਚ ਅੰਮ੍ਰਿਤ ਪ੍ਰਚਾਰ ਕਰ ਰਹੇ ਹੋ, ਨਾਮ ਦੀ ਵਰਖਾ ਕਰ ਰਹੇ ਹੋ, ਸੰਗਤਾਂ ਨੂੰ ਗੁਰਬਾਣੀ ਦੀ ਸੋਝੀ ਕਰਵਾ ਰਹੇ ਹੋ ਪਰ ਕੀ ਤੁਹਾਡੀ ਭੈਣ ਦਾ ਨੱਗਰ ਇਸ ਵਰਖਾ ਵਿਚ ਖੁਸ਼ਕ ਹੀ ਰਹਿ ਜਾਏਗਾ? ਕੀ ਬੱਧਣੀ ਦੇ ਲੋਕੀ ਮੇਰੇ ਵੀਰ ਜੀ ਦੀ ਕਿਰਪਾ ਦੇ ਪਾਤਰ ਹੋਣ ਜੋਗੇ ਨਹੀਂ ਹਨ ? ਸੰਤਾਂ ਬੜੇ ਪ੍ਰੇਮ ਨਾਲ ਭੈਣ ਤੇ ਸੰਗਤਿ ਦੇ ਹੁਕਮ ਨੂੰ ਸਿਰ ਮੱਥੇ 'ਤੇ ਮੰਨਿਆ ਤੇ ਬੱਧਣੀ ਜਾ ਕੇ ਕਥਾ ਅਰੰਭ ਕਰ ਦਿਤੀ। ਸਾਰਾ ਨੱਗਰ ਗੁਰੂ ਘਰ ਤੋਂ ਅਨਜਾਣ ਸੀ ਤੇ ਅਨਮਤੀਆ ਹੋਣ ਕਰਕੇ, ਗੁਰਬਾਣੀ ਦੇ ਪਰੇਮ ਦੀ ਥਾਂ ਹੋਰ ਹੀ ਭਰਮਾਂ ਤੇ ਵਹਿਮਾਂ ਵਿਚ ਡੁਬਿਆ ਹੋਇਆ ਸੀ। ਨੱਗਰ ਵਿਚ ਕਈਆਂ ਵਿਰੋਧ ਭੀ ਬੜਾ ਕੀਤਾ। ਪੁਲਸ ਵਿਚ ਜਾ

ਕੇ ਇਸ ਤਰ੍ਹਾਂ ਦੀਆਂ ਰਪੋਟਾਂ ਦਿਤੀਆਂ ਕਿ ਸੰਤ ਸਰਕਾਰ ਦੇ ਵਿਰੁਧ ਪ੍ਰਚਾਰ ਕਰ ਰਹੇ ਹਨ। ਪੁਲਸ ਵਾਲੇ ਇਕ ਦੋ ਵਾਰੀ ਆਏ ਭੀ ਪਰੰਤੂ ਪ੍ਰਚਾਰ ਤੇ ਕਥਾ ਕੀਰਤਨ ਦਾ ਰਸ ਸੁਣ ਕੇ ਰੱਪੋਟਾਂ ਦੇਣ ਵਾਲਿਆਂ ਨੂੰ ਝਾੜ ਪਾ ਕੇ ਚਲੇ ਜਾਂਦੇ ਰਹੇ। ਇਕ ਵਾਰੀ ਤਾਂ ਸਿਖ ਠਾਣੇਦਾਰ ਜੋ ਦੀਵਾਨ ਵਿਚ ਬੈਠਾ ਸੀ ਇਤਨਾ ਪ੍ਰੇਮ ਵਿਚ ਆਇਆ ਕਿ ਉਸ ਨੇ ਪਿਛਲੀਆਂ ਕੁਰਹਿਤਾਂ ਬਖ਼ਸ਼ਵਾਈਆਂ ਤੇ ਅੰਮ੍ਰਿਤ ਪਾਨ ਨਵੇਂ ਸਿਰੇ ਕੀਤਾ ਤੇ ਵੱਢੀ ਛੱਡ ਦੇਣ ਦਾ ਇਕਰਾਰ ਕੀਤਾ। ਇਸ ਤਰ੍ਹਾਂ ਨਾਲ ਹਰ ਰੋਜ਼ ਅੰਮ੍ਰਿਤ ਪ੍ਰਚਾਰ ਹੁੰਦਾ ਤੇ ਇਕ ਸਾਲ ਵਿਚ ਸਾਰਾ ਨੱਗਰ ਅੰਮ੍ਰਿਤਧਾਰੀ ਸਿੰਘ ਸਜ ਗਿਆ। ਇਥੋਂ ਫੇਰ ਉਨ੍ਹਾਂ ਤੀਰਥਾਂ ਉਤੇ ਜਾ ਕੇ ਗੁਰਬਾਣੀ ਦਾ ਪ੍ਰਚਾਰ ਤੇ ਸੇਵਾ ਕਰਨ ਦਾ ਸੰਕਲਪ ਕੀਤਾ ਤੇ ਕਮਰ-ਕੱਸੇ ਕਰ ਲਏ।

ਸੰਮਤ ੧੯੭੦

# ਤੀਰਥ ਯਾਤਰਾ

ਬੱਧਣੀ ਤੋਂ ਕਮਰ-ਕੱਸੇ ਕਰਕੇ ਕੁਝ ਸੰਗਤਿ ਨਾਲ ਲੈ ਕੇ ਸ੍ਰੀ ਹਜ਼ੂਰ ਸਾਹਿਬ ਜੀ ਦੀ ਯਾਤਰਾ ਲਈ ਗੱਡੀ 'ਤੇ ਮੋਗਿਓਂ ਸਵਾਰ ਹੋਏ। **ਅਬਚਲ ਨਗਰ** ਪਹੁੰਚ ਕੇ ਪਰਸ਼ਾਦ ਭੇਟ ਚੜ੍ਹਾਇਆ। ਗੁਰਦੁਆਰਿਆਂ ਦੀ ਯਾਤਰਾ ਕੀਤੀ। ਹਰ ਇਕ ਗੁਰਦੁਆਰੇ ਵਿਚ ਵਾਰੀ ਵਾਰੀ ਕਥਾ ਕੀਤੀ। ਆਮ ਦੀਵਾਨ ਭੀ ਸਜਾਏ। ਰਾਗੀ ਪੰਜਾਬ ਸਿੰਘ ਹੁਰਾਂ ਇਕ ਦਿਨ ਕਿਹਾ ਕਿ ਜੇਕਰ ਵਾਜਾ ਚੰਗੀ ਤਰ੍ਹਾਂ ਸਿਖ ਜਾਵੇ ਤਾਂ ਆਪ ਜੀ ਦੇ ਕੀਰਤਨ ਵਿਚ ਬਹੁਤ ਰਸ ਆ ਸਕਦਾ ਹੈ। ਸੋ ਉਥੇ ਤ੍ਰੈ ਮਹੀਨੇ ਖੂਬ ਵਾਜੇ ਦੀ ਸਿਖਲਾਈ ਕੀਤੀ ਤੇ ਸੁਰਾਂ ਦੀ ਚੰਗੀ ਤਰ੍ਹਾਂ ਵਾਕਫ਼ੀ ਹੋਈ ਤਾਂ ਸਮੁੰਦਰ ਵਲ ਨੂੰ ਚਾਲੇ ਪਾਏ।

ਅਗੇ ਇਕ ਥਾਂ ਸਮੁੰਦਰ ਦੇ ਕਿਨਾਰੇ **ਰਾਮੇਸ਼੍ਵਰ** ਹੈ। ਉਥੇ ਗਏ, ਪਾਂਡਿਆਂ ਨੂੰ ਇਕੱਠਾ ਕਰਕੇ ਵਿਚਾਰ ਕੀਤੀ ਤੇ ਸਿਖੀ ਧਰਮ ਤੇ ਗੁਰਬਾਣੀ ਦੀ ਮਹੱਤਤਾ ਬਤਾਈ। ਨਾਮ ਦਾ ਦਰਜਾ ਸਭ ਤੋਂ ਉੱਚਾ ਦਸਿਆ। ਬ੍ਰਤ, ਜਪ, ਤਪ, ਦਾਨ ਸਭ ਤੋਂ ਉੱਚਾ ਸ਼੍ਰੋਮਣੀ ਨਾਮ ਹੀ ਦਸਿਆ ਤੇ ਇਸ ਸ਼ਬਦ ਦੀ ਖੂਬ ਖੋਲ੍ਹ ਕੇ ਵਿਆਖਿਆ ਕੀਤੀ:

ੴ ਸਤਿਗੁਰ ਪ੍ਰਸਾਦਿ ॥

ਸੋਰਠਿ ਮਹਲਾ ੫ ਘਰੁ ੨ ਅਸਟਪਦੀਆ॥

ਪਾਠੁ ਪੜਿਓ ਅਰੁ ਬੇਦੁ ਬੀਚਾਰਿਓ ਨਿਵਲਿ ਭੁਅੰਗਮ ਸਾਧੇ॥
ਪੰਚ ਜਨਾ ਸਿਉ ਸੰਗੁ ਨ ਛੁਟਕਿਓ ਅਧਿਕ ਅਹੰਬੁਧਿ ਬਾਧੇ॥੧॥
ਪਿਆਰੇ ਇਨ ਬਿਧਿ ਮਿਲਣੁ ਨ ਜਾਈ ਮੈ ਕੀਏ ਕਰਮ ਅਨੇਕਾ॥
ਹਾਰਿ ਪਰਿਓ ਸੁਆਮੀ ਕੈ ਦੁਆਰੈ ਦੀਜੈ ਬੁਧਿ ਬਿਬੇਕਾ॥ਰਹਾਉ॥
ਮੋਨਿ ਭਇਓ ਕਰਪਾਤੀ ਰਹਿਓ ਨਗਨ ਫਿਰਿਓ ਬਨ ਮਾਹੀ॥
ਤਟ ਤੀਰਥ ਸਭ ਧਰਤੀ ਭ੍ਰਮਿਓ ਦੁਬਿਧਾ ਛੁਟਕੈ ਨਾਹੀ॥੨॥
ਮਨ ਕਾਮਨਾ ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ॥
ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ॥੩॥
ਕਨਿਕ ਕਾਮਨੀ ਹੈਵਰ ਗੈਵਰ ਬਹੁ ਬਿਧਿ ਦਾਨੁ ਦਾਤਾਰਾ॥
ਅੰਨ ਬਸਤ੍ਰ ਭੂਮਿ ਬਹੁ ਅਰਪੇ ਨਹ ਮਿਲੀਐ ਹਰਿ ਦੁਆਰਾ॥ ੪॥
ਪੂਜਾ ਅਰਚਾ ਬੰਦਨ ਡੰਡਉਤ ਖਟੁ ਕਰਮਾ ਰਤੁ ਰਹਤਾ॥
ਹਉ ਹਉ ਕਰਤ ਬੰਧਨ ਮਹਿ ਪਰਿਆ ਨਹ ਮਿਲੀਐ ਇਹਜੁਗਤਾ॥੫॥
ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗਿ ਨ ਗਹਿਆ॥੬॥
ਰਾਜ ਲੀਲਾ ਰਾਜਨ ਕੀ ਰਚਨਾ ਕਰਿਆ ਹੁਕਮੁ ਅਫਾਰਾ॥
ਸੇਜ ਸੋਹਨੀ ਚੰਦਨੁ ਚੋਆ ਨਰਕ ਘੋਰ ਕਾ ਦੁਆਰਾ॥੭॥
ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥
ਕਹੁ ਨਾਨਕ ਤਿਸੁ ਭਇਓ ਪਰਾਪਤਿ ਜਿਸੁ ਪੁਰਬ ਲਿਖੇ ਕਾ ਲਹਨਾ॥੮॥
ਤੇਰੋ ਸੇਵਕੁ ਇਹ ਰੰਗਿ ਮਾਤਾ॥
ਭਇਓ ਕ੍ਰਿਪਾਲੁ ਦੀਨ ਦੁਖ ਭੰਜਨੁ
ਹਰਿ ਹਰਿ ਕੀਰਤਨਿ ਇਹੁ ਮਨੁ ਰਾਤਾ॥ ਰਹਾਉ ਦੂਜਾ॥੧॥੩॥

ਨਾਮ ਤੋਂ ਬਿਨਾਂ ਜਿਤਨੇ ਕਰਮ ਹਨ ਉਹ ਸਭ ਹਉਮੈ ਨੂੰ ਵਧਾਂਦੇ ਹਨ ਤੇ ਹਉਮੈ ਹੀ ਸਾਡੇ ਬੰਧਨ ਦਾ ਕਾਰਨ ਹੈ। ਨਾਮ ਹੀ ਇਕ ਅਜੇਹੀ ਚੀਜ਼ ਹੈ ਜੋ ਹਉਮੈ ਦਾ ਨਾਮ ਕਰ ਸਕਦੀ ਹੈ:—

"ਹਉਮੈ ਨਾਵੈ ਨਾਲਿ ਵਿਰੋਧੁ ਹੈ
ਦੁਇ ਨ ਵਸਹਿ ਇਕ ਠਾਇ॥"

ਜਦ ਨਾਮ ਵਿਚ ਲਿਵ ਲਗੀ ਤਾਂ ਫੇਰ ਇਹ ਕਰਮ ਕੀਤੇ ਜਾਣ ਤਾਂ ਇਨ੍ਹਾਂ ਦਾ ਫਲ ਭੀ ਨਾਮ ਦਾ ਫਲ ਹੀ ਹੈ। ਸੋ ਇਸ ਤਰ੍ਹਾਂ ਸਤਿਗੁਰੂ ਜੀ ਦਾ ਉਪਦੇਸ਼ ਪਾਂਡਿਆਂ ਨੂੰ ਦ੍ਰਿੜ੍ਹ ਕਰਵਾ ਕੇ ਓਥੋਂ ਚਾਲੇ ਪਾਏ।

ਤ੍ਰਿਮੁਕ ਨਾਥ (ਨਾਸਕ) ਆਏ ਤੇ ਪਾਂਡਿਆਂ ਨੂੰ ਸਾਰੇ ਭੇਖਾਂ ਨਾਲੋਂ ਸਿੱਖੀ ਮਾਰਗ ਦੀ ਉਚਿਆਈ ਦ੍ਰਿੜ੍ਹ ਕਰਵਾਈ। ਗ੍ਰਿਹਸਤ ਵਿਚ ਰਹਿ ਕੇ ਰੱਬ ਨੂੰ ਪਾਣ ਦਾ ਨਾਮ ਸਿੱਖੀ ਹੈ। ਹੋਰ ਭੇਖਾਂ ਤੇ ਭਗਤਾਂ ਤੇ ਮਤਾਂ ਨਾਲੋਂ ਸਿੱਖੀ ਵਿਚ ਇਹ ਖਾਸ ਵਾਧਾ ਹੈ। ਜਦ ਘਰ ਤਿਆਗਣ ਦਾ ਆਦਰਸ਼ ਸਿੱਧਾਂ ਸਤਿਗੁਰੂ ਨਾਨਕ ਦੇਵ ਜੀ ਅਗੇ ਰਖਿਆ ਤਾਂ ਗੁਰੂ ਜੀ ਨੇ ਉੱਤਰ ਦਿੱਤਾ :—

ਹਾਟੀ ਬਾਟੀ ਨੀਦ ਨ ਆਵੈ ਪਰ ਘਰਿ ਚਿਤੁ ਨ ਡੁਲਾਈ॥
ਬਿਨੁ ਨਾਵੈ ਮਨੁ ਟੇਕ ਨ ਟਿਕਈ ਨਾਨਕ ਭੂਖ ਨ ਜਾਈ॥
ਹਾਟੁ ਪਟਣੁ ਘਰੁ ਗੁਰੂ ਦਿਖਾਇਆ ਸਹਜੇ ਸਚੁ ਵਾਪਾਰੋ॥
ਖੰਡਿਤ ਨਿਦ੍ਰਾ ਅਲਪ ਅਹਾਰੰ ਨਾਨਕ ਤਤੁ ਬੀਚਾਰੋ॥ ੮॥

ਗ੍ਰਿਹਸਤ ਵਿਚ ਰਹਿ ਕੇ ਮਾਇਆ ਤੋਂ ਨਿਰਲੇਪ ਰਹਿਣਾ ਭਾਵੇਂ ਬਹੁਤ ਕਠਨ ਹੈ, ਪਰੰਤੂ ਇਸ ਦਾ ਫਲ ਭੀ ਬਹੁਤ ਉੱਚਾ ਹੈ। ਇਸੇ ਲਈ ਸਿੱਖੀ ਸਭ ਮੱਤਾਂ ਨਾਲੋਂ ਉੱਚੀ ਹੈ। ਸਤਿਗੁਰੂ ਫੁਰਮਾਂਦੇ ਹਨ :—

"ਮਨ ਰੇ ਗ੍ਰਿਹ ਹੀ ਮਾਹਿ ਉਦਾਸੁ॥"

ਫੇਰ ਅਗੇ ਫੁਰਮਾਂਦੇ ਹਨ :—

"ਗੁਰ ਕੈ ਸਬਦਿ ਮਨੁ ਜੀਤਿਆ
ਗਤਿ ਮੁਕਤਿ ਘਰੈ ਮਹਿ ਪਾਇ॥"

ਸਿਧ ਗੋਸਟਿ ਵਿਚ ਸਤਿਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ :—

ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ॥
ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ॥

ਰਹਹਿ ਇਕਾਂਤਿ ਏਕੋ ਮਨਿ ਵਸਿਆ ਆਸਾ ਮਾਹਿ ਨਿਰਾਸੋ॥
ਅਗਮੁ ਅਗੋਚਰੁ ਦੇਖਿ ਦਿਖਾਏ ਨਾਨਕੁ ਤਾ ਕਾ ਦਾਸੋ॥੫॥

ਸੋ ਪਾਂਡਿਆਂ ਨੂੰ ਇਹ ਚੰਗੀ ਤਰ੍ਹਾਂ ਦ੍ਰਿੜ੍ਹ ਕਰਵਾਇਆ ਕਿ ਗ੍ਰਿਹਸਥ ਵਿਚ ਰਹਿ ਕੇ ਨਾਮ ਕਮਾਵਣਾ ਇਕ ਉੱਚ ਆਦਰਸ਼ ਹੈ ਤੇ ਘਰ ਛੁਡਾਣਾ ਭੁਲ ਹੈ:—

"ਮਨਮੁਖੁ ਲਹਰਿ ਘਰੁ ਤਜਿ ਵਿਗੂਚੈ ਅਵਰਾ ਕੇ ਘਰ ਹੇਰੈ॥
ਗ੍ਰਿਹ ਧਰਮੁ ਗਵਾਏ ਸਤਿਗੁਰੁ ਨ ਭੇਟੈ ਦੁਰਮਤਿ ਘੂਮਨ ਘੇਰੈ॥"

## ਅਛੂਤਪੁਣਾ

ਇਸੇ ਤਰ੍ਹਾਂ ਗੁਰੂ ਜੀ ਦੇ ਅਕਾਲੀ ਮਿਸ਼ਨ ਦਾ ਪ੍ਰਚਾਰ ਕਰਦੇ ਸੰਤ **ਔਂਢੇ ਸ਼ਹਿਰ** ਵਿਚ ਆਏ, ਜਿਥੇ ਭਗਤ ਨਾਮਦੇਵ ਜੀ ਨੇ ਦੇਹੁਰਾ ਫੇਰਿਆ ਸੀ। ਨਾਮਦੇਵ ਜੀ ਦੀ ਸਾਖੀ ਸੁਣਾ ਕੇ ਇਹ ਸਪਸ਼ਟ ਕੀਤਾ ਕਿ ਵਾਹਿਗੁਰੂ ਨੂੰ ਉੱਚੀ ਜ਼ਾਤ ਵਾਲਿਆਂ ਮੁਲ ਨਹੀਂ ਲਿਆ:-

"ਜਿਨ ਪ੍ਰੇਮ ਕੀਓ ਤਿਨ ਹੀ ਪ੍ਰਭੁ ਪਾਇਓ॥"

ਭਗਤੀ ਹੀਣ ਬ੍ਰਾਹਮਣ ਅਛੂਤ ਹੈ ਤੇ ਭਗਤੀ ਸਹਿਤ ਅਛੂਤ ਬ੍ਰਾਹਮਣ ਤੋਂ ਉੱਚਾ ਹੈ। "ਅਗੈ ਜਾਤਿ ਨ ਜੋਰੁ ਹੈ.....॥"

ਇਹ ਸਿਧਾਂਤ ਸੀ ਜੋ ਰੱਬ ਨੇ ਸ੍ਰੀ ਨਾਮਦੇਵ ਜੀ ਦੁਆਰਾ ਜਗਤ ਨੂੰ ਦਰਸਾਇਆ ਸੀ। ਦੇਹੁਰੇ ਨੇ ਅਸਲੀ ਅਛੂਤਾਂ ਵਲ ਪਿੱਠ ਭੁਆ ਲਈ ਤੇ ਅਸਲੀ ਸੱਚੇ ਬ੍ਰਾਹਮਣ ਬ੍ਰਹਮ ਵਿਚ ਲੀਣ ਰਹਿਣ ਵਾਲੇ ਵਲ ਮੂੰਹ ਕਰ ਲਿਆ:-

"ਮਾਨਸ ਕੀ ਜਾਤ ਸਭੈ ਏਕੈ ਹੀ ਪਹਿਚਾਨਬੋ॥"

ਜੇਕਰ ਜਾਤਾਂ ਕਰਕੇ ਕੋਈ ਉੱਚਾ ਨੀਵਾਂ ਹੁੰਦਾ ਤਾਂ ਰੱਬ ਉਨ੍ਹਾਂ ਦੀ ਬਣਤਰ, ਉਨ੍ਹਾਂ ਦੇ ਜਨਮਣ ਦਾ ਤਰੀਕਾ ਆਦਿ ਭੀ ਕੋਈ ਹੋਰ ਹੀ ਬਣਾਂਦਾ:-

"ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥
ਤਉ ਆਨ ਬਾਟ ਕਾਹੇ ਨਹੀ ਆਇਆ॥
ਤੁਮ ਕਤ ਬ੍ਰਾਹਮਣ ਹਮ ਕਤ ਸੂਦ॥
ਹਮ ਕਤ ਲੋਹੂ ਤੁਮ ਕਤ ਦੂਧ॥"

ਹਰ ਇਕ ਵਿਚ ਇਕੋ ਇਲਾਹੀ ਨੂਰ ਸਮਾ ਰਿਹਾ ਹੈ। ਕੋਈ ਜਨਮ ਕਰਕੇ ਚੰਗਾ ਮੰਦਾ ਨਹੀਂ:-

"ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥"
"ਫਰੀਦਾ ਖਾਲਕੁ ਖਲਕ ਮਹਿ ਖਲਕ ਵਸੈ ਰਬ ਮਾਹਿ॥
ਮੰਦਾ ਕਿਸ ਨੋ ਆਖੀਐ ਜਾਂ ਤਿਸੁ ਬਿਨੁ ਕੋਈ ਨਾਹਿ॥"

ਭਾਵੇਂ ਪਾਂਡੇ ਇਨ੍ਹਾਂ ਸਿਧਾਂਤਾਂ ਨੂੰ ਸੁਣ ਕੇ ਕਾਇਲ ਤਾਂ ਹੋ ਗਏ ਪਰੰਤੂ ਉਨ੍ਹਾਂ ਦਾ ਮਨ ਅਮਲੀ ਤੌਰ 'ਤੇ ਵਰਤੋਂ ਵਿਚ ਲਿਆਉਣ ਲਈ ਇਸ ਗੱਲ 'ਤੇ ਨਾ ਆਇਆ। ਫੇਰ **ਪੰਡਰ ਪੁਰ** ਆਏ ਤੇ ਬਿਨਾਂ ਹਥਾਂ ਪੈਰਾਂ ਵਾਲੀ ਮੂਰਤ ਦੇ ਪੂਜਣ ਨੂੰ ਭਰਮ ਦੱਸ ਕੇ ਉਪਦੇਸ਼ ਕੀਤਾ ਤੇ ਅਸਲ ਗੱਲ ਗੁਰਮਤਿ ਵਿਚ ਹੀ ਲੱਭਣੇ ਯੋਗ ਦੱਸੀ। **ਪਟਨੇ ਸਾਹਿਬ** ਗੁਰਦੁਆਰਿਆਂ ਦੀ ਯਾਤਰਾ ਕੀਤੀ, ਪਰਸ਼ਾਦ ਭੇਟ ਚੜ੍ਹਾਏ। **ਹਰੀ ਹਰਿ ਛੇਤ੍ਰ** ਪਹੁੰਚੇ ਜਿਥੇ ਪੁਰਾਣੇ ਗ੍ਰੰਥਾਂ ਅਨੁਸਾਰ ਹਾਥੀ ਨੂੰ ਤੰਦੂਏ ਤੋਂ ਛੁਡਾਇਆ ਸੀ। ਸਾਖੀ ਨੂੰ ਗੁਰਮਤਿ ਦੇ ਸਿਧਾਂਤ ਵੱਲ ਲਿਆ ਕੇ ਸਿਖੀ ਪ੍ਰਚਾਰ ਕੀਤਾ। ਫੇਰ **ਗਯਾ** ਜੀ ਗਏ। ਪਾਂਡੇ ਪਿੰਡ ਭਰੌਣ ਆਏ ਤਾਂ ਇਨ੍ਹਾਂ ਕਿਹਾ ਅਸੀਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਮ੍ਰਿਤਧਾਰੀ ਸਿੰਘ ਹਾਂ। ਅਸੀਂ ਇਨ੍ਹਾਂ ਭਰਮਾਂ ਤੇ ਵਹਿਮਾਂ ਤੋਂ ਦੂਰ ਹਾਂ ਪਰੰਤੂ ਜੇ ਤੁਸੀਂ ਭੁਖੇ ਹੋ, ਤੇ ਕੋਲ ਕੁਝ ਖਾਣ ਨੂੰ ਨਹੀਂ ਤਾਂ ਅਸੀਂ ਮੰਗਤੇ ਜਾਣ ਕੇ ਤੁਹਾਨੂੰ ਰਸਦ ਲੈ ਦਿੰਦੇ ਹਾਂ। ਓਹ ਕਹਿਣ ਲਗੇ, "ਹਾਂ ਤਾਂ ਭੁਖੇ ਹੀ।" ਸੋ ਸੰਤਾਂ ਨੇ ਦੁਕਾਨ ਉਤੋਂ ਘਿਉ, ਖੰਡ, ਮੈਦਾ ੨੦ ਕੁ ਸੇਰ ਦੁਆ ਦਿਤਾ। ਫੇਰ ਕਾਂਸ਼ੀ, ਅਜੁਧਿਆ, ਪ੍ਰਾਗਰਾਜ, ਸੰਭਲ ਪੁਰ, ਬਿੰਦਰਾਬਨ, ਦਿੱਲੀ, ਕੁਰਕਛੇਤ੍ਰ ਆਦਿ ਸਾਰੇ ਇਤਿਹਾਸਕ ਅਸਥਾਨ ਵੇਖੇ ਤੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਏਸ ਤਰ੍ਹਾਂ ਹੌਲੀ ਹੌਲੀ ਨੱਗਰ ਵਾਪਸ ਆ ਗਏ।

ਸੰਮਤ ੧੯੭੧

# ਨਾਮ ਬੀਜ ਦਾ ਪੰਜਵਾਂ ਛੱਟਾ

ਭਦੌੜ ਇਕ ਬੜਾ ਭਾਰੀ ਕਸਬਾ ਰਿਆਸਤ ਪਟਿਆਲਾ ਵਿਚ ਹੈ। ਇਥੇ ਬੜੇ ਭਾਰੀ ਰਈਸ ਸਰਦਾਰ ਹਨ। ਉਨ੍ਹਾਂ ਵਿਚੋਂ ਸਰਦਾਰ ਨਾਨਕ ਸਿੰਘ ਜੀ ਸਾਹਿਬ ਬੜੇ ਪ੍ਰੇਮੀ ਤੇ ਸਤਿਸੰਗੀ ਹੋਏ ਹਨ। ਸਰਦਾਰਾਂ ਦੇ ਪ੍ਰੇਮ ਕਰਕੇ ਸੰਤਾਂ ਇਸ ਕਸਬੇ

ਵਿਚ ਭੀ ਸਾਰੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਿਆ ਕਥਾ ਕੀਤੀ। ਇਥੇ ਬਹੁਤਾ ਵਕਤ ਬਾਹਰ ਬੀੜ ਵਿਚ ਅਭਿਆਸ ਵਿਚ ਲਗਾਂਦੇ ਸਨ। ਇਕ ਸਾਲ ਕਥਾ ਬੜੇ ਪ੍ਰੇਮ ਨਾਲ ਜਾਰੀ ਰਹੀ। ਹਰ ਰੋਜ਼ ਦੋਵੇਂ ਵਕਤ ਰਾਗੀ ਸਿੰਘ ਕੀਰਤਨ ਕਰਦੇ। ਦੀਵਾਨ ਸਜਦਾ ਤੇ ਗੁਰਮਤਿ ਦੇ ਪ੍ਰਚਾਰ ਦਾ ਪਰਵਾਹ ਖੂਬ ਚਲਿਆ। ਸਾਰੇ ਨਗਰ ਵਾਸੀਆਂ, ਇਲਾਕੇ ਦੇ ਪ੍ਰੇਮੀਆਂ ਤੇ ਸਰਦਾਰਾਂ ਸਰਦਾਰਨੀਆਂ ਨੇ ਅੰਮ੍ਰਿਤ ਪਾਨ ਕੀਤਾ ਤੇ ਸਿੱਖੀ ਰਹਿਣੀ ਬਹਿਣੀ ਧਾਰਨ ਕੀਤੀ। ਭੋਗ ਪਾ ਕੇ ਇਕ ਵੇਰ ਸ੍ਰੀ ਹਜ਼ੂਰ ਸਾਹਿਬ ਦੀ ਯਾਤਰਾ ਦਾ ਉਤਸ਼ਾਹ ਦਿਲ ਵਿਚ ਆਇਆ। ਗੱਡੀ ਸਵਾਰ ਹੋ ਕੇ ਜਾ ਪਹੁੰਚੇ। ਨਾਲ ਪੰਜਾਬ ਵਿਚੋਂ ੫੦੦ (ਪੰਜ ਸੌ) ਜੁੱਤੇ ਸਿਲਾ ਕੇ ਲੈ ਗਏ ਸਨ। ਉਥੇ ਜਾ ਕੇ ਨੰਗੇ ਫਿਰਦੇ ਬਿਹੰਗਮਾਂ ਦੇ ਪਹਿਨਾਏ। ਜੋ ਮਾਇਆ ਕੋਲ ਸੀ ਉਸ ਦੇ ਨਾਲ ਪਹਿਲੋਂ ਸਾਰੀ ਸੰਗਤ ਨੂੰ ਲੰਗਰ ਕੀਤਾ। ਇਨ੍ਹਾਂ ਦੇ ਜਥੇ ਦੇ ਜਿਤਨੇ ਸਿੰਘ ਸਨ ਸਭ ਨੇ ਸੇਵਾ ਕੀਤੀ। ਸੰਤਾਂ ਨੇ ਸਭ ਦੇ ਚਰਨ ਧੋਵਣ ਦੀ ਸੇਵਾ ਸੰਭਾਲੀ। ਹਰ ਕੋਈ ਪੰਗਤਿ ਵਿਚ ਬੈਠਣ ਨੂੰ ਆਉਂਦਾ ਤਾਂ ਸੰਤ ਉਸ ਦੇ ਚਰਨ ਧੋ ਕੇ ਪੂੰਝ ਕੇ ਜਿਸ ਦੇ ਜੁੱਤਾ ਨਾ ਹੁੰਦਾ ਜੁੱਤਾ ਪਹਿਨਾ ਕੇ ਉਸ ਦੀਆਂ ਖੁਸ਼ੀਆਂ ਲੈ ਲੈਂਦੇ। ਵਾਪਸੀ 'ਤੇ ਸ੍ਰੀ ਅਨੰਦਪੁਰ ਸਾਹਿਬ, ਸ੍ਰੀ ਕੇਸ ਗੜ੍ਹ ਸਾਹਿਬ, ਕੀਰਤਪੁਰ, ਰੋਪੜ, ਸ੍ਰੀ ਚਮਕੌਰ ਸਾਹਿਬ, ਮਾਛੀਵਾੜੇ, ਰਾਮਪੁਰ ਰੇਰੂ ਸਾਹਿਬ ਹੁੰਦੇ ਹੋਏ ਆਪਣੇ ਨੱਗਰ ਭਿੰਡਰੀਂ ਆ ਦਮ ਲਿਆ। ਜਿਸ ਥਾਂ ਭੀ ਜਾਂਦੇ ਜੱਥਾ ਨਾਲ ਹੁੰਦਾ, ਦੀਵਾਨ ਸਜਾਂਦੇ, ਕਥਾ ਕਰਦੇ ਤੇ ਅੰਮ੍ਰਿਤ ਪ੍ਰਚਾਰ ਕਰਦੇ ਸਨ।

ਸੰਮਤ ੧੯੭੨

# ਨਾਮ ਬੀਜ ਦਾ ਛੀਵਾਂ ਛੱਟਾ

ਸੰਮਤ ੧੯੭੨ ਦੇ ਅੱਸੂ ਵਿਚ ਭਿੰਡਰੀਂ ਆਪਣੇ ਖੇਤ ਵਿਚ ਜਿਥੇ ਕਿ ਇਨ੍ਹਾਂ ਦੇ ਪਿਤਾ ਜੀ ਦੇ ਤਪ ਕਰਨ ਵਾਲਾ ਭੋਰਾ ਸੀ ਛਪਰੀਆਂ ਪੁਆ ਕੇ ਇਕ ਅਖੰਡ ਪਾਠ ਕਰਕੇ ਅਕਾਲੀ ਬਾਣੀ ਦੀ ਫੇਰ ਕਥਾ ਅਰੰਭ ਦਿਤੀ। ਸਦਾ ਏਸ ਤਰ੍ਹਾਂ ਹੁੰਦਾ ਸੀ। ਜਿਹੜੇ ਵਿਦਿਆਰਥੀ ਕਥਾ ਸੁਣ ਚੁਕਦੇ ਸਨ ਉਨ੍ਹਾਂ ਨੂੰ ਹੁਕਮ ਹੁੰਦਾ ਸੀ ਕਿ ਹੁਣ ਤੁਸੀਂ ਭੀ ਜਾ ਕੇ ਇਸੇ ਤਰ੍ਹਾਂ ਗੁਰਬਾਣੀ ਦੀ ਸੋਝੀ ਕਰਵਾਓ। ਕਈ ਪ੍ਰੇਮੀ ਦੂਜੀ ਕਥਾ ਸੁਣਨ ਨੂੰ ਭੀ ਰਹਿ ਪੈਂਦੇ ਸਨ। ਅਜੇਹੇ ਪ੍ਰੇਮੀਆਂ ਨੂੰ ਟਰੇਂਡ ਕਰਨ ਲਈ ਕਦੀ ੨ ਉਨ੍ਹਾਂ ਨੂੰ ਭੀ ਕਥਾ ਕਰਨ ਤੇ ਸੰਥਿਆ ਦੇਣ ਦਾ ਹੁਕਮ

ਹੁੰਦਾ ਸੀ। ਨਵੀਂ ਕਥਾ ਵੇਲੇ ਹੋਰ ਵਿਦਿਆਰਥੀ ਆ ਸ਼ਾਮਲ ਹੁੰਦੇ ਸਨ। ਇਸ ਤਰ੍ਹਾਂ ਵਿਦਿਆਰਥੀਆਂ ਦਾ ਪਰਵਾਹ ਚਲਿਆ ਹੀ ਰਹਿੰਦਾ ਸੀ। ਹਮੇਸ਼ਾਂ ਸੰਤਾਂ ਦੇ ਨਾਲ ੧੦ ਤੋਂ ੨੦ ਤਕ ਵਿਦਿਆਰਥੀਆਂ ਦੀ ਗਿਣਤੀ ਹੋਇਆ ਕਰਦੀ ਸੀ। ਇਹ ਸੰਥਿਆ ਉਨ੍ਹਾਂ ਭਿੰਡਰਾਂ ਤੋਂ ਸ਼ੁਰੂ ਕੀਤੀ ਸੀ। ਹੁਣ ਉਨ੍ਹਾਂ ਇਹ ਫੈਸਲਾ ਕਰ ਲਿਆ ਸੀ ਕਿ ਕਥਾ ਇਕ ਥਾਂ ਨਾ ਕੀਤੀ ਜਾਇਆ ਕਰੇ, ਥਾਂ ਥਾਂ ਦੀਵਾਨ ਭੀ ਕੀਤੇ ਜਾਇਆ ਕਰਨ। ਸੰਥਾ ਭੀ ਚਲਦੀ ਰਹੇ। ਅੰਮ੍ਰਿਤ ਪਰਚਾਰ ਭੀ ਹੁੰਦਾ ਰਹੇ। ਸੋ ਇਸ ਖਿਆਲ ਨਾਲ ਉਨ੍ਹਾਂ ਜਥੇ ਸਮੇਤ ਸਤਿਗੁਰੂ ਜੀ ਦੇ ਮਿਸ਼ਨ ਦਾ ਪਰਚਾਰ ਕਰਨ ਖਾਤਰ, ਗੁਰਬਾਣੀ ਦੀ ਸੋਝੀ ਦੁਆਣ ਖਾਤਰ ਤੇ ਦੇਸ਼ ਵਿਚ ਖੰਡੇ ਦੀ ਪਹੁਲ ਛਕਾਣ ਖਾਤਰ ਕਮਰਕੱਸੇ ਕਰ ਲਏ। ਇਹ ਦੌਰਾ ਜ਼ਿਲਾ ਫ਼ੀਰੋਜ਼ਪੁਰ, ਰਿਆਸਤ ਪਟਿਆਲਾ ਤੇ ਨਾਭਾ ਵਿਚ ਪੂਰਾ ਹੋਇਆ। ਜਨੇਤਪੁਰੇ, ਸ੍ਰੀ ਮੁਕਤਸਰ ਸਾਹਿਬ, ਭਾਈ ਦੇ ਚੱਕ, ਕਾਹਨ ਸਿੰਘ ਵਾਲੇ, ਭੁਚੋ, ਬੋਹੜ ਵਾਲੇ, ਦੀਨੇ ਕਾਂਗੜ, ਆਦਿਮ ਪੁਰ ਤੇ ਖੋਟੇ ਨਾਮਧਾਰੀਆਂ ਦੇ ਹੋਲੇ ਮਹੱਲੇ ਆਦਿ ਥਾਵਾਂ ਦੇ ਨਾਮ ਇਸ ਦੌਰੇ ਵਿਚ ਖਾਸ ਜ਼ਿਕਰ ਯੋਗ ਹਨ। ਕਾਹਨ ਸਿੰਘ ਵਾਲੇ ਇਕ ਬੜੇ ਉਚ ਪਦਵੀ ਵਾਲੇ ਮਹਾਤਮਾ ਸਾਧੂ ਨਰੈਣ ਦਾਸ ਜੀ ਨਾਲ ਆਤਮਾ ਪਰਮਾਤਮਾ ਦੇ ਵਿਸ਼ੇ ਉਤੇ ਵਿਚਾਰ ਹੋਈ। ਆਤਮਾ, ਪਰਮਾਤਮਾ ਵਿਚ ਭੇਦ ਨਹੀਂ। ਵਾਹਿਗੁਰੂ ਦੇ ਹੁਕਮ ਵਿਚ ਹਉਮੈ ਹੋਈ। ਹਉਮੈ ਕਰਕੇ ਹੀ ਜੀਵਤ ਭਾਵ ਹੈ। ਹਉਮੈ ਨਾਸ ਹੋ ਜਾਵੇ ਤਾਂ ਜੀਵਪੁਣਾ ਭੀ ਨਾਸ ਹੋ ਜਾਂਦਾ ਹੈ ਤੇ ਉਹ ਆਤਮਾ ਹਉਮੈ ਦੇ ਨਾਸ ਹੋਣ ਕਰਕੇ, ਪਰਮਾਤਮਾ ਹੀ ਹੈ।

(ਆਸਾ ਦੀ ਵਾਰ ਵਿਚੋਂ) ਮ: ੨॥

ਹਉਮੈ ਏਹਾ ਜਾਤਿ ਹੈ ਹਉਮੈ ਕਰਮ ਕਮਾਹਿ॥
ਹਉਮੈ ਏਈ ਬੰਧਨਾ ਫਿਰਿ ਫਿਰਿ ਜੋਨੀ ਪਾਹਿ॥
ਹਉਮੈ ਕਿਥਹੁ ਊਪਜੈ ਕਿਤੁ ਸੰਜਮਿ ਇਹ ਜਾਇ॥
ਹਉਮੈ ਏਹੋ ਹੁਕਮੁ ਹੈ ਪਇਐ ਕਿਰਤਿ ਫਿਰਾਹਿ॥
ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ॥
ਕਿਰਪਾ ਕਰੇ ਜੇ ਆਪਣੀ ਤਾ ਗੁਰ ਕਾ ਸਬਦੁ ਕਮਾਹਿ॥
ਨਾਨਕੁ ਕਹੈ ਸੁਣਹੁ ਜਨਹੁ ਇਤੁ ਸੰਜਮਿ ਦੁਖ ਜਾਹਿ॥੨॥

ਫੇਰ ਤਾਂ ਬੱਸ ਈਹੋ ਹੀ ਹੈ ਕਿ :—

ਜਿਉ ਜਲ ਮਹਿ ਜਲੁ ਆਇ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥
ਮਿਟਿ ਗਏ ਗਵਨ ਪਾਏ ਬਿਸ੍ਰਾਮ॥
ਨਾਨਕ ਪ੍ਰਭ ਕੈ ਸਦ ਕੁਰਬਾਨ॥

ਹੋਰ

ਹਰਿ ਹਰਿ ਜਨੁ ਦੁਇ ਏਕ ਹੈ ਬਿਬ ਬਿਚਾਰ ਕਛੁ ਨਾਹਿ॥
ਜਲ ਤੇ ਉਪਜ ਤ੍ਰੰਗ ਜਿਉਂ ਜਲ ਹੀ ਬਿਖੈ ਸਮਾਹਿ॥

ਇਸੇ ਤਰ੍ਹਾਂ ਭੁਚੋ ਵਿਚ ਇਕ 'ਰੂਮੀ ਵਾਲੇ' ਸੰਤ ਕਰਕੇ ਮਸ਼ਹੂਰ ਸਨ, ਉਨ੍ਹਾਂ ਕੋਲ ਭੀ ਗਏ ਤੇ ਬਚਨ ਬਿਲਾਸ ਕੀਤੇ।

ਆਦਮ ਪੁਰਾ ਏਸ ਲਈ ਜ਼ਿਕਰ ਯੋਗ ਹੈ ਕਿ ਇਹ ਪਿੰਡ ਭਾਈ ਗੁਰਦਿਆਲ ਸਿੰਘ ਜੀ ਦਾ ਜਨਮ ਨੱਗਰ ਹੈ। ਭਾਈ ਸਾਹਿਬ ਇਥੇ ਹੀ ਸੰਤਾਂ ਦੀ ਸ਼ਰਣ ਆਏ ਸਨ, ਨਾਲ ਹੀ ਟੁਰ ਪਏ। ਬਸ ਸੰਤਾਂ ਜੋਗੇ ਹੀ ਹੋ ਰਹੇ। ਅੰਤ ਸਮੇਂ ਗੁਰਦੁਆਰਾ ਸਚਖੰਡ ਬੋਧਾਰਾਇ ਵਿਚ ਸੰਤਾਂ ਨੇ ਇਨ੍ਹਾਂ ਦੇ ਸਿਰ ਹੀ ਪੱਗ ਬੰਨ੍ਹੀ ਤੇ ਇਨ੍ਹਾਂ ਨੂੰ ਹੀ ਜਥੇਦਾਰ ਥਾਪਿਆ।*

ਬੋਹੜ ਵਾਲੇ ਇਕ ਪ੍ਰੇਮੀ ਭਾਈ ਨਰੈਣ ਸਿੰਘ ਅਕਾਲ ਚਲਾਣਾ ਕਰ ਗਿਆ। ਅਜੇ ਜਵਾਨ ਅਵਸਥਾ ਵਿਚ ਹੀ ਸੀ ਕਿ ਕਾਂਸ਼ੀ ਵਿੱਦਿਆ ਪ੍ਰਾਪਤ ਕੀਤੀ, ਰਾਗਾਂ ਵਿਚ ਭੀ ਬੜਾ ਮਾਹਰ ਹੋ ਗਿਆ ਸੀ, ਤੇ ਬੜਾ ਹੀ ਵਿੱਦਵਾਨ ਪੰਡਿਤ ਹੋਇਆ। ਮਹੰਤ ਗੱਜਾ ਸਿੰਘ ਨੇ ਅਤਿਅੰਤ ਉਦਮ ਕਰਕੇ ਇਸ ਅਵਸਥਾ ਉਤੇ ਪਹੁੰਚਾਇਆ, ਪਰੰਤੂ ਵਿੱਦਿਆ ਦਾ ਰਸ ਦੇਣ ਤੋਂ ਪਹਿਲੋਂ ਫੁੱਲ ਬੀਚਾਰਾ ਸੁਕ

---

*ਗਿਆਨੀ ਗੁਰਦਿਆਲ ਸਿੰਘ ਜੀ ਦੇ ਸੰਤਾਂ ਨਾਲ ਮੇਲ ਦਾ ਥੋੜਾ ਜਿਹਾ ਹੋਰ ਵੇਰਵਾ ਦਿੱਤਾ ਜਾਂਦਾ ਹੈ । ਗਿਆਨੀ ਗੁਰਦਿਆਲ ਸਿੰਘ ਜੀ ਮਹਾਰਾਜਾ ਗੁਰਚਰਨ ਸਿੰਘ (ਰਿਪਦੁਮਨ ਸਿੰਘ) ਨਾਲ ਭੀ ਸੰਬੰਧਤ ਰਹੇ ਹਨ। ਉਨ੍ਹਾਂ ਨਾਲ ਵਲਾਇਤ ਭੀ ਗਏ । ਉਨ੍ਹਾਂ ਨਾਲੋਂ ੨੨–੨੩ ਸਾਲ ਦੀ ਉਮਰ ਵਿਚ ਸੰਬੰਧ ਤੋੜ

ਗਿਆ। 'ਫੂਲ ਖਿਲਨੇ ਭੀ ਨ ਪਾਇਆ ਥਾ ਕਿ ਖੁਦ ਮੁਰਝਾ ਗਿਆ। ਵਿਆਹ ਸੇ ਪਹਿਲੇ ਹੀ ਮੌਤ ਕਾ ਦਿਨ ਆ ਗਿਆ।' ਭਾਈ ਨਰੈਣ ਸਿੰਘ ਜੀ ਦੇ ਦੁਸਹਿਰੇ ਉਤੇ ਸੰਤਾਂ ਨੇ ਇਸ ਸ਼ਬਦ ਦੀ ਵਿਆਖਿਆ ਕੀਤੀ:—

"ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ॥"

---

ਕੇ ਆਪਣੇ ਜਨਮ ਨਗਰ ਆਦਮ ਪੁਰੇ ਆ ਗਏ । ਉਹ ਹੋਰ ਚੋਬਰਾਂ ਨਾਲ ਰਲ ਕੇ ਸ੍ਰੀ ਮੁਕਤਸਰ ਮਾਘੀ ਦੇ ਮੇਲੇ 'ਤੇ ਗਏ । ਉਥੇ ਉਨ੍ਹਾਂ ਭਿੰਡਰਾਂ ਵਾਲੇ ਸੰਤਾਂ ਦੇ ਇਕ ਪਾਸੇ ਹੋ ਰਹੇ ਦੀਵਾਨ ਦੀ ਸੋਭਾ ਸੁਣੀ। ਪਰ ਦੀਵਾਨ ਵਿਚ ਨਹੀਂ ਗਏ । ਓਥੋਂ ਪਿੰਡ ਆ ਗਏ । ਸੰਤ ਭੀ ਵਿਚਰਦੇ ਵਿਚਰਦੇ ਆਦਮ ਪੁਰੇ ਵਿਚ ਦੀ ਲੰਘ ਕੇ ਦੀਨੇ ਗਏ । ਓਸ ਰਾਤ ਗੁਰਦਿਆਲ ਸਿੰਘ ਜੀ ਨੂੰ ਸੁਫਨੇ ਵਿਚ ਇਕ ਬੜੇ ਚੰਗੇ ਗੁਰਸਿਖ ਸੰਤ ਦੇ ਦਰਸ਼ਨ ਹੋਏ । ਸਵੇਰੇ ਉੱਠ ਕੇ ਆਪਣੇ ਮਿੱਤਰ ਤੇ ਸੰਬੰਧੀ ਮਾਸਟਰ ਅਜੀਤ ਸਿੰਘ ਕੋਲ ਦੀਨੇ ਗਏ । ਮਾਸਟਰ ਜੀ ਨੇ ਕਿਹਾ ਕਿ ਏਥੇ ਗੁਰਦੁਆਰਾ ਦਸਵੀਂ ਪਾਤਸ਼ਾਹੀ ਲੋਹਗੜ੍ਹ ਵਿਖੇ ਬੜੇ ਚੰਗੇ ਸੰਤ ਆਏ ਹੋਏ ਹਨ । ਚਲੋ ਦਰਸ਼ਨ ਕਰ ਆਈਏ । ਗੁਰਦੁਆਰੇ ਗਏ, ਰਾਤ ਵਾਲੇ ਸੁਫ਼ਨੇ ਨਾਲ ਮੇਲ ਖਾਂਦੇ ਸੰਤਾਂ ਦੇ ਬਚਨਾਂ ਤੇ ਕਥਾ ਤੋਂ ਬਹੁਤ ਪ੍ਰਭਾਵਤ ਹੋਏ। ਚਿਤ ਵਿਚ ਸੰਤਾਂ ਲਈ ਪਿਆਰ ਜਿਹਾ ਪਿਆ । ਖੋਟੀਂ ਨਾਮਧਾਰੀਆਂ ਦੇ ਹੋਲੇ ਉਤੇ ਸੰਤਾਂ ਜਾਣਾ ਸੀ । ਗੁਰਦਿਆਲ ਸਿੰਘ ਹੁਰੀਂ ਭੀ ਓਥੇ ਗਏ । ਖੋਟਿਆਂ ਤੋਂ ਸੰਤਾਂ ਨੂੰ ਆਪਣੇ ਪਿੰਡ ਆਦਮ ਪੁਰੇ ਲੈ ਗਏ । ਪਿੰਡ ਵਿਚ ਕਈ ਦਿਨ ਪਰਚਾਰ ਹੋਇਆ । ਏਥੋਂ ਗੁਰਦਿਆਲ ਸਿੰਘ ਜੀ ਸੰਤਾਂ ਦੀ ਸੇਵਾ ਵਿਚ ਨਾਲ ਹੋ ਗਏ । ਅੰਤ ਸਮੇਂ ਤਕ ਸੰਤ ਜੀ ਮਹਾਰਾਜ ਨਾਲ ਸੰਬੰਧਤ ਰਹੇ । ਏਸ ਦੌਰਾਨ ਵਿਚ ਗਿਆਨੀ ਗੁਰਦਿਆਲ ਸਿੰਘ ਸ਼ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਪਹਿਲੀ ਚੋਣ ਵਿਚ ਤਸੀਲ ਜ਼ੀਰਾ (ਫੀਰੋਜ਼ਪੁਰ) ਵਲੋਂ ਮੈਂਬਰ ਚੁਣੇ ਗਏ। ਕਮੇਟੀ ਦੇ ਕਾਨੂੰਨ ਵਿਰੁਧ ਕਰਾਰ ਦਿਤੇ ਜਾਣ 'ਤੇ ਢਾਈ ਸਾਲ ਜੇਲ੍ਹ ਵਿਚ; ਦੂਸਰੇ ਬੈਚ ਦੇ ਨਾਲ ਰਹੇ । ਕੈਦ ਦਾ ਸਾਰਾ ਸਮਾਂ ਮੁਲਤਾਨ ਜੇਲ੍ਹ ਵਿਚ ਹੀ ਕਟਿਆ। ਸੰਤਾਂ ਦੇ ਦੇਹਾਂਤ ਤੋਂ ਪਿਛੋਂ ਹੁਣ ਤਕ (੧੯੫੨) ਗੁਰਦਵਾਰਾ ਸੱਚਖੰਡ, ਬੋਪਾਰਾਏ ਕਲਾਂ ਜ਼ਿਲਾ ਲੁਧਿਆਣਾ ਦੀ ਸੇਵਾ ਕਰ ਰਹੇ ਹਨ । ਐਸ ਵੇਲੇ ਭੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੇ ਤਸੀਲ ਜਗਰਾਉਂ ਵਲੋਂ ਚੁਣੇ ਗਏ ਮੈਂਬਰ ਹਨ ।

ਤੇ ਇਕ ਸਾਖੀ ਸੁਣਾਈ ਜੋ ਪਾਠਕਾਂ ਦੀ ਦਿਲਚਸਪੀ ਲਈ ਹੇਠਾਂ ਲਿਖੀ ਜਾਂਦੀ ਹੈ :—

ਇਕ ਵਾਰੀ ਇਕ ਜਹਾਜ਼ ਸਮੁੰਦਰ ਵਿਚ ਡੁਬ ਗਿਆ। ਇਤਫਾਕ ਨਾਲ ਇਕ ਗਰਭਵਤੀ ਇਸਤ੍ਰੀ ਹੀ ਇਕੱਲੀ ਇਕ ਫੱਟੇ ਉਤੇ ਬਚ ਕੇ ਤਰ ਪਈ। ਫੱਟੇ ਦੇ ਉਪਰ ਹੀ ਉਸ ਨੂੰ ਇਕ ਲੜਕਾ ਜਨਮ ਪਿਆ। ਬਿਚਾਰੀ ਇਸਤ੍ਰੀ ਭੀ ਮਰ ਗਈ। ਬੱਚਾ ਵਾਹਿਗੁਰੂ ਦੇ ਹੁਕਮ ਵਿਚ ਫੱਟੇ ਉਤੇ ਤਰਦਾ ਤਰਦਾ ਸਮੁੰਦਰ ਦੇ ਕਿਨਾਰੇ ਆ ਲੱਗਾ ਤੇ ਉਸ ਦੇਸ ਦੇ ਰਾਜੇ ਪਾਸ ਪੁਚਾਇਆ ਗਿਆ। ਓਹ ਬਿਚਾਰਾ ਪੁਤ੍ਰ ਹੀਣ ਸੀ। ਉਸ ਨੇ ਉਸ ਨੂੰ ਪਿਆਰ ਨਾਲ ਪਾਲਿਆ ਪੋਸਿਆ, ਵਿੱਦਿਆ ਪੜ੍ਹਾਈ ਤੇ ਚੰਗੀ ਤਰ੍ਹਾਂ ਯੋਗ ਬਣਾਇਆ। ਅਜੇ ਸਭ ਕੰਮ ਮੁਕੰਮਲ ਹੋਇਆ ਹੀ ਸੀ ਕਿ ਉਹ ਰਾਜਾ ਭੀ ਮਰ ਗਿਆ। ਉਹ ਜਵਾਨ ਲੜਕਾ ਹੁਣ ਤਖਤ ਉਪਰ ਬੈਠਣ ਲਈ ਤਿਆਰ ਹੋਇਆ। ਸਿੰਘਾਸਣ ਇਕ ਉਚੀ ਥਾਂ, ਜਿਸ ਨੂੰ ੧੦੧ ਪੌੜੀਆਂ ਉਤੋਂ ਦੀ ਲੰਘ ਕੇ ਜਾਈਦਾ ਸੀ, ਉਤੇ ਸੀ। ਟਿੱਕਾ ਜੀ ਪਉੜੀਆਂ ਚੜ੍ਹਦਾ ਚੜ੍ਹਦਾ ਜਦ ਇਕ ਸੌ ਇੱਕੀਵੀਂ ਪੌੜੀ ਉਤੇ ਗਿਆ ਤਾਂ ਵਿਚਾਰਾ ਓਹ ਭੀ ਮਰ ਗਿਆ। ਸੋ ਇਸੇ ਤਰ੍ਹਾਂ ਇਹ ਭਾ: ਨਰੈਣ ਸਿੰਘ ਸੀ। ਇਸੇ ਤਰ੍ਹਾਂ ਸਾਡੇ ਕਈ ਭਰਾਵਾਂ ਨਾਲ ਹੁੰਦਾ ਹੈ। ਐਹੋ ਜੇਹੇ ਮੌਕੇ ਕਿਤਨਾ ਦੁਖ ਹੁੰਦਾ ਹੈ, ਪਰੰਤੂ ਇਸ ਨੂੰ ਜਰਨਾ ਸਿਖ ਦਾ ਹੀ ਕੰਮ ਹੈ।

ਸਿੱਖ ਏਸ ਅਜਰ ਨੂੰ ਭਾਈ ਭਿਖਾਰੀ ਜੀ ਵਾਂਗਰ ਜਰਦੇ ਹਨ, ਜੋ ਵਿਆਹ ਵਿਚ ਭੀ ਆਪਣੇ ਬੱਚੇ ਲਈ ਖੱਫਣ ਸੀਵੀਂ ਜਾਂਦਾ ਸੀ। ਪਹਿਲੋਂ ਵਿਆਹ ਵੇਲੇ ਖੁਸ਼ੀ ਖੁਸ਼ੀ ਸ਼ਬਦ ਪੜ੍ਹਦਾ ਸੀ। ਫੇਰ ਉਸੇ ਤਰ੍ਹਾਂ ਆਪਣੇ ਪੁਤ੍ਰ ਦੀ ਮੌਤ 'ਤੇ ਵਾਹਿਗੁਰ ਨੂੰ ਅਮਾਨਤ ਦੇ ਕੇ ਖੁਸ਼ੀ ਖੁਸ਼ੀ ਉਸ ਦਾ ਧੰਨਵਾਦ ਕਰਦਾ ਤੇ ਸ਼ਬਦ ਪੜ੍ਹਦਾ ਸੀ। ਸੋ ਇਸ ਤਰ੍ਹਾਂ ਬੋਹੜ ਵਾਲੇ ਕਥਾ ਕੀਰਤਨ ਹੋਇਆ।

# ਦੇਹਧਾਰੀ ਗੁਰੂ

ਤਹਿਸੀਲ ਮੋਗੇ ਵਿਚ ਇਕ ਪਿੰਡ ਖੋਟੇ ਹੈ, ਉਥੇ ਨਾਮਧਾਰੀਆਂ ਹੋਲਾ ਮਹੱਲਾ ਕੀਤਾ ਤੇ ਬੇਅੰਤ ਸੰਗਤ ਇਕੱਠੀ ਹੋਈ। ਸੰਤਾਂ ਨੇ ਭੀ ਇਕ ਪਾਸੇ ਦੀਵਾਨ ਰਚ ਲਿਆ। ਸੰਗਤਾਂ ਦਾ ਮੁਹਾਰ ਬਹੁਤਾ ਇਸ ਸੰਤਾਂ ਵਾਲੇ ਦੀਵਾਨ ਵੱਲ ਹੋ ਗਿਆ।

ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਬਹੁਤ ਕੀਰਤਨ ਹੋਇਆ। ਸਿਖਾਂ ਵਿਚ ਕੋਈ ਸੰਪ੍ਰਦਾਇ ਦੇਹਧਾਰੀ ਗੁਰੂ ਵਿਚ ਵਿਸ਼ਵਾਸ ਨਹੀਂ ਰਖ ਸਕਦੀ। ਖਾਲਸੇ ਦਾ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਹੈ। ਇਸ ਵਿਸ਼ੇ ਉਤੇ ਸੰਤਾਂ ਪ੍ਰਚਾਰ ਕੀਤਾ। ਸਤਿਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਆਸਰਾ ਲੈ ਕੇ ਕੋਈ ਆਪਣੇ ਆਪ ਨੂੰ ਸਤਿਗੁਰੂ ਨਾਨਕ ਜੇਹਾ ਗੁਰੂ ਨਹੀਂ ਕਹਿਲਾ ਸਕਦਾ। ਕਾਲੀਦਾਸ ਦੇ ਕਿਸੇ ਨਾਟਕ ਨੂੰ ਪੜ੍ਹਾਨ ਜਾਂ ਵਿਆਖਿਆ ਕਰਨ ਵਾਲਾ ਕਾਲੀਦਾਸ ਨਹੀਂ। ਇਸੇ ਤਰ੍ਹਾਂ ਗੁਰਬਾਣੀ ਦੇ ਆਸਰੇ ਨਾਮ ਦਾ ਪ੍ਰਚਾਰ ਕਰਨ ਵਾਲਾ ਜਾਂ ਗੁਰਬਾਣੀ ਦੀ ਸੋਝੀ ਦੇਣ ਵਾਲਾ ਭੀ ਗੁਰੂ ਨਹੀਂ ਹੈ। ਇਸ ਦੇ ਵਿਚ ਸ਼ੱਕ ਨਹੀਂ ਕਿ ਸਤਿਗੁਰੂ ਨਾਨਕ ਦੇਵ—ਦਸੋਂ ਗੁਰੂ ਸਾਹਿਬਾਨ ਦੇ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੋਝੀ ਲਈ ਭੀ ਕਾਮਿਲ ਮਹਾਂ ਪੁਰਖ ਦੀ ਲੋੜ ਹੈ, ਪਰੰਤੂ ਉਹ ਗੁਰੂ ਨਹੀਂ ਹਨ। **ਗੁਰੂ ਕੇਵਲ ਸ੍ਰੀ ਗੁਰੂ ਗਰੰਥ ਸਾਹਿਬ ਹੀ ਹੈ।** ਦਸਮੇਸ਼ ਪਿਤਾ ਜੀ ਮਗਰੋਂ ਕੋਈ, ਸ੍ਰੀ ਗੁਰੂ ਗਰੰਥ ਸਾਹਿਬ ਜੀ ਬਿਨਾਂ ਗੁਰਤਾ (ਜੋ ਗੁਰੂ ਨਾਨਕ ਜੀ ਤੋਂ ਚਲੀ ਹੈ) ਉਸ ਗੱਦੀ ਦਾ ਹੱਕਦਾਰ ਨਹੀਂ। ਜਿਵੇਂ ਸੂਰਜ ਦੇ ਮੁਕਾਬਲੇ ਵਿਚ ਦੀਵੇ ਨਹੀਂ ਹਨ। ਏਸੇ ਤਰ੍ਹਾਂ ਸਤਿਗੁਰੂ ਨਾਨਕ ਅਥਵਾ ਦਸਮੇਸ਼ ਪਾਤਸ਼ਾਹ ਦਾ ਗਿਆਨ, ਦੁਨੀਆਂ ਦਾ ਉਧਾਰਿਕ ਹੈ। ਉਹ ਕਿਸੇ ਇਕ ਬੰਦੇ ਅੰਦਰ ਨਹੀਂ ਸਮਾਂਦਾ। ਗੁਰਬਾਣੀ ਰੂਪ ਗੁਰੂ ਕਲਿਜੁਗ ਵਿਚ ਸਭ ਦਾ ਸ਼ਰੋਮਣੀ ਗੁਰੂ ਹੈ। ਇਸ ਵਿਸ਼ੇ ਉਤੇ ਉਨ੍ਹਾਂ ਇਕ ਸਾਖੀ ਸੁਣਾਈ:—

ਕਿਸੇ ਆਦਮੀ ਨੂੰ ਇਕ ਹਲਕਾ ਕੁੱਤਾ ਵੱਢ ਗਿਆ ਤਾਂ ਇਕ ਹਕੀਮ ਨੇ ਉਸ ਦਾ ਇਲਾਜ ਕੀਤਾ। ਕੁਝ ਕਾਲ ਪਾ ਕੇ ਬਹੁਤ ਕੁੱਤੇ ਹਲਕ ਗਏ ਤਾਂ ਬਹੁਤੇ ਆਦਮੀ ਕੱਟੇ ਗਏ। ਬਹੁਤੇ ਆਦਮੀ ਹਲਕ ਗਏ। ਇਕ ਆਦਮੀ ਨੂੰ ਹਲਕੇ ਦਾ ਮੰਤਰ ਯਾਦ ਸੀ। ਪਰ ਜੇ ਇਕ ਆਦਮੀ ਨੂੰ ਮੰਤਰ ਸੁਣਾਉਂਦਾ ਹੈ ਤਾਂ ਬਾਕੀ ਮਰ ਜਾਂਦੇ ਹਨ। ਸੋ ਉਸ ਨੇ ਸਾਰਿਆਂ ਨੂੰ ਇਕੱਠਾ ਕਰਕੇ ਨਗਾਰੇ ਦੀ ਅਵਾਜ਼ ਨਾਲ ਇਕ ਉਚੀ ਥਾਂ ਖਲੋ ਕੇ ਸਭ ਨੂੰ ਮੰਤ੍ਰ ਸੁਣਾਇਆ। ਜਿਥੋਂ ਤਕ ਅਵਾਜ਼ ਗਈ ਸਭ ਦਾ ਹਲਕ ਦੂਰ ਹੋ ਗਿਆ।

ਲੋਭ ਲਹਿਰ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ॥
ਮੇਰੇ ਠਾਕੁਰ ਕੈ ਦੀਵਾਨਿ ਖਬਰਿ ਹੁਈ ਗੁਰਿ ਗਿਆਨੁ ਖੜਗੁ ਲੈ ਮਾਰੇ॥

ਪੁਰਾਤਨ ਜੁਗਾਂ ਵਿਚ ਹਲਕੇ ਕੁੱਤੇ ਘੱਟ ਸਨ। ਏਸ ਲਈ ਆਦਮੀ ਭੀ ਘੱਟ

ਹੀ ਹਲਕਦੇ ਸਨ। ਸਤਿਜੁਗ, ਦੁਆਪਰ, ਤਰੇਤੇ ਵਿਚ ਲੋਕ ਸੁਭਾਵਿਕ ਚੰਗੇ ਸਨ। ਵਿਸ਼ੇ ਵਿਕਾਰਾਂ ਦੇ ਵਿਰਲੇ ਵਿਰਲੇ ਹਲਕੇ ਕੁੱਤੇ ਵਿਰਲੇ ਵਿਰਲੇ ਆਦਮੀਆਂ ਨੂੰ ਕਟਦੇ ਤੇ ਇਕ ਇਕ ਅਵਤਾਰ ਉਪਦੇਸ਼ ਦੇ ਕੇ ਉਧਾਰ ਕਰਦਾ ਰਿਹਾ। ਪਰੰਤੂ ਕਲਿਜੁਗ ਵਿਚ ਵਿਸ਼ੇ ਵਿਕਾਰ ਰੂਪੀ ਕੁੱਤੇ ਬਹੁਤ ਵਧ ਗਏ ਸਨ, ਤੇ ਇਹਨਾਂ ਨੇ ਸਾਰੇ ਸੰਸਾਰ ਨੂੰ ਹੀ ਮੂੰਹ ਪਾ ਛਡਿਆ ਸੀ। ਕੂੜ ਪਰਧਾਨ ਸੀ, ਜਿਵੇਂ ਚੰਦ ਮਸਿਆ ਦੀ ਰਾਤ ਨੂੰ ਅਲੋਪ ਹੁੰਦਾ ਹੈ ਉਸੇ ਤਰ੍ਹਾਂ ਸਚ ਅਲੋਪ ਹੋ ਚੁਕਾ ਹੈ। ਧਰਮ ਖੰਭ ਲਾ ਕੇ ਉਡ ਗਿਆ ਸੀ। ਇਸ ਅਗਿਆਨ ਰੂਪੀ ਅੰਧੇਰੇ ਵਿਚ ਸਤਿਗੁਰੂ ਨੇ ਗਿਆਨ ਦਾ ਸੂਰਜ ਚਮਕਾਇਆ। ਸਾਰੇ ਜੱਗ ਵਿਚ ਚਾਨਣਾ ਹੀ ਚਾਨਣਾ ਹੋ ਗਿਆ। ਸਤਿਗੁਰੂ ਨਾਨਕ ਦੇਵ ਜੀ ਨੇ ਦੇਖਿਆ ਕਿ ਸਭ ਹਲਕੇ ਹੋਏ ਹਨ। ਗੁਰਬਾਣੀ ਮੰਤਰ ਲੈ ਕੇ ਕੀਰਤਨ ਰੂਪੀ ਢੋਲ ਨਾਲ ਸਭ ਦੇ ਹਲਕ ਦੂਰ ਕੀਤੇ। ਸਤਿਗੁਰੂ ਨੇ ਕੰਨਾਂ ਵਿਚ ਮੰਤਰ ਸੁਣਾ ਇਕੱਲੇ ਦੁਕੱਲੇ ਦਾ ਉਧਾਰ ਨਹੀਂ ਕੀਤਾ, ਸਗੋਂ ਸਾਰੇ ਸੰਸਾਰ ਨੂੰ ਤਾਰਿਆ :—

ਬਾਬੇ ਤਾਰੇ ਚਾਰਿ ਚਕਿ ਨਉ ਖੰਡਿ ਪ੍ਰਿਥਵੀ ਸਚਾ ਢੋਆ।

ਬਾਬੇ ਜੀ ਦਾ ਉਪਦੇਸ਼ ਚਹੁੰ ਵਰਨਾਂ ਨੂੰ ਸਾਂਝਾ ਸੀ। ਜੋ ਭੀ ਪੰਜਾਂ ਪਿਆਰਿਆਂ ਤੋਂ ਅੰਮ੍ਰਿਤ ਛਕ ਕੇ ਭਰੇ ਦੀਵਾਨ ਵਿਚ ਵਾਹਿਗੁਰੂ ਮੰਤਰ ਸੁਣਦਾ ਹੈ, ਮੰਨਦਾ ਹੈ ਉਸ ਦਾ ਹਲਕ ਦੂਰ ਹੋ ਜਾਂਦਾ ਹੈ। ਫੇਰ ਸਤਿਗੁਰੂ ਨੇ ਇਹ ਮੰਤਰ ਲੁਕੋ ਕੇ ਨਹੀਂ ਰਖਿਆ। ਗੁਰਬਾਣੀ ਗੁਰਮੰਤਰ ਹੈ। ਮੂਲ ਮੰਤਰ ਇਸ ਦੀ ਜੜ੍ਹ ਹੈ। ਬਸ ਜਪੋ, ਅਭਿਆਸ ਕਰੋ ਤੇ ਕਮਾਲ ਨੂੰ ਪਹੁੰਚ ਜਾਓ। ਸੋ ਇਸ ਗੁਰਮੰਤਰ ਨੂੰ ਅਸੀਂ ਇਕ ਕੁੱਜੇ ਰੂਪੀ ਮਨ ਵਿਚ ਉਸ ਦੇ ਉਤੇ ਦੇਹਧਾਰੀ ਗੁਰੂ ਦਾ ਠੱਪਾ ਲਾ ਕੇ ਬੰਦ ਨਹੀਂ ਕਰ ਸਕਦੇ। ਇਹ ਸਭ ਨੂੰ ਖੁਲ੍ਹ ਹੈ :—

''ਜੋ ਜਪੈ ਤਿਸ ਕੀ ਗਤਿ ਹੋਇ॥''

ਜਿਸ ਤਰ੍ਹਾਂ ਬਿਜਲੀ ਦੇ ਇੰਜਨ ਦੀ ਸਾਰੀ ਬਿਜਲੀ ਨੂੰ ਯਕਲਖਤ ਇਕ ਬਲਬ (ਅੰਡੇ) ਵਿਚ ਨਹੀਂ ਲਿਆ ਸਕਦੇ, ਓਸੇ ਤਰ੍ਹਾਂ ਗੁਰਬਾਣੀ ਗੁਰ ਹੈ, ਜਿਸ ਨੂੰ ਦਸਮੇਸ਼ ਪਿਤਾ ਜੀ ਨੇ ਥਾਪਿਆ ਹੈ। ਪੰਜ ਪਿਆਰੇ ਵਜ਼ੀਰ ਹਨ। ਸਾਧ ਸੰਗਤ ਉਸ ਗੁਰੂ ਦਾ ਦਰਬਾਰ ਹੈ। ਉਂਞ ਸਿੰਘ ਸਿਖ ਸਾਰੇ ਕਮਾਈ ਵਾਲੇ ਗੁਰੂ ਕਾ ਰੂਪ ਹੀ ਹਨ। ਬਾਬਾ ਬੁਢਾ ਜੀ, ਭਾਈ ਗੁਰਦਾਸ ਸਾਹਿਬ ਜੀ, ਭਾਈ ਦੀਪ ਸਿੰਘ ਜੀ

ਆਦਿ। ਪਰ ਇਹਨਾਂ ਗੁਰਸਿਖਾਂ ਨੇ ਅਜਰ ਜਰਿਆ ਹੈ। ਗੁਰੂ ਵਿਚ ਅਭੇਦ ਹੋ ਕੇ ਭੀ ਆਪ ਨੂੰ ਸਿੱਖ ਕਹਾਉਣਾ ਅੱਛਾ ਮੰਨਿਆ ਹੈ। ਸੋ ਇਸੇ ਤਰ੍ਹਾਂ ਸਾਰੀ ਸਿਖ ਸੰਪ੍ਰਦਾਇ ਚਲ ਰਹੀ ਹੈ। ਇਥੇ ਸੰਤਾਂ ਨੇ ਭਾਈ ਪਾਰੋ ਜੁਲਕਾ ਜੀ ਦੀ ਸਾਖੀ ਸੁਣਾਈ ਕਿ ਕਿਸ ਤਰ੍ਹਾਂ ਗੁਰੂ ਜੇਡੀ ਪਦਵੀ ਪਾ ਕੇ ਭੀ ਗੁਰੂ ਬਣਨ ਨਾਲੋਂ ਸਿਖ ਬਣਨਾ ਚੰਗਾ ਸਮਝਿਆ ਸੀ। ਇਕ ਸਿਖ ਨੇ ਉਠ ਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਜਾਂ ਗੁਰਬਾਣੀ ਦੇ ਗੁਰੂ ਹੋਣ ਵਿਚ ਕੋਈ ਇਤਿਹਾਸਕ ਜਾਂ ਗੁਰਬਾਣੀ ਦੇ ਪਰਮਾਣ ਮੰਗੇ ਤਾਂ ਸੰਤਾਂ ਹੇਠ ਲਿਖੇ ਪ੍ਰਮਾਣ ਭੀ ਦਿਤੇ ਤੇ ਇਨ੍ਹਾਂ ਦੀ ਵਿਆਖਿਆ ਭੀ ਕੀਤੀ। ਪਹਿਲੋਂ ਤਾਂ ਸੰਤਾਂ ਇਹ ਕਿਹਾ ਕਿ ਆਦਿ ਗੁਰੂ ਉਹ ਅਕਾਲ ਪੁਰਖ ਹੀ ਹੈ :—

ਆਦਿ ਅੰਤਿ ਏਕੈ ਅਵਤਾਰਾ॥
ਸੋਈ ਗੁਰੂ ਸਮਝਿਯਹੁ ਹਮਾਰਾ॥

ਇਹ ਦਸਮੇਸ਼ ਪਿਤਾ ਜੀ ਦਾ ਹੁਕਮ ਹੈ। ਗੁਰੂ ਅਰਜਨ ਦੇਵ ਜੀ ਫੁਰਮਾਂਦੇ ਹਨ :—

ਗੁਰੁ ਪਾਰਬ੍ਰਹਮੁ ਪਰਮੇਸਰੁ ਆਪਿ॥ [ਆਸਾ ਮ: ੫
ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ॥
[ਸਿਰੀ ਰਾਗੁ ਮ: ੫

ਪ੍ਰਭ ਨਾਨਕ ਨਾਨਕ ਨਾਨਕ ਮਈ॥ [ਮ: ੫

ਉਸ ਤੋਂ ਪਿਛੋਂ ਦਸੋਂ ਸਤਿਗੁਰੂ, ਸਤਿਗੁਰੂ ਨਾਨਕ ਦੇਵ ਜੀ ਦਾ ਸਰੂਪ ਗੁਰੂ ਨਾਨਕ ਦੇਵ ਜੀ ਗੁਰੂ ਸਨ। ਸਤਿਗੁਰੂ ਅਰਜਨ ਦੇਵ ਜੀ ਫੁਰਮਾਂਦੇ ਹਨ :—

ਸਭ ਤੇ ਵਡਾ ਸਤਿਗੁਰੁ ਨਾਨਕੁ ਜਿਨਿ ਕਲ ਰਾਖੀ ਮੇਰੀ॥
[ਸੂਹੀ ਮ: ੫

ਕਲਿ ਤਾਰਣਿ ਗੁਰੁ ਨਾਨਕੁ ਆਇਆ।
[ਭਾ: ਗੁਰਦਾਸ

ਹਰਿ ਭਗਤਿ ਖਜਾਨਾ ਬਖਸਿਆ ਗੁਰਿ ਨਾਨਕ ਕੀਆ ਪਸਾਉ ਜੀਉ॥
ਮੈ ਬਹੁੜਿ ਨ ਤ੍ਰਿਸਨਾ ਭੁਖੜੀ ਹਉ ਰਜਾ ਤ੍ਰਿਪਤ ਅਘਾਇ ਜੀਉ॥

ਇਸ ਤੋਂ ਪਿਛੋਂ ਗੁਰੂ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ:-

ਪੋਥੀ ਪਰਮੇਸਰ ਕਾ ਥਾਨੁ॥ [ਸਾਰਗ ਮ: ੫

ਬਾਣੀ ਗੁਰੂ, ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ, ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥

[ਨਟ ਮ: ੪

ਇਹ ਗੁਰੂ ਕੇਵਲ ਗੁਰਬਾਣੀ ਹੀ ਹੋ ਸਕਦਾ ਹੈ, ਹੋਰ ਕਿਸੇ ਆਪਣੇ ਆਪ ਨੂੰ ਗੁਰੂ ਕਹਿਲਾਉਣ ਵਾਲੇ ਦੀ ਬਾਣੀ ਜਾਂ ਬਚਨ ਗੁਰੂ ਨਹੀਂ ਹੋ ਸਕਦੇ :—

ਬਾਣੀ ਤ ਗਾਵਹੁ ਗੁਰੂ ਕੇਰੀ ਬਾਣੀਆ ਸਿਰਿ ਬਾਣੀ॥

ਹੋਰ—

ਕਹਦੇ ਕਚੇ ਸੁਣਦੇ ਕਚੇ ਕਚੀ ਆਖਿ ਵਖਾਣੀ॥

ਗੁਰਬਿਲਾਸ ਪਾ: ੬ ਵਿਚ ਹੈ:—

ਗੁਰੂ ਗਰੰਥ ਕਲਯੁਗ ਭਇਓ ਸ੍ਰੀ ਗੁਰੂ ਰੂਪ ਮਹਾਨ॥

ਹੋਰ ਥਾਂ ਲਿਖਿਆ ਹੈ:—

ਗੁਰਦਰਸ ਜਿੰਹ ਦੇਖਨਾ ਸ੍ਰੀ ਗਰੰਥ ਦਰਸਾਇ॥
ਬਾਤ ਕਰਨ ਗੁਰਚੋ ਚਹੈਂ ਪੜ੍ਹੈ ਗਰੰਥ ਮਨ ਲਾਇ॥

ਭਾਈ ਨੰਦ ਲਾਲ ਜੀ ਦੇ ਪ੍ਰਸ਼ਨਾਂ ਉੱਤਰਾਂ ਵਿਚ ਹੈ:—

ਤੀਨ ਰੂਪ ਹੈ ਮੋਹ ਕੇ ਸੁਣੋ ਨੰਦ ! ਚਿਤ ਲਾਇ॥
ਨਿਰਗੁਣ, ਸਰਗੁਣ, ਗੁਰਸ਼ਬਦ ਕਹੋਂ ਤੋਹਿ ਸਮਝਾਇ॥

ਭਾਈ ਚੌਪਾ ਸਿੰਘ ਜੀ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਨਿਕਿਆਂ ਹੁੰਦਿਆਂ ਖਿਡਾਇਆ ਸੀ ਤੇ ਫੇਰ ਉਨ੍ਹਾਂ ਕੋਲੋਂ ਅੰਮ੍ਰਿਤ ਭੀ ਛਕਿਆ ਸੀ। ਉਨ੍ਹਾਂ ਦੇ ਰਹਿਤਨਾਮੇ ਵਿਚ ਹੈ:—

ਪਿੰਡ ਵਿਚ ਗੁਰ ਅਸਥਾਨ ਬਣਾਓ। ਗੁਰੂ ਗਰੰਥ ਅਸਥਾਪਨ ਕਰੋ ਤੇ ਆਗਿਆ ਗੁਰੂ ਗਰੰਥ ਜੀ ਦੀ ਮੰਨੋਂ।

ਭਾਈ ਸੰਤੋਖ ਸਿੰਘ ਜੀ ਨੇ ੧੫ਵੇਂ ਅਧਿਆਏ ਵਿਚ ੨੬ਵੇਂ ਸ਼ਲੋਕ ਦਵਾਰਾ

ਇਹੋ ਗਲ ਦਰਸਾਈ ਹੈ। ਸੋ ਇਸ ਤਰ੍ਹਾਂ ਸੰਗਤਿ ਦੇ ਸ਼ੰਕੇ ਨਿਵਿਰਤ ਕੀਤੇ। ਨਾਲ ਇਹ ਭੀ ਕਿਹਾ ਕਿ ਗੁਰਬਾਣੀ ਦੇ ਕਹੇ ਉਤੇ ਟੁਰਨ ਲਈ ਸੋਝੀ ਹਾਸਲ ਕਰਨ ਵਾਸਤੇ ਸਾਨੂੰ ਪਹੁੰਚੇ ਹੋਏ ਸਿਖਾਂ, ਸੰਤਾਂ, ਮਹਾਤਮਾਵਾਂ ਦੀ ਸਹਾਇਤਾ ਜ਼ਰੂਰ ਲੈਣੀ ਚਾਹੀਦੀ ਹੈ। ਐਹੋ ਜਿਹੇ ਮਹਾਤਮਾਵਾਂ ਦਾ ਹੋਣਾ ਖਾਲਸਾ ਪੰਥ ਵਿਚ ਜ਼ਰੂਰੀ ਹੈ। ਪਰੰਤੂ ਉਹ ਗੁਰੂ ਨਹੀਂ। ਗੁਰੂ ਨਾ ਹੁੰਦਿਆਂ ਭੀ ਉਹ ਗੁਰਸਿਖ ਗੁਰੂ ਵਿਚ ਅਭੇਦ ਹੈ। ਗੁਰੂ ਅਕਾਲ ਪੁਰਖ ਵਿਚ ਅਭੇਦ ਹੈ। ਫੇਰ ਗੁਰਸਿਖ ਅਕਾਲ ਪੁਰਖ ਵਿਚ ਅਭੇਦ ਹੈ। ਇਸ ਵਿਸ਼ੇ ਉਤੇ ਭੀ ਗੁਰਬਾਣੀ ਦੇ ਬਹੁਤ ਸਾਰੇ ਪ੍ਰਮਾਣ ਦਿਤੇ :—

ਯਥਾ— ਗੁਰੂ ਸਿਖੁ, ਸਿਖੁ ਗੁਰੂ ਹੈ ਏਕੋ ਗੁਰ ਉਪਦੇਸੁ ਚਲਾਏ॥
ਫੇਰ—"ਨਾਮ ਕੇ ਧਾਰੇ ਸਗਲੇ ਜੰਤ॥"

ਸ਼ਬਦ ਦੀ ਵਿਆਖਿਆ ਕਰਕੇ ਸੰਗਤਾਂ ਨੂੰ ਨਿਹਾਲ ਕੀਤਾ।

ਇਸ ਸਿਲਸਿਲੇ ਵਿਚ ਸ੍ਰੀ ਸੰਤ ਜੀ ਦੀ ਸੰਮਤ ੧੯੮੪ ਵਿਚ ਹਰਦੁਆਰ ਕੁੰਭ ਉਤੇ ਵਿਚਾਰ ਦਾ ਜ਼ਿਕਰ ਕਰਨਾ ਭੀ ਲਾਭਦਾਇਕ ਹੋਵੇਗਾ। ਸੰਤਾਂ ਪਾਸ ਇਕ ਬੇਦੀ ਬਾਬੇ ਨੇ ਸ਼ੰਕਾ ਕੀਤੀ ਕਿ ਦੇਹ ਧਾਰੀ ਗੁਰੂ ਬਿਨਾਂ ਮੁਕਤਿ ਨਹੀਂ। ਬੇਦੀ ਬਾਬੇ ਨੇ ਕਿਹਾ ਕਿ ਦੇਹ ਧਾਰੀ ਗੁਰੂ ਦੇ ਦਰਸ਼ਨ ਹੀ ਸਾਨੂੰ ਤਾਰ ਦਿੰਦੇ ਹਨ। ਪਰੰਤੂ ਸੰਤਾਂ ਨੇ ਕਿਹਾ ਕਿ ਸਿਖ ਨੂੰ ਗੁਰੂ ਦੀ ਦੇਹ ਨੇ ਨਹੀਂ ਤਾਰਨਾ ਸਗੋਂ ਗੁਰੂ ਦੇ ਸ਼ਬਦ ਅਥਵਾ ਉਪਦੇਸ਼ ਨੇ ਤਾਰਨਾ ਹੈ ਤੇ ਇਸੇ ਅਸਲ ਚੀਜ਼ ਨੂੰ ਸਿਖਾਂ ਗੁਰੂ ਥਾਪਿਆ ਹੈ। ਮਹਾਂਵਾਕ ਹੈ :—

ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥
ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥

ਗੁਰ ਉਪਦੇਸ਼ ਧਾਰੇ ਬਿਨਾਂ ਕਲਿਆਣ ਨਹੀਂ ਹੋਵੇਗੀ, ਭਾਵੇਂ ਬ੍ਰਹਮਾ ਹੀ ਕਿਉਂ ਨਾ ਦੇਹਧਾਰੀ ਗੁਰੂ ਬਣ ਜਾਵੇ। ਜੋ ਪੂਰਨ ਗੁਰੂ ਦਾ ਉਪਦੇਸ਼ ਹੈ, ਉਹ ਗੁਰੂ ਨਾਨਕ ਜੀ ਮਹਾਰਾਜ ਨੇ ੯ ਹੋਰ ਸਰੂਪ ਧਾਰ ਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸ਼ਕਲ ਵਿਚ ਸ਼ਬਦ ਰੂਪ ਇਸਥਿਤ ਕਰ ਛਡਿਆ ਹੈ। ਦਸਮੇਸ਼ ਗੁਰੂ ਜੀ ਨੇ ਕਤਕ ਸੁਦੀ ੨ ਸੰਮਤ ੧੭੬੫ ਨੂੰ ਗੁਰ ਗੱਦੀ 'ਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਨੂੰ ਸਦਾ ਲਈ ਸਥਾਪਤ ਕਰ ਦਿਤਾ ਸੀ। ਹਾਂ, ਉਪਦੇਸ਼ ਬੋਲੇ ਬਿਨਾਂ ਨਹੀਂ ਮਿਲਦਾ, ਸੋ ਇਹ ਸ਼ੰਕਾ ਭੀ ਨਿਵਿਰਤ ਕੀਤੀ ਕਿ ਪੰਜ ਪਿਆਰੇ ਉਪਦੇਸ਼ ਦਿਆ ਕਰਨਗੇ। ਇਥੇ

ਬੇਦੀ ਬਾਬੇ ਨੇ ਇਕ ਹੋਰ ਸ਼ੰਕਾ ਕੀਤਾ ਕਿ **ਇਕ ਸਰੀਰ ਹੀ ਉਪਦੇਸ਼ ਦੇ ਸਕਦਾ ਸੀ, ਗੁਰਾਂ ਨੇ ਪੰਜ ਕਿਉਂ ਕਾਇਮ ਕੀਤੇ ?** ਤਾਂ ਸੰਤਾਂ ਨੇ ਉਤਰ ਦਿਤਾ; ਇਕ ਆਦਮੀ ਜੇਕਰ ਉਪਦੇਸ਼ ਦੇ ਸਕਦਾ ਹੁੰਦਾ ਤਾਂ ਉਸ ਨੇ ਆਪਣੀ ਮਤਿ ਅਨੁਸਾਰ ਗੁਰੂ ਨਾਨਕ ਜੀ ਦੇ ਸਿਧਾਂਤ ਤੋਂ ਅਲੱਗ ਹੀ ਆਪਣਾ ਰਸਤਾ ਪਾ ਲੈਣਾ ਸੀ। ਨਹੀਂ ਤਾਂ ਕੁਝ ਨਾ ਕੁਝ ਤਾਂ ਭੇਦ ਹੌਲੀ ਹੌਲੀ ਜ਼ਰੂਰ ਹੀ ਆ ਜਾਣਾ ਸੀ। ਦੂਸਰੇ, ਸਤਿਗੁਰ ਨਾਨਕ ਦੇਵ ਜੀ ਦੇ ਸਮੇਂ ਤੋਂ ਹੀ ਗੁਰਮਤਿ ਵਿਚ 'ਪੰਚ ਪ੍ਰਵਾਣ' ਤੇ 'ਪੰਚ' ਹੀ 'ਪ੍ਰਧਾਨ' ਮੰਨੇ ਗਏ ਹਨ। ਪੰਚਮ ਪਾਤਸ਼ਾਹ ਦੇ ਸਮੇਂ ਭੀ ਭਾਈ ਗੁਰਦਾਸ ਜੀ ਦਸਦੇ ਹਨ :—

"ਇਕ ਸਿਖ ਦੁਇ ਸਾਧ ਸੰਗ, ਪੰਜੀਂ ਪਰਮੇਸਰ।

ਸਤਵੀਂ ਵਾਰ ਵਿਚ ਦਸਦੇ ਹਨ ਕਿ ਇਹ ਪੰਜ ਪਿਆਰੇ ਕੇਹੋ ਜੇਹੇ ਹੋਣ :—

ਕਾਮੁ ਕ੍ਰੋਧੁ ਵਿਰੋਧੁ ਲੰਘਿ ਲੋਭੁ ਮੋਹੁ ਅਹੰਕਾਰੁ ਵਿਹਾਣਾ।
ਸਤਿ ਸੰਤੋਖ ਦਇਆ ਧਰਮੁ ਅਰਥੁ ਸੁ ਗਰੰਥੁ ਪੰਚ ਪਰਵਾਣਾ।

ਵਾਰ ੨੯ ਵਿਚ ਫਿਰ ਲਿਖਦੇ ਹਨ :—

ਪਰਮੇਸਰ ਹੈ ਪੰਜ ਮਿਲਿ ਲੇਖ ਅਲੇਖ ਨ ਕੀਮਤਿ ਪਾਈ।

ਇਸੇ ਤਰ੍ਹਾਂ ਵਾਰ ੩੯ ਦੀ ੧੭ਵੀਂ ਪਉੜੀ ਵਿਚ ਭੀ ਭਾਈ ਸਾਹਿਬ ਨੇ ਇਹੋ ਸਿਧਾਂਤ ਰਖਿਆ ਹੈ। ਭਾਈ ਸੰਤੋਖ ਸਿੰਘ ਜੀ ਆਪਣੇ 'ਸੂਰਜ ਪਰਤਾਪ' ਵਿਚ ਅਯਨ ੨ ਅਧਿਆਇ ੨੩ ਵਿਚ ਲਿਖਦੇ ਹਨ :—

ਸਿੰਘ ਸੁ ਰਹਿਤ ਪੰਚ ਜਹਿ ਮਿਲੇਂ॥
ਮਮ ਸਰੂਪ ਸੋ ਦੇਖਹੁ ਭਲੇ॥
ਭੋਜਨ ਛਾਦਨ ਜੋ ਤਿਨ ਦੇਇ॥
ਮੋ ਕਹੁ ਪਹੁਚਾਵਤ ਸਿਖ ਸੇਇ॥
ਮਨਹੁ ਕਾਮਨਾ ਤਿਨ ਤੇ ਪ੍ਰਾਪਤ।
ਸ਼ਰਧਾ ਧਰੇ ਚਿੱਤ ਦੁਖ ਖਾਪਤ॥
ਸਿਖ ਪੰਚਨ ਮਹਿ ਮੇਰੋ ਵਾਸਾ॥
ਪੂਰਨ ਕਰੋਂ ਧਰਹਿ ਜੋ ਆਸਾ॥

ਸਿਖ ਧਰਮ ਹੀ ਪੰਚਾਇਤੀ ਧਰਮ ਹੈ। ਇਥੇ ਇਕ ਆਦਮੀ ਦੇ ਹੁਕਮ Autocracy ਜਾਂ Aristocracy ਨੂੰ ਕੋਈ ਥਾਂ ਨਹੀਂ। ਫੇਰ ਸੰਤਾਂ ਇਹ ਭੀ ਵਿਚਾਰ ਦੱਸੀ ਕਿ ਇਕ ਇਕੱਲਾ ਉਪਦੇਸ਼ਟਾ ਜਦ ਤਕ ਗੁਰੂ ਹੀ ਨਾ ਹੋਵੇ ਹੰਕਾਰ ਧਾਰਨ ਕਰ ਲੈਂਦਾ ਹੈ ਕਿ ਮੈਂ ਉਪਦੇਸ਼ ਅਥਵਾ ਗਿਆਨ ਦਿੰਦਾ ਹਾਂ। ਹੰਕਾਰ ਤੇ ਗਿਆਨ ਬਣ ਨਹੀਂ ਆਉਂਦੇ। ਗੁਰੂ ਜੀ ਦੀ ਮਤਿ ਅਤੇ ਗਰੀਬੀ ਨਿਰਹੰਕਾਰਤਾ ਵਿਚ ਚਲਣਾ ਦਸਦੀ ਹੈ। ਗੁਰੂ ਨਾਨਕ ਜੀ ਦਾ ਉਪਦੇਸ਼ ਦੇਣ ਲਈ ਇਸ ਗੁਰੂ ਪੁਣੇ ਦੇ ਅਭਿਮਾਨ ਤੋਂ ਹਟਾਣ ਲਈ ਇਸ ਉਪਦੇਸ਼ ਦੇ ਖਜ਼ਾਨਚੀ ਪੰਜ ਪਿਆਰੇ ਹੀ ਥਾਪ ਦਿਤੇ।

ਇਕ ਦਫਾ ਸੰਤਾਂ ਕੋਕਰੀ ਵਿਚ ਪੰਜਾਂ ਪਿਆਰਿਆਂ ਦੇ ਨਾਵਾਂ ਦੀ ਵਿਆਖਿਆ ਕੀਤੀ ਸੀ। ਸੰਪਰਦਾਈ ਅਰਥਾਂ ਵਾਲੇ ਇਹ ਵਿਆਖਿਆ ਕਰਦੇ ਹਨ ਪਰੰਤੂ ਆਮ ਪਾਠਕਾਂ ਲਈ ਲਾਭ ਤੋਂ ਖਾਲੀ ਨਹੀਂ। ਉਹਨਾਂ ਕਿਹਾ ਕਿ ਹਰ ਰੋਜ਼ ਅਰਦਾਸੇ ਵੇਲੇ ਜਾਂ ਕੜਾਹ ਪ੍ਰਸ਼ਾਦ ਵੇਲੇ ਕੇਵਲ ਪੰਜਾਂ ਪਿਆਰਿਆਂ ਦੇ ਨਾਮ ਹੀ ਨਹੀਂ ਲੈ ਛਡਣੇ ਚਾਹੀਦੇ ਸਗੋਂ ਹਰ ਇਕ ਨਾਮ ਤੋਂ ਕੁਝ ਸਿਖਿਆ ਲੈਣੀ ਚਾਹੀਦੀ ਹੈ ਤਾਂ ਜੋ ਸਾਡਾ ਸੁਭਾ ਬਦਲੇ। ਇਹਨਾਂ ਪਿਆਰਿਆਂ ਦੇ ਪਵਿਤ੍ਰ ਨਾਵਾਂ ਨੂੰ ਦਿਲ ਵਿਚ ਥਾਂ ਦੇਵੋ। ਪਹਿਲਾ ਪਿਆਰਾ ਭਾ: ਦਇਆ ਸਿੰਘ ਹੈ ਤੇ ਇਹਨਾਂ ਦੇ ਸ਼ੁਭ ਨਾਮ ਤੋਂ ਦਇਆ ਦਾ ਗੁਰੂ ਧਾਰਨ ਕਰਨਾ ਚਾਹੀਦਾ ਹੈ।

'ਧੌਲੁ ਧਰਮੁ ਦਇਆ ਕਾ ਪੂਤੁ'

ਮਹਾਂ ਵਾਕ ਹੈ। ਤੁਲਸੀ ਦਾਸ ਜੀ ਕਹਿੰਦੇ ਹਨ :—

ਦਇਆ ਧਰਮ ਕਾ ਮੂਲ ਹੈ, ਪਾਪ ਮੂਲ ਅਭਿਮਾਨ।।
ਤੁਲਸੀ ਦਇਆ ਨਾ ਛੋਡੀਏ, ਜਬ ਲਗ ਘਟ ਮਹਿ ਪ੍ਰਾਨ।।

ਸੋ ਦਇਆ ਧਾਰਨ ਕੀਤੀ ਤਾਂ ਧਰਮ ਭੀ ਧਾਰਨ ਹੋਇਆ। ਇਹ ਦੂਸਰੇ ਪਿਆਰੇ ਭਾ: ਧਰਮ ਸਿੰਘ ਜੀ ਦੇ ਨਾਮ ਦਾ ਉਪਦੇਸ਼ ਹੈ। * ਧਰਮ ਆਇਆ ਤਾਂ ਚੰਗੇ ਕਰਮਾਂ ਦੇ ਕਰਨ ਦੀ ਤੇ ਮੰਦਿਆਂ ਦੇ ਛੱਡਣ ਦੀ ਹਿੰਮਤ ਆ ਜਾਂਦੀ ਹੈ। ਇਹ ਤੀਸਰੇ ਪਿਆਰੇ ਭਾ: ਹਿੰਮਤ ਸਿੰਘ ਜੀ ਦਾ ਨਾਮ ਹੈ। ਇਤਨੇ ਗੁਣ

* ਇਕ ਇਤਿਹਾਸਕ ਖੋਜੀ ਨੇ ਇਹਨਾਂ ਨਾਵਾਂ ਦੀ ਤਰਤੀਬ ਬਦਲੀ ਹੈ। ਪਰੰਤੂ ਇਹ ਅਰਥ ਉਸ ਤਰ੍ਹਾਂ ਭੀ ਲਗ ਸਕਦੇ ਹਨ ।

ਪਾ ਕੇ ਸਿਖ ਕਮਜ਼ੋਰ ਨਹੀਂ ਰਹਿੰਦਾ। ਉਹ ਮੁਹਕਮ ਮਜ਼ਬੂਤ ਬਣ ਜਾਂਦਾ ਹੈ। ਇਹ ਚੌਥੇ ਪਿਆਰੇ ਜੀ ਹਨ। ਇਤਨਾ ਮੁਹਕਮ ਹੋ ਕੇ ਉਹ ਆਪਣੇ ਮਾਲਿਕ ਸਾਹਿਬ ਦੇ ਯੋਗ ਹੋ ਜਾਂਦਾ ਹੈ ਤੇ ਉਸੇ ਦਾ ਰੂਪ ਹੋ ਜਾਂਦਾ ਹੈ:—

ਖਾਲਸਾ ਮੇਰੋ ਰੂਪ ਹੈ ਖਾਸ॥

ਇਹ ਪੰਜਵੇਂ ਪਿਆਰੇ ਭਾਈ ਸਾਹਿਬ ਸਿੰਘ ਜੀ ਦੇ ਨਾਮ ਦਾ ਉਪਦੇਸ਼ ਹੈ। ਇਸੇ ਤਰ੍ਹਾਂ **ਪੰਜ ਕਕਾਰਾਂ** ਸੰਬੰਧੀ ਭੀ ਉਹ ਕਿਹਾ ਕਰਦੇ ਸਨ ਕਿ ਇਹ ਕੇਵਲ ਸਿਖ ਵਰਦੀ ਹੀ ਨਹੀਂ, ਸਗੋਂ ਸਾਡੇ ਅੰਦਰਲੇ ਸੁਭਾ ਦੇ ਬਾਹਰਲੇ ਚਿੰਨ੍ਹ ਹਨ। ਪੰਜ ਕਕਾਰਾਂ ਦੇ ਰਖਣ ਰਖਾਣ ਦੀ ਬਹਿਸ ਨੂੰ ਉਹ ਇਕੋ (ਗੁਰੂ ਜੀ ਦੇ ਹੁਕਮ) ਗਲ ਵਿਚ ਹੀ ਮੁਕਾ ਦਿੰਦੇ ਸਨ। ਬਸ ਸਤਿਗੁਰੂ ਜੀ ਦਾ ਹੁਕਮ ਹੈ। ਏਸ ਹੁਕਮ ਦੀ ਪਾਲਣਾ ਤੋਂ ਸਾਨੂੰ ਅਜੇ ਤਕ ਬੇਅੰਤ ਲਾਹਾ ਹੈ ਤੇ ਅਗੇ ਨੂੰ ਰਹੇਗਾ। ਪਰੰਤੂ ਇਹ ਪੰਜ ਕਕੇ ਸਾਡੇ ਪੰਜ ਸ਼ੁਭ ਗੁਣਾਂ ਦੇ ਅੰਦਰ ਧਾਰਨ ਕਰਨ ਦਾ ਬਾਹਰੀ ਸਬੂਤ ਹਨ। ਕਛਹਿਰਾ ਪਹਿਨਣ ਵਾਲੇ ਦੇ ਜਤੀ ਹੋਣ ਦੀ ਨਿਸ਼ਾਨੀ ਹੈ। ਕੜਾ, ਸਾਡੇ ਸੰਤੋਖੀ ਹੋਣ ਦਾ ਚਿੰਨ੍ਹ ਹੈ। ਹਿਰਸ ਤੇ ਤਮ੍ਹਾਂ ਤੋਂ ਵਰਜੇ ਰਹਿਮ ਦੀ ਇਹ ਬਾਹਰਲੀ ਨਿਸ਼ਾਨੀ ਹੈ। ਕੇਸ, ਸਾਡੇ ਵਾਹਿਗੁਰੂ ਵਲ ਸਿਧੇ ਹੋਣ ਦੀ ਨਿਸ਼ਾਨੀ ਹੈ। ਕੰਘਾ, ਸਾਡੇ ਮਨ ਦੀਆਂ ਸਾਰੀਆਂ ਉਲਝਣਾਂ ਤੇ ਵਿਸ਼ੇ ਵਿਕਾਰਾਂ ਦੇ ਮੁਰਦੇ ਵਾਲਾਂ ਤੋਂ ਮਨ ਦੇ ਸਾਫ ਹੋਣ ਦਾ ਚਿੰਨ੍ਹ ਹੈ। ਤਲਵਾਰ ਸਾਡੀ ਅਣਖ, ਸੂਰਬੀਰਤਾ ਤੇ ਸ੍ਵੈਮਾਨ ਦੀ ਨਿਸ਼ਾਨੀ ਹੈ। ਜਾਂ ਕਹੋ ਕਾਲ ਦੀ ਚਿਤਾਵਨੀ ਹੈ। ਜੇਕਰ ਸੁਭਾ ਵਿਚ ਇਹ ਪੰਜ ਗਲਾਂ ਨਹੀਂ ਹਨ ਤਾਂ ਉਸ ਨੂੰ ਇਨ੍ਹਾਂ ਦੇ ਧਾਰਨ ਕਰਨ ਦਾ ਕੋਈ ਲਾਭ ਨਹੀਂ, ਸਗੋਂ ਪਾਖੰਡ ਤੇ ਭੇਖ ਦਿਖਾਵਾ ਹੈ ਜੋ ਵਿਵਰਜਤ ਹੈ।

ਇਸ ਤਰ੍ਹਾਂ ਖੂਬ ਪੁਰ ਜ਼ੋਰ ਪਰਚਾਰ ਕਰਕੇ ਤੇ ਖਾਲਸੇ ਦੀ ਸਚੀ ਰਹੁ-ਰੀਤ ਦ੍ਰਿੜ੍ਹਾ ਕੇ ਸੰਤ ਜਥੇ ਸਮੇਤ ਖਾਈ, ਆਦਮਪੁਰੇ, ਭਦੌੜ ਹੁੰਦੇ ਹੋਏ ਵੱਡੀ ਬੱਧਣੀ ਆ ਪਹੁੰਚੇ। ਇਥੇ ਅਕਾਲੀ ਬਾਣੀ ਦੀ ਕਥਾ ਦਾ ਭੋਗ ਪਾਇਆ। ਇਸ ਦੌਰੇ ਵਿਚ ਇਨ੍ਹਾਂ ਬੇਹੱਦ ਅੰਮ੍ਰਿਤ ਪ੍ਰਚਾਰ ਕੀਤਾ ਤੇ ਅਨੇਕਾਂ ਸਿੰਘ ਸਜਾਏ। ਬੱਧਣੀ ਭੋਗ ਪਾ ਕੇ ਸੰਤ ਫੇਰ ਆਪਣੇ ਨੱਗਰ ਭਿੰਡਰੀਂ ਆ ਗਏ ਤੇ ਫੇਰ ਮੁਰਾਲੇ ਜੋੜ ਮੇਲਾ ਮਹਾਤਮਾ ਬਿਸ਼ਨ ਸਿੰਘ ਜੀ ਦੀ ਯਾਦ ਵਿਚ ਹੁੰਦਾ ਹੈ ਉਥੇ ਗਏ। ਸਾਲਾਨਾ ਸਮਾਗਮ ਸਮਾਪਤ ਹੋਇਆ ਤੇ ਸੰਤ ਭਾਗ ਸਿੰਘ ਤੇ ਮਹੰਤ ਪ੍ਰੇਮ ਸਿੰਘ ਜੀ ਭੀ

ਸੰਤਾਂ ਦੇ ਨਾਲ ਹੀ ਸਨ। ਚੌਂਪਾਲੇ ਤੇ ਬੇਗੋਵਾਲ ਦੇ ਨੱਗਰਾਂ ਵਿਚ ਦੀਵਾਨ ਸਜਾਏ। ਪਿੰਡ ਦੇ ਪਰਤਿਸ਼ਟਤ ਸੋਢੀ ਨੇ ਉਠ ਕੇ ਸ਼ੰਕਾ ਕੀਤੀ ਕਿ ਸੋਢੀਆਂ ਬੇਦੀਆਂ ਨੂੰ ਹੀ ਕੇਵਲ ਪਰਚਾਰ ਦਾ ਹੱਕ ਹੈ। ਤੁਹਾਨੂੰ ਕੀਹ ਹੱਕ ਹੈ ਕਿ ਤੁਸੀਂ ਅੰਮ੍ਰਿਤ ਪਰਚਾਰ ਕਰੋ ? ਸੰਤਾਂ ਕਿਹਾ, ਠੀਕ ਹੈ। ਸੋਢੀ ਬੇਦੀ ਜੇ ਆਪਣੇ ਗੁਣ ਨਾ ਧਾਰਨ ਕਰਨ? ਜੇੜ੍ਹਾ ਭੀ ਉਹੋ ਗੁਣ ਧਾਰਨ ਕਰੇਗਾ, ਜਨਮ ਕਰਕੇ ਨਹੀਂ ਤਾਂ ਕਰਮਾਂ ਕਰਕੇ ਉਹੋ ਹੱਕ ਲੈ ਸਕਦਾ ਹੈ। ਜੇਕਰ ਤੁਸੀਂ ਭੀ ਸ੍ਰੀ ਰਾਮਚੰਦਰ ਜੀ ਵਾਂਗਰ ਪਿਤਾ ਦੇ ਆਗਿਆਪਾਲਕ ਹੋ ਜਾਵੋ ਤਾਂ ਤੁਸੀਂ ਭੀ ਏਸ ਗੁਣ ਕਰਕੇ ਰਾਮਚੰਦਰ ਹੋ। ਏਸੇ ਤਰ੍ਹਾਂ ਜਿਸ ਸਿਖ ਉਪਰ ਸਤਿਗੁਰੂ ਨਾਨਕ ਦੇਵ ਜੀ ਦੀ ਬਖਸ਼ਸ਼ ਹੋਈ ਹੈ ਤੇ ਉਸ ਵਿਚ ਪਰਚਾਰਕ ਦੇ ਗੁਣ ਅਕਾਲ ਪੁਰਖ ਨੇ ਭਰੇ ਹਨ ਤਾਂ ਬਸ ਉਹੋ ਪਰਚਾਰਕ ਹੋ ਸਕਦਾ ਹੈ। ਇਹ ਸੁਣ ਕੇ ਸੋਢੀ ਨੇ ਇਹ ਤੁਕ ਬੋਲੀ :—

ਗੁਰ ਗੋਬਿੰਦ ਦੋਨੋ ਖੜੇ ਕਿਸ ਕੇ ਲਾਗਉ ਪਾਇ॥

ਤੇ ਕਿਹਾ ਕਿ ਇਹ ਸ੍ਰੀ ਗੁਰੂ ਜੀ ਦਾ ਹੁਕਮ ਹੈ। ਸੰਤਾਂ ਕਿਹਾ ਕਿ ਗੁਰਮੁਖਾ! ਇਹ ਤੁਕ ਸ੍ਰੀ ਗੁਰੂ ਗਰੰਥ ਸਾਹਿਬ ਵਿਚੋਂ ਨਹੀਂ ਹੈ। ਪਰਚਾਰਕ ਹੋਣ ਦਾ ਹੱਕ ਭੀ ਕਿਸੇ ਹੋਰ ਨੂੰ ਹੀ ਨਹੀਂ ਦਿੰਦੇ ਤੇ ਗੁਰਬਾਣੀ ਤੋਂ ਭੀ ਅਣਜਾਣ ਪੁਣਾ ਦਸਦੇ ਹੋ। ਸੋਢੀ ਵਿਚਾਰਾ ਜ਼ਰਾ ਖਿਸਿਆਇਆ ਤਾਂ ਹੋਰ ਤਰਕ ਮਾਰੀ ਕਿ ਬਿਰੱਕਤ ਹੋ ਤਾਂ ਪਿੰਡਾਂ ਵਿਚ ਕਿਉਂ ਆਂਵਦੇ ਹੋ ਤੇ ਗੁਰਦੁਆਰਿਆਂ ਦੇ ਬਣਨ ਬਣਾਨ ਵਿਚ ਕਿਉਂ ਖਪਦੇ ਹੋ ? ਸੰਤਾਂ ਕਿਹਾ, ਪਰੇਮੀਆਂ! ਅਸੀਂ ਗੁਰਸਿਖ ਹਾਂ ਤੇ ਗੁਰਸਿਖ ਵਿਚ ਸਭ ਗੁਣ ਹੁੰਦੇ ਹਨ। ਉਹ ਬਿਰੱਕਤ ਭੀ ਹੁੰਦਾ ਹੈ। "ਅੰਜਨ ਮਾਹਿ ਨਿਰੰਜਨਿ" ਰਹਿਣਾ ਉਸ ਦਾ ਬਿਰੱਕਤਪੁਣਾ ਹੈ। ਬਾਕੀ ਰਿਹਾ, ਗੁਰਦੁਆਰਿਆਂ ਦਾ ਬਣਨਾ ਬਣਾਨਾ। ਇਹ ਸਭ ਸਤਿਗੁਰੂ ਦੇ ਕੰਮ ਹਨ। ਸਾਡੀ ਤਾਂ ਸੇਵਾ ਹੈ। ਹਾਂ, ਜੇ ਤੁਸੀਂ ਚਾਹੁੰਦੇ ਹੋ ਤਾਂ ਜਾਓ ਮੁਰਾਲੇ ਵਾਲਾ ਗੁਰਦੁਆਰਾ ਸੰਭਾਲ ਲਵੋ। ਤੇ ਫੇਰ ਜੇ ਇਸ ਤਰ੍ਹਾਂ ਸਤਿਗੁਰੂ ਦੀ ਮੇਹਰ ਨਾਲ ਪਰਤਾਪ ਬਣਿਆਂ ਰਹੇ ਤਾਂ ਕਿਸ ਦਾ ਕਸੂਰ ਹੈ ?

ਇਸ ਤਰ੍ਹਾਂ ਨਾਲ ਨੱਗਰਾਂ ਵਿਚ ਪਰਚਾਰ ਕਰਕੇ ਦੀਪਮਾਲਾ ਨੂੰ ਸ੍ਰੀ ਅੰਮ੍ਰਿਤਸਰ ਜੀ ਆ ਦਰਸ਼ਨ ਕੀਤੇ। ਫੇਰ ਕੱਤਕ ਪੂਰਨਮਾਸ਼ੀ ਨੂੰ ਸ੍ਰੀ ਨਨਕਾਣੇ ਸਾਹਿਬ ਦੀ ਯਾਤਰਾ ਕਰਕੇ ਚੱਕ ੪੦ ਜ਼ਿਲਾ ਲਾਇਲਪੁਰ ਵਿਚ ਜਾ ਪਹੁੰਚੇ।

ਗਿਆਨੀ ਸਾਧੂ ਸਿੰਘ ਜੀ ਦੇ ਪਰੇਮ ਕਰਕੇ ਇਥੇ ਕੁਝ ਕਾਲ ਰਹੇ। ਆਸ ਪਾਸ ਨੱਗਰਾਂ ਵਿਚ ਬਹੁਤ ਅੰਮ੍ਰਿਤ ਪਰਚਾਰ ਕੀਤਾ।

ਸੰਮਤ ੧੯੭੩

# ਨਾਮ ਬੀਜ ਦਾ ਸੱਤਵਾਂ ਛੱਟਾ

ਚੱਕ ਨੰ: ੪੦ ਵਿਚ ਕਈ ਅਭਿਲਾਖੀ ਸੱਜਣ ਇਕੱਠੇ ਹੋਏ ਤਾਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਪਵਿਤ੍ਰ ਸੰਥਿਆ ਅਕਾਲੀ ਬਾਣੀ ਦਾ ਅਖੰਡ ਪਾਠ ਕਰਕੇ ਅਰੰਭ ਦਿਤੀ। ਉਸੇ ਦਿਨ ਲੌਢੇ ਵੇਲੇ ਵਾਸਤੇ ਸ੍ਰੀ ਦਸਮ ਗ੍ਰੰਥ ਜੀ ਦੀ ਸੰਥਿਆ ਭੀ ਅਰੰਭ ਦਿਤੀ। ਬੜੇ ਪ੍ਰੇਮ ਨਾਲ ਕੀਰਤਨ ਤੇ ਪਰਚਾਰ ਹੁੰਦਾ ਰਿਹਾ। ਪਿੰਡਾਂ ਵਿਚ ਗੁਰਪੁਰਬ ਮਨਾਣ ਵੱਲ ਲੋਕਾਂ ਦੀ ਰੁਚੀ ਵਿੱਦਿਆ ਦਾ ਪਰਚਾਰ ਨਾ ਹੋਣ ਕਰਕੇ ਬਹੁਤ ਘੱਟ ਹੈ। ਪੋਹ ਸੁਦੀ ਸਪਤਮੀ ਨੇੜੇ ਆਈ ਤਾਂ ਸੰਗਤਾਂ ਵਿਚ ਇਸ ਤੁਕ ਉਤੇ ਕਈ ਦਿਨ ਪਰਚਾਰ ਕਰਦੇ ਰਹੇ:-

ਕੁਰਬਾਣੀ ਤਿਨ੍ਹਾਂ ਗੁਰਸਿਖਾਂ
ਭਾਇ ਭਗਤਿ ਗੁਰਪੁਰਬ ਕਰੰਦੇ।

ਇਲਾਕੇ ਦੀ ਸਾਰੀ ਸੰਗਤਿ ਵਿਚ ਗੁਰਪੁਰਬ ਮਨਾਣ ਦਾ ਉਤਸ਼ਾਹ ਪੈਦਾ ਹੋ ਗਿਆ। ਹਰ ਰੋਜ਼ ਅੰਮ੍ਰਿਤ ਪ੍ਰਚਾਰ ਭੀ ਹੁੰਦਾ ਤੇ ਸੰਥਿਆ ਤੇ ਕਥਾ ਕੀਰਤਨ ਭੀ। ਨਾਮ ਬਾਣੀ ਦਾ ਪਰਵਾਹ ਬਹੁਤ ਚਲਿਆ। ਸੰਤਾਂ ਨੇ ਸਲਾਹ ਕੀਤੀ ਕਿ ਚੱਕ ਨੰ: ੩੯੯ ਵਿਚ ਦਸਮੇਸ਼ ਜੀ ਦਾ ਮਹਾਨ ਉਤਸਵ ਮਨਾਇਆ ਜਾਵੇ। ਇਥੋਂ ਦੇ ਵਸਨੀਕ ਪਹਿਲੋਂ ਸਿਖ ਰਹੁ ਰੀਤੀ ਤੋਂ ਦੂਰ ਸਨ, ਪਰੰਤੂ ਸਾਰੇ ਪ੍ਰੇਮੀ ਸਨ। ਸੰਤਾਂ ਨੇ ਅਚਾਨਕ ਹੀ ਇਕ ਦਿਨ ੨੨ ਸਿੰਘਾਂ ਸਣੇ ਜੋ ਕਿ ਸਭ ਵਿਦਿਆਰਥੀ ਸਨ ਉਸ ਨੱਗਰ ਦੇ ਖਾਲੀ ਗੁਰਦੁਆਰੇ ਦੀਵਾਨ ਲਗਾ ਦਿੱਤਾ। ਸੰਗਤਾਂ ਤੋਂ ਬੇਪਤੇ ਹੀ ਗੁਰਸਿਖਾਂ ਰੋਟੀਆਂ ਦਾ ਗਜਾ ਕੀਤਾ। ਪਿੰਡ ਵਾਸੀਆਂ ਨੂੰ ਪਤਾ ਲੱਗਾ ਤਾਂ ਸੇਵਾ ਨੂੰ ਜੁੱਟ ਪਏ। ਸੰਤਾਂ ਭੀ ਇਸ ਨੱਗਰ ਵਿਚ ਖੂਬ ਅੰਮ੍ਰਿਤ ਪਰਚਾਰ ਕੀਤਾ। ਇਕ ਸਿੰਘ ਭਾਈ ਸੁੰਦਰ ਸਿੰਘ ਹਕੀਮ ਬੜਾ ਪੱਕਾ ਗਹਿਰ ਗੰਭੀਰੀਆ ਸੀ। ਸੰਤਾਂ ਦਾ ਬੜਾ ਹੀ ਸਤਿਸੰਗੀ ਬਣ ਗਿਆ ਤੇ ਵਿਦਿਆਰਥੀਆਂ ਦੇ ਵਿਚ ਹੀ ਸ਼ਾਮਲ ਹੋ ਗਿਆ। ਭਾਈ ਬੀਰ ਸਿੰਘ ਜੀ ਨੇ ਭੀ ਇਥੇ ਹੀ ਸੰਥਾ ਸ਼ੁਰੂ ਕੀਤੀ। ਸੰਤਾਂ ਨੇ

ਇਹ ਦੌਰਾ ਬਹੁਤ ਬਾਰ ਦੇ ਇਲਾਕੇ ਵਿਚ ਹੀ ਰਖਿਆ ਤੇ ਲੋਕਾਂ ਵਿਚ ਸਤਿਸੰਗਤਿ ਕਰਨ ਦਾ ਸੁਭਾ ਪੱਕਿਆਂ ਕੀਤਾ। ਉਹ ਕਿਹਾ ਕਰਦੇ ਸਨ ਜਿਵੇਂ ਕਿਸੇ ਆਦਮੀ ਕੋਲੋਂ ਰੇਤ ਵਿਚ ਖੰਡ ਡੁਲ੍ਹ ਗਈ, ਉਸ ਤੋਂ ਤਾਂ ਚੁਕੀ ਨਾ ਜਾਵੇ, ਪਰੰਤੂ ਕੀੜੀਆਂ ਚੁਗ ਕੇ ਲਈ ਜਾਣ। ਆਖਿਰ ਉਸ ਨੇ ਖੰਡ ਵਾਲੀ ਰੇਤ ਇਕੱਠੀ ਕਰਕੇ ਪਾਣੀ ਵਿਚ ਘੋਲ ਕੇ, ਨਿਤਾਰ ਕੇ ਪਾਣੀ ਕਾੜ੍ਹ ਕੇ ਫੇਰ ਖੰਡ ਬਣਾ ਲਈ। ਇਸੇ ਤਰ੍ਹਾਂ:—

"ਹਰਿ ਹੈ ਖਾਂਡੁ ਰੇਤੁ ਮਹਿ ਬਿਖਰੀ....॥"

ਹਰੀ ਖੰਡ ਹੈ, ਰੇਤ ਮਾਇਆ ਹੈ। ਰੇਤ ਵਿਚ ਖੰਡ ਨੂੰ ਮਿਲਾ ਦੇਣਾ, ਹਰੀ ਨੂੰ ਮਾਇਆ ਦੇ ਮੋਹ ਵਿਚ ਭੁੱਲ ਜਾਣਾ ਹੈ। ਸਤਿਸੰਗਤ ਰੂਪੀ ਕੜਾਹੀ ਵਿਚ ਪਾ ਕੇ ਪ੍ਰੇਮ ਦਾ ਪਾਣੀ ਪਾਇਆ। ਪ੍ਰੇਮ ਰੂਪ ਹੋਣਾ ਰੇਤ ਤੋਂ ਨਿਆਰਾ ਹੋਣਾ ਹੈ। ਅੰਗਰੇਜ਼ੀ ਵਿਚ ਕਹਿੰਦੇ ਹਨ God is love ਰੱਬ ਪ੍ਰੇਮ ਹੈ। ਸੋ ਪ੍ਰੇਮ ਰੂਪ ਹੋਣਾ ਖੰਡ ਦਾ ਪਾਣੀ ਵਿਚ ਮਿਲਣਾ ਹੈ। ਦੇਹ ਅਭਿਮਾਨੀ ਰੂਪੀ ਲੱਕੜਾਂ ਸਾੜ ਕੇ ਵਿਚਾਰ ਰੂਪੀ ਅਗਨੀ ਨਾਲ ਆਤਮਾ ਨੂੰ ਪ੍ਰਾਪਤ ਹੋ ਜਾਣਾ ਖੰਡ ਦਾ ਪਾਣੀ ਤੋਂ ਵੱਖਰਾ ਹੋ ਕੇ ਆਪਣੇ ਸਰੂਪ ਵਿਚ ਆਉਣਾ ਹੈ। ਅਥਵਾ ਬ੍ਰਹਮਾਕਾਰ ਬਿਰਤੀ—ਨਿਮਰਤਾ ਰੂਪੀ ਕੀੜੀ ਨੇ ਮਾਇਆ ਰੇਤ ਵਿਚੋਂ ਆਤਮਾਨੰਦ ਰੂਪੀ ਖੰਡ ਨੂੰ ਪ੍ਰਾਪਤ ਕਰਨਾ ਹੈ।

ਇਸ ਤਰ੍ਹਾਂ ਨਾਲ ਸਾਰੇ ਦੀਵਾਨਾਂ ਵਿਚ ਉਨ੍ਹਾਂ ਸਤਿਸੰਗਤਿ ਉਤੇ ਜ਼ੋਰ ਦਿੱਤਾ, ਕਿਉਂ ਜੋ ਇਲਾਕੇ ਵਿਚ ਲੋਕ ਕੁਸੰਗੀ ਬੜੇ ਸਨ। ਹੁੱਕਾ ਪੀਂਦੇ ਤੇ ਹੋਰ ਕਈ ਅਨਮਤੀ ਚਾਲਾਂ ਰਖਦੇ ਸਨ। ਉਹ ਕਿਹਾ ਕਰਦੇ ਸਨ ਕਿ ਸਤਿ ਸੰਗਤਿ ਵਿਚ ਆ ਕੇ ਸਾਨੂੰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀਆਂ ਬਰਕਤਾਂ ਦਾ ਪਤਾ ਲਗਦਾ ਹੈ। ਪਰੰਤੂ ਗੁਰਬਾਣੀ ਸੁਣਨ ਵੇਲੇ ਸਤਿਸੰਗਤਿ ਵਿਚ ਬੈਠਿਆਂ ਵਿਸ਼ੇ ਵਿਕਾਰਾਂ ਵੱਲ ਮਨ ਨਹੀਂ ਜਾਣਾ ਚਾਹੀਦਾ ਤੇ ਇਸ ਦਾ ਇਲਾਜ ਭੀ ਸਤਿਸੰਗਿ ਤੇ ਗੁਰਬਾਣੀ ਹੈ। ਸਤਿਸੰਗ ਤੇ ਗੁਰਬਾਣੀ ਹੀ ਸਾਨੂੰ ਵਿਸ਼ੇ ਵਿਕਾਰਾਂ ਤੋਂ ਰੋਕੇਗੀ। ਉਹ ਉਦਾਹਰਣ ਦਿਆ ਕਰਦੇ ਸਨ ਕਿ ਇਕ ਕੀੜੀ ਨੇ ਮਿਸਰੀ ਦਾ ਢੇਰ ਵੇਖਿਆ। ਬਾਕੀ ਕੀੜੀਆਂ ਨੂੰ ਜਾ ਕੇ ਕਿਹਾ ਕਿ ਮੈਂ ਮਿਸਰੀ ਦਾ ਅਤਿ ਮਿੱਠੇ ਰਸ ਵਾਲਾ ਪਹਾੜ ਵੇਖ ਕੇ ਆਈ ਹਾਂ। ਆਓ ਤੁਸੀਂ ਵੀ ਆਓ। ਉਹ ਵਿਚਾਰੀਆਂ ਲਿੱਦ ਵਿਚ ਭਰਮੀਆਂ ਫਿਰਦੀਆਂ ਸਨ, ਗਈਆਂ। ਮਿੱਠੇ ਦਾ ਰਸ ਕਿਸੇ ਨੂੰ ਨਾ ਆਇਆ। ਪਹਿਲੀ

ਕੀੜੀ ਸਮਝ ਗਈ ਕਿ ਲਿੱਦ ਵਾਲੇ ਮੂੰਹ ਹਨ। ਸੋਚ ਕੇ ਸਭਨਾਂ ਨੂੰ ਗਿੱਲੇ ਥਾਂ ਵਿਚ ਦੀ ਲੰਘਾਇਆ ਜਿਸ ਨਾਲ ਮੂੰਹ ਸਾਫ ਹੋ ਗਏ ਤੇ ਫੇਰ ਅਨੰਤ ਰਸ ਆਇਆ। ਇਸੇ ਤਰ੍ਹਾਂ ਸਾਰੇ ਸ਼ਾਸਤ੍ਰਾਂ ਦਾ ਤੱਤ ਕੱਢ ਕੇ ਗੁਰੂ ਜੀ ਨੇ ਗੁਰਬਾਣੀ ਰੂਪੀ ਮਿਸਰੀ ਦਾ ਪਹਾੜ ਬਣਾਇਆ ਹੈ। ਭਗਤੀ ਸਹਿਤ ਜੀਵ ਉਹ ਪਹਿਲੀ ਕੀੜੀ ਹੈ। ਬਾਕੀ ਕੀੜੀਆਂ ਇਹ ਸਭ ਸੰਸਾਰੀ ਜੀਵ ਹਨ ਵਿਸ਼ੇ ਵਾਸ਼ਨਾ ਨਾਲ ਮੂੰਹ ਭਰੇ ਪਏ ਹਨ। ਵੈਰਾਗ ਰੂਪੀ ਪਾਣੀ ਨਾਲ ਧੋਣ ਤਾਂ ਅਸਲੀ ਅਨੰਦ ਆਵੇ। ਈਹੋ ਹਾਲ ਸਾਡੇ ਗੁਰਬਾਣੀ ਉਤੇ ਨਿਸਚੇ ਅਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਆਦਰ ਦਾ ਹੈ।

ਇਕ ਰਾਜੇ ਨੇ ਆਪਣੇ ਸ਼ਹਿਰ ਵਿਚ ਪਰਜਾ ਦੇ ਸੁਖ ਲਈ ਬਹੁਤ ਨਿਯਮ ਬਣਾਏ। ਪਰੰਤੂ ਉਸ ਦੇ ਭਰਾ ਭਾਈਆਂ ਤੇ ਨਿਕਟ ਵਰਤੀਆਂ ਨੇ ਨਾ ਮੰਨੇ। ਪਹਿਲੋਂ ਤਾਂ ਸਭ ਨੂੰ ਦੇਸ ਨਿਕਾਲਾ ਦੇ ਦਿਤਾ, ਪਰ ਫੇਰ ਮਿਹਰ ਕੀਤੀ ਤੇ ਇਕ ਵਡਾ ਸਾਰਾ ਬਾਗ ਉਨ੍ਹਾਂ ਦੇ ਰਹਿਣ ਲਈ ਦੇ ਦਿਤਾ ਕਿ ਉਥੇ ਰਹਿ ਕੇ ਗੁਜ਼ਾਰਾ ਕਰਿਆ ਕਰਨ। ਕਈਆਂ ਨੇ ਤਾਂ ਹੱਥ ਪੈਰ ਹੀ ਨਾ ਹਿਲਾਏ ਤੇ ਭੁਖੇ ਮਰਦੇ ਪ੍ਰਾਣ ਤਿਆਗ ਗਏ। ਬਹੁਤ ਸਾਰੇ ਲਕੜੀਆਂ ਕੱਟ ਕੱਟ ਕੇ ਵੇਚਣ ਲਗੇ ਤੇ ਗੁਜ਼ਾਰਾ ਕਰਦੇ ਰਹੇ। ਕਈਆਂ ਨੇ ਉਸੇ ਵਿਚੋਂ ਚੰਨਣ ਦੇ ਬੂਟੇ ਲੱਭ ਲਏ ਤੇ ਸ਼ਾਹੂਕਾਰ ਬਣ ਗਏ। ਕਿਸੇ ਨੇ ਫਿਰ ਟੁਰ ਕੇ ਪਾਰਸ ਲਭ ਲਿਆ ਜੋ ਸੋਨਾ ਬਣਾਨ ਲਗ ਪਏ। ਕਿਸੇ ਨੇ ਚਿੰਤਾਮਣੀ ਲਭੀ ਜਿਸ ਤੋਂ ਜੋ ਮੁਰਾਦ ਮੰਗਣ ਪੂਰੀ ਹੋ ਜਾਵੇ। ਰਾਜੇ ਨੇ ਸਭ ਨੂੰ ਬੁਲਾਇਆ। ਚਿੰਤਾਮਣੀ ਵਾਲੇ ਨੂੰ ਰਾਜਾ, ਪਾਰਸ ਵਾਲੇ ਨੂੰ ਵਜ਼ੀਰ ਤੇ ਦੂਜਿਆਂ ਨੂੰ ਸ਼ਾਹੂਕਾਰ ਆਦਿ ਬਣਾ ਕੇ ਹਰ ਇਕ ਨੂੰ ਆਪਣਾ ਆਪਣਾ ਹੱਕ ਦੇ ਦਿਤਾ।

ਇਸੇ ਤਰ੍ਹਾਂ ਰਾਜਾ ਅਕਾਲ ਪੁਰਖ ਹੈ। ਚੇਤੰਨ ਅੰਸ ਹੋਣੇ ਤੇ ਜੀਵ ਸਭ ਸੰਬੰਧੀ ਤੇ ਭਰਾ ਭਾਈ ਹੀ ਹਨ। ਰੱਬੀ ਹੁਕਮ ਕਾਨੂੰਨ ਹਨ। ਜਿਨ੍ਹਾਂ ਨਾ ਮੰਨੇ ਉਨ੍ਹਾਂ ਨੂੰ ਚੁਰਾਸੀ ਰੂਪ ਉਜਾੜ ਵਿਚ ਛੱਡ ਦਿਤਾ। ਮਿਹਰ ਕਰਕੇ ਮਨੁਖਾ ਜਨਮ ਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਬਾਗ਼ ਬਖ਼ਸ਼ੇ। ਜਿਨ੍ਹਾਂ ਬਾਣੀ ਨਾ ਪੜ੍ਹੀ ਭੁਖੇ ਹੀ ਮਰ ਗਏ, ਜੋ ਪਾਠ ਕਰਕੇ ਗੁਜ਼ਾਰਾ ਕਰਨ ਲਗੇ ਉਹ ਲਕੜਾਂ ਵੇਚਣ ਵਾਲਿਆਂ ਦੀ ਨਿਆਈਂ। ਬਾਣੀ ਪੜ੍ਹ ਕੇ ਵੈਰਾਗ ਵਿਚ ਆਏ ਤਾਂ ਚੰਨਣ ਨਾਲ ਸ਼ਾਹੂਕਾਰ ਬਣੇ।

ਪਾਰਸ ਦੀ ਵੱਟੀ ਭਗਤੀ, ਜਿਸ ਕਰਕੇ ਵਜ਼ੀਰ ਬਣੇ। ਚਿੰਤਾਮਣੀ ਬ੍ਰਹਮ ਵਿੱਦਿਆ, ਜਿਸ ਨਾਲ ਨਿਜ ਸਰੂਪ ਪਾਤਸ਼ਾਹੀ ਪਾ ਲਈ।

ਇਸ ਤਰ੍ਹਾਂ ਸਾਰੀ ਬਾਰ ਦੇ ਕਈ ਚੱਕਾਂ ਵਿਚ ਪਰਚਾਰ ਕੀਤਾ। ਚੱਕ ੨੦੦ ਵਿਚ ਕੋਈ ਗੁਰਦੁਆਰਾ ਨਹੀਂ ਸੀ। ਸੰਗਤਾਂ ਨੂੰ ਪ੍ਰੇਰਨਾ ਕਰਕੇ ਮਾਇਆ ਇਕੱਠੀ ਕੀਤੀ ਤੇ ਗੁਰਦੁਆਰੇ ਦੀ ਇਮਾਰਤ ਅਰੰਭ ਕਰਵਾ ਦਿੱਤੀ। ਚੱਕਾਂ ਵਿਚ ਕੁਝ ਸਮਾਂ ਬਤੀਤ ਕਰਕੇ ਸਾਲ ਦੇ ਅਖੀਰੀ ਮਹੀਨੇ ਫੱਗਣ ਵਿਚ ਲਾਹੌਰ ਵਿਚੋਂ ਦੀ ਹੁੰਦੇ ਹੋਏ ਮੋਗੇ ਆ ਪਹੁੰਚੇ। ਬੜਾ ਭਾਰੀ ਦੀਵਾਨ ਸਜਿਆ। ਫੇਰ ਆਪਣੇ ਲਾਏ ਹੋਇਆਂ ਬੂਟਿਆਂ ਦੀ ਹਿਫ਼ਾਜ਼ਤ ਦੀ ਖਾਤਰ ਇਕ ਚੱਕਰ ਜਲਦੀ ਜਲਦੀ ਬੱਧਣੀ, ਖਾਈ, ਭਦੌੜ ਦਾ ਲਾਇਆ ਅਤੇ ਸਹਿਣੇ ਹੁੰਦੇ ਹੋਏ ਬਰਨਾਲਿਓਂ ਗੱਡੀ ਸਵਾਰ ਹੋ ਕੇ ਕੁੰਭ ਉਤੇ ਜਾ ਪਹੁੰਚੇ। ਕਈ ਸਥਾਨਾਂ ਵਿਚ ਕਥਾ ਉਪਦੇਸ਼ ਕੀਤਾ, ਚਰਚਾ ਭੀ ਹੋਈ। ਗੁਰਬਾਣੀ ਦੀ ਮਹੱਤਤਾ ਹਰ ਥਾਂ ਜਤਾਈ। ਉਥੋਂ ਪਟਿਆਲੇ ਵਾਪਸ ਆਏ। ਦੇਖਣ ਯੋਗ ਸਭ ਅਸਥਾਨ ਡਿਠੇ। ਗੁਰਦੁਆਰਿਆਂ ਦੀ ਯਾਤ੍ਰਾ ਕੀਤੀ। ਇਕ ਸੰਤ ਜੀ ਨਾਲ ਵਿਚਾਰ ਹੋਈ। ਸ੍ਰੀ ਸੰਤ ਗਿਆਨੀ ਸਿੰਘ ਜੀ ਹੁਰਾਂ ਸੰਤ ਜੋ ਅਭਿਆਸੀ ਯੋਗੀ ਸਨ, ਪ੍ਰਸ਼ਨ ਕੀਤਾ ਕਿ ਸੰਤੋ! ਕਿਰਪਾ ਕਰਕੇ 'ਭਰਮ' ਸੰਬੰਧੀ ਕੁਝ ਆਪਣੀ ਵਿਚਾਰ ਦਸੋ। ਸੰਤ ਜੀ ਨੇ ਕਿਹਾ, ਤੁਸੀਂ ਗਿਆਨੀ ਹੋ ਤੇ ਸੰਤ ਭੀ ਹੋ। ਭਰਮ ਦੀ ਉਤਪਤੀ ਤੇ ਹੋਰ ਇਸ ਦਾ ਮੂਲ ਆਦਿ ਤੁਸੀਂ ਜਾਣਦੇ ਹੋ ਤਾਂ ਕਿਰਪਾ ਕਰਕੇ ਦਸ ਦਿਆ ਜੇ, ਪਰ ਮੈਂ ਕੇਵਲ ਇਤਨਾ ਹੀ ਸਮਝਿਆ ਹੈ। ਜਿਵੇਂ ਕਿਸੇ ਆਦਮੀ ਦੀ ਝੋਲੀ ਵਿਚ ਸਰਪ ਡਿੱਗ ਪਵੇ। ਜੇਕਰ ਉਹ ਇਹ ਸੋਚਣ ਲਗ ਪਵੇ ਕਿ ਇਹ ਕਿਥੋਂ ਆਇਆ ? ਕਿਸ ਤਰ੍ਹਾਂ ਆਇਆ ? ਕਿਸ ਕਾਰਣ ਆਇਆ ? ਤਦ ਨੂੰ ਉਹ ਸਰਪ ਡੰਗ ਜਾਏਗਾ ਤੇ ਆਦਮੀ ਨੂੰ ਖਾ ਲਵੇਗਾ। ਹਾਂ, ਜਦ ਹੀ ਉਸ ਨੂੰ ਸੱਪ ਦੇ ਝੋਲੀ ਵਿਚ ਡਿਗਣ ਦਾ ਗਿਆਨ ਹੋਇਆ ਤਾਂ ਝੱਟ ਪੱਟ ਉਸ ਨੂੰ ਬਾਹਰ ਕੱਢ ਮਾਰਿਆ। ਇਸੇ ਤਰ੍ਹਾਂ ਜਿਸ ਨੂੰ ਭਰਮ ਦਾ ਪਤਾ ਲਗ ਜਾਏ, ਉਸ ਨੂੰ ਝੱਟ ਪੱਟ ਅੰਦਰੋਂ ਕੱਢ ਦੇਵੇ। ਉਤਪਤੀ ਦੇ ਗਿਆਨ ਕਰਦੇ ਕਰਦੇ ਆਯੂ ਵਿਹਾ ਜਾਵੇਗੀ। ਡੰਗੇ ਸਰਪ ਵਾਂਗਰ ਰੋਣਾ ਪਵੇਗਾ। ਸੰਤ ਬਹੁਤ ਪ੍ਰਸੰਨ ਹੋਏ ਕਿ ਆਪ ਦੀ ਵਿਚਾਰ ਬੜੀ ਉਤਮ ਹੈ। ਪਰੰਤੂ ਵਿਦਵਾਨਾਂ ਨੂੰ ਇਸ ਦੀ ਉਤਪਤੀ ਦੇ ਗਿਆਨ ਤੋਂ ਭੀ ਖਾਲੀ ਨਹੀਂ ਰਹਿਣਾ ਚਾਹੀਦਾ। ਸੋ ਉਹ ਭੀ ਸੁਣ ਲਉ।

ਇਸੇ ਤਰ੍ਹਾਂ ਪਟਿਆਲੇ ਦੇ ਅਹਿਲਕਾਰਾਂ ਵਿਚ ਨਾਮ ਅਭਿਆਸ ਦੀ ਲਹਿਰ ਚਲਾਈ। ਫੇਰ ਧੂਰੀ ਵੱਲ ਨੂੰ ਚਾਲੇ ਪਾ ਲਏ। ਹਰ ਥਾਂ ਦੀਵਾਨ ਸਜਾ ਕੇ ਅੰਮ੍ਰਿਤ ਪ੍ਰਚਾਰ ਤਾਂ ਕਰਦੇ ਹੀ ਰਹਿੰਦੇ ਸਨ। ਧੂਰੀ ਤੋਂ ਸੰਗਰੂਰ ਵਲ ਆਏ। ਰਿਆਸਤ ਜੀਂਦ ਦੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਦੀਵਾਨ ਸਜਾਏ। ਕਥਾ ਕੀਰਤਨ ਕੀਤਾ।

# ਸੰਤ ਅਤਰ ਸਿੰਘ ਜੀ

ਨਿਰਜਾ ਇਕਾਦਸ਼ੀ ਨਿਮਾਣੀ ਨੂੰ ਮਸਤੂਆਣੇ ਆਏ। ਸ੍ਰੀ ਮਹਾਤਮਾ ਸੰਤ ਅਤਰ ਸਿੰਘ ਜੀ ਨਾਲ ਮੇਲ ਹੋਇਆ। ਗੁਰਸਾਗਰ ਗੁਰਦੁਆਰੇ ਠਹਿਰੇ। ਦੋਨੋਂ ਮਹਾਤਮਾਂ ਆਪਸ ਵਿਚ ਬਹੁਤ ਪ੍ਰੇਮ ਨਾਲ ਮਿਲੇ, ਬਹੁਤ ਦੇਰ ਤਕ ਬ੍ਰਹਮ ਚਰਚਾ ਹੁੰਦੀ ਰਹੀ। ਸ੍ਰੀ ਸੰਤ ਅਤਰ ਸਿੰਘ ਜੀ ਨੇ ਆਪਣੀ ਹਾਲਤ ਇਉਂ ਦੱਸੀ। * "ਗਿਆਨੀ ਸਿੰਘ ਜੀ ! ਅਸੀਂ ਤਾਂ ਗੁਰਮੰਤਰ ਦੇ ਆਸਰੇ ਚਿੰਤਨ ਤੋਂ ਅਚਿੰਤ ਹੁੰਦੇ ਹੋਏ ਆਪਣੇ ਨਿੱਜ ਸਰੂਪ ਵਿਚ ਬਿਰਤੀ ਲੀਨ ਕਰਨ ਦਾ ਤ੍ਰੀਕਾ ਕਰਦੇ ਹਾਂ। ਹੋਰ ਤੁਸੀਂ ਬਲੀ ਪੁਰਖ ਗਿਆਨ ਆਸਰੇ ਆਪਣੇ ਮਨ ਨੂੰ ਚਿੰਤਾ ਤੋਂ ਅਚਿੰਤ ਕਰਕੇ, ਚਿੰਤਾ ਅਚਿੰਤਾ ਰਹਿਤ, ਇਹਨਾਂ ਦੇ ਦੁੰਦਾਭਾਵ ਕਰਕੇ ਸ੍ਵੈ ਅਨੁਭਵ ਪ੍ਰਕਾਸ਼ ਸਰੂਪ ਵਿਚ ਲੀਨ ਹੋ ਜਾਂਦੇ ਹੋ।" ਤਾਂ ਸੰਤ ਗਿਆਨੀ ਸਿੰਘ ਜੀ ਨੇ ਕਿਹਾ "ਆਪ ਜੀ ਦਾ ਜੋ ਗੁਰਮੰਤਰ ਕਰਕੇ ਨਿਰਾਧਾਰ ਹੋਣ ਦਾ ਤ੍ਰੀਕਾ ਹੈ, ਈਹੋ ਸੋਹਣਾ ਤੇ ਉਤਮ ਹੈ। ਇਸੇ ਨੂੰ ਦਾਸ ਵਰਤਦਾ ਹੈ, ਕਿਉਂਕਿ ਸ਼ਬਦ ਵਿਚ ਸੁਰਤ ਲਗ ਕੇ ਨਾਨਾ ਸ਼ਬਦ ਤਿਆਗ ਕੇ, ਏਕ ਸ਼ਬਦਾਕਾਰ ਹੋਈ ਚੰਚਲਤਾ ਤਿਆਗ ਕੇ ਵਿਚਾਰ ਮੇਂ ਸਿਥਿਤ ਹੋ ਜਾਂਦਾ ਹੈ। ਫੇਰ ਕਰਮ ਪੁਣਾ ਤਿਆਗ ਵਿਚਾਰ ਰੂਪ ਹੋਈ ਤਾਂ ਸ਼ਬਦ ਸੁਰਤਿ ਦਾ ਦੁੰਦ ਨਹੀਂ ਰਹਿੰਦਾ। ਸ਼ਬਦ ਸੁਰਤ ਸਭ ਮਨਜ਼ਲਾਂ ਲੰਘਾ ਕੇ ਅਸ਼ਬਦ ਰੂਪ ਮੇਂ ਤਿਆਗੀ ਪੁਰਸ਼ ਦੀ ਹਉਮੈ ਲੀਨ ਕਰਕੇ, ਆਪ ਨਹੀਂ ਰਹਿੰਦੇ। ਜਦੋਂ ਫੇਰ ਬ੍ਰਿਤੀ ਗਿਆਨ ਆਵੇ ਤਾਂ ਫੇਰ ਸ਼ਬਦ ਆਸਰਾ ਹੋ ਕੇ ਸਭ ਜਗਤ ਰੂਪ ਨਾਮੁ ਪ੍ਰਪੰਚ ਦਾ ਬਾਧ ਕਰਦਾ ਰਹਿੰਦਾ ਹੈ। ਅਦ੍ਵੈਤ ਰੂਪ ਪੁਰਖ ਹੋਇਆ ਦ੍ਵੈਤ ਰੂਪ ਦ੍ਰਿਸ਼ਟ ਤਿਆਗ ਦਿੰਦਾ ਹੈ। ਸਭ ਆਪਣਾ ਆਪ ਹੀ 'ਜਾਂ ਸਭ ਓਹੋ ਹੀ

---

*ਇਹ ਉਨ੍ਹਾਂ ਦੇ ਨਿਕਟਵਰਤੀ ਸੱਜਣ ਦੇ ਅੱਖਰ ਹਨ ।

ਓਹੋ' ਕੁਝ ਕਹਿ ਲੌ, ਗਿਆਨ ਸਥਿਤ ਹੋ ਕੇ ਜੀਵਨ ਮੁਕਤਿ ਅਥਵਾ ਬਦੇਹ ਮੁਕਤਿ ਹੋ ਜਾਂਦਾ ਹੈ। ਨਾਵਾਂ ਦਾ ਹੀ ਭੇਦ ਹੈ। ਸੋ ਇਸ ਤਰ੍ਹਾਂ ਹੈ ਕਿ ਭਗਤੀ ਦੁਆਰਾ ਅਦ੍ਵੈਤ ਹਾਸਲ ਕਰਨਾ ਸਿਖ ਦਾ ਧਰਮ ਹੈ।"

ਸੰਤਾਂ ਬਾਹਰ ਦੀਵਾਨ ਵਿਚ ਕਥਾ ਕੀਤੀ ਤਾਂ ਇਕ ਸਿਖ ਨੇ ਉਠ ਕੇ ਬਚਨ ਕੀਤਾ ਕਿ ਮਹਾਰਾਜ ਕੁਝ ਭਗਤਿ ਯੋਗ, ਗਿਆਨ ਯੋਗ ਤੇ ਹਠ ਯੋਗ ਤੇ ਕਰਮ ਯੋਗ ਉਤੇ ਚਾਨਣਾ ਪਾਓ ਤਾਂ ਬੜੀ ਕ੍ਰਿਪਾਲਤਾ ਹੋਵੇਗੀ ਤੇ ਨਾਲ ਇਹ ਭੀ ਦਸੋ ਕਿ ਗੁਰਸਿਖਾਂ ਨੂੰ ਕੀ ਯੋਗ ਹੈ।

ਸੰਤ ਜੀ ਮਸਤੂਆਣੇ ਤੋਂ ਕਾਂਝਲੇ ਆਏ ਅਤੇ ਇਥੇ ਆ ਕੇ ਸੰਤ ਬਿਸ਼ਨ ਸਿੰਘ ਜੀ ਪਾਸ ਸ੍ਰੀ ਦਸਮ ਗ੍ਰੰਥ ਜੀ ਦੀ ਸੰਥਿਆ ਬਹੁਤ ਆਹਿਸਤਾ ਆਹਿਸਤਾ ਹੋ ਰਹੀ ਸੀ। ਇਸ ਤਰ੍ਹਾਂ ਮਾਲਵੇ ਦੇਸ ਵਿਚ ਫਿਰਦੇ ਫਿਰਦੇ ਫੇਰ ਦੜਪ ਤੇ ਬਾਰ ਵਲ ਮੋੜੇ ਕੀਤੇ। ਥਾਂ ਥਾਂ ਦੀਵਾਨ ਲਗਾਏ, ਅੰਮ੍ਰਿਤ ਪਰਚਾਰ ਕੀਤੇ, ਤੇ ਸੰਗਤਾਂ ਨੂੰ ਨਾਮ ਦਾਨ ਦੇ ਗਫੇ ਬਖਸ਼ ਕੇ ਨਿਹਾਲ ਕਰਦੇ ਰਹੇ। ਇਨ੍ਹਾਂ ਚੱਕਾਂ ਵਿਚ ਹੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਿਆ ਹੁੰਦੀ ਰਹੀ। ਮੁਰਾਲੇ ਜਾ ਕੇ ਭੋਗ ਪਾਇਆ।

## ਨਾਮ ਬੀਜ ਦਾ ਅੱਠਵਾਂ ਛੱਟਾ

ਮੁਰਾਲਿਓਂ ਫੇਰ ਗੁਰੂ ਗਰੰਥ ਸਾਹਿਬ ਜੀ ਦੀ ਸੰਥਿਆ ਕਥਾ ਅਰੰਭ ਕਰ ਦਿਤੀ। ਅਖੰਡ ਪਾਠ ਦਾ ਭੋਗ ਤਾਂ ਉਹਨਾਂ ਦਾ ਨਿਯਮ ਸੀ ਕਿ ਕਥਾ ਦੇ ਆਤਿ, ਮੱਧ ਤੇ ਅੰਤ ਵਿਚ ਤ੍ਰੈ ਅਖੰਡ ਪਾਠ ਕੀਤਾ ਕਰਦੇ ਸਨ। ਪਿਛਲੇ ਬਾਰ ਦੌਰੇ ਵਿਚ ਚੱਕ ੩੯੮ ਵਿਚ ਸੂਰਜ ਪਰਤਾਪ ਗਰੰਥ ਦੀ ਕਥਾ ਭੀ ਸ਼ੁਰੂ ਸੀ। ਇਹ ਕਥਾ ਲੌਢੇ ਵੇਲੇ ਹੁੰਦੀ ਸੀ। ਇਥੋਂ ਫੇਰ ਨੱਗਰਾਂ ਵਿਚ ਪ੍ਰਚਾਰ ਕਰਦੇ ਪੰਜੇ ਸਾਹਿਬ ਵਲ ਨੂੰ ਗਏ। ਕਟਾਸਰਾਜ ਦੇਖ ਕੇ ਸ੍ਰੀ ਪੰਜਾ ਸਾਹਿਬ ਯਾਤਰਾ ਕੀਤੀ। ਵਾਪਸੀ ਉਤੇ ਜੇਹਲਮ ਆ ਉਤਰੇ। ਟਿਲਾ ਬਾਲ ਗੁੰਦਾਈ ਜਾ ਕੇ ਦੇਖਿਆ। ਸੰਗਤ ਨੂੰ ਕਿਹਾ, ਇਥੇ ਅਕਾਲ ਪੁਰਖ ਦੀ ਜੋਤ ਸਤਿਗੁਰੂ ਨਾਨਕ ਦੇਵ ਜੀ ਆਪ ਆਏ ਸਨ। ਬਾਹਰ ਬੜੀ ਬਰਖਾ ਹੋ ਰਹੀ ਸੀ, ਬਾਲ ਗੁੰਦਾਈ ਨੇ ਮਹਾਰਾਜ ਨੂੰ ਅੰਦਰ ਮੰਦਰ ਵਿਚ ਲੈ ਆਂਦਾ ਸੀ। ਆਪਣੀ ਸਾਰੀ ਸਮੱਗਰੀ ਦਿਖਾਈ। ਬਾਲ ਗੁੰਦਾਈ ਕੇਵਲ ਭਖੜੇ ਦੀ ਰੋਟੀ ਖਾਇਆ ਕਰਦਾ ਸੀ। ਪਰੰਤੂ ਸਤਿਗੁਰੂ ਜੀ ਦੀ ਬੜੀ

ਸੇਵਾ ਕੀਤੀ। ਸਤਿਗੁਰੂ ਜੀ ਨੇ ਨੇਕ ਪਰੇਮੀ ਜਾਣ ਕੇ ਨਾਮ ਦਾਨ ਬਖਸ਼ਿਆ। ਸੰਤਾਂ ਕਿਹਾ ਕਿ ਅਜੇ ਤੱਕ ਸੰਗਤ ਦੀ ਇਸ ਥਾਂ ਵਲ ਨਿਗਾਹ ਨਹੀਂ ਹੋਈ ਅਤੇ ਮਹਾਨ ਚੋਜੀ ਸਤਿਗੁਰੂ ਦੀ ਯਾਦ ਇਥੇ ਅਜੇ ਤਕ ਕਾਇਮ ਨਹੀਂ ਹੋਈ। ਅੱਛਾ ਸਤਿਗੁਰੂ ਨੂੰ ਭਾਇਆ ਤਾਂ ਇਥੇ ਭੀ ਬਣ ਜਾਸੀ। ਇਥੋਂ ਚਲ ਕੇ ਖਾਰੀਆਂ ਆਏ। ਬੜਾ ਭਾਰੀ ਦੀਵਾਨ ਸਜਿਆ। ਇਸ ਦੀਵਾਨ ਵਿਚ ਉਨ੍ਹਾਂ ਕਈ ਅਮੋਲਕ ਬਚਨ ਕਥਾ ਕਰਦਿਆਂ ਕਹੇ ਜੋ ਪਾਠਕਾਂ ਦੀ ਦਿਲਚਸਪੀ ਲਈ ਇਥੇ ਲਿਖੇ ਜਾਂਦੇ ਹਨ।

ਚਿਤ ਸ਼ਾਂਤ ਕਰਨ ਵਿਚ ਚਾਰ ਵਿਰੋਧੀ ਹਨ:— ਹੱਦ ਤੋਂ ਵੱਧ ਰਟਨ ਕਰਨਾ ਅਥਵਾ ਭੌਣਾ ਫਿਰਨਾ। ਹੱਦ ਤੋਂ ਵੱਧ ਪਠਣ ਅਥਵਾ ਪੜ੍ਹਾਉਣਾ। ਚਿਲੇ-ਛਿਲੇ ਬੈਠਣਾ ਆਦਿ ਕਈ ਤਰ੍ਹਾਂ ਦੇ ਪਖੰਡ ਕਰਨੇ। ਚੌਥਾ ਹੈ ਵਡੇ ਲੋਕਾਂ ਦੇ ਮਿਲਣ ਦੀ ਬਹੁਤ ਇੱਛਾ ਕਰਨੀ। ਹਾਂ, ਜੇਕਰ ਨਾਮ ਅਭਿਆਸ ਨਾਲ ਲਿਵ-ਜੁੜੀ ਰਹੇ ਤਾਂ ਸਦਾ ਹੀ ਅਨੰਦ ਰਹਿੰਦਾ ਹੈ, ਭਾਵੇਂ ਕੁਝ ਕਰੀਏ।

ਇਕ ਹੋਰ ਬਚਨ ਕਿਹਾ ਕਿ ਚਾਰ ਚੀਜ਼ਾਂ ਦਾ ਅੰਤ ਨਹੀਂ। ਸਮੁੰਦਰ ਦਾ, ਮਾਇਆ ਦਾ, ਗੁਰੂ ਸਾਹਿਬਾਂ ਦੇ ਗਿਆਨ ਦਾ ਤੇ ਮਹਾਂਪੁਰਖਾਂ ਦੇ ਅਨੁਭਵ ਦਾ।

## ਮਨ ਵੱਸ ਕਰਨ ਦੀ ਬਿਧੀ

ਇਥੇ ਉਨ੍ਹਾਂ ਇਕ ਸਾਖੀ ਸੁਣਾਈ ਕਿ ਮਨ ਬੜਾ ਖੁਟਹਰ ਹੈ, ਇਸ ਨਾਲ ਜੇ ਚਾਲ ਚਲ ਲਈਏ ਤਾਂ ਇਸ ਨੂੰ ਸੌਖੇ ਕਾਬੂ ਪਾ ਲਈਦਾ ਹੈ। ਜਿਸ ਤਰ੍ਹਾਂ ਰਾਜੇ ਮਹਾਰਾਜੇ ਆਪਣੇ ਵੈਰੀਆਂ ਨਾਲ ਅਥਵਾ ਦੁਸ਼ਮਨਾਂ ਨਾਲ ਕਈ ਰਾਜਨੀਤਿਕ ਚਾਲਾਂ ਚਲਦੇ ਹਨ, ਜਿਵੇਂ ਸਾਮ, ਦਾਮ, ਦੰਡ, ਭੇਦ। ਉਨ੍ਹਾਂ ਨਾਲ ਮਿਤ੍ਰਤਾ ਗੰਢਦੇ ਹਨ ਤਾਂ ਜੋ ਉਹ ਵਿਰੋਧ ਕਰਨੋਂ ਹਟ ਜਾਣ। ਇਸੇ ਤਰ੍ਹਾਂ ਮਨ ਨੂੰ ਮਨ ਨਾਲ ਲਿਹਾਜ਼ ਪਾ ਕੇ (ਮਨ ਦੇ ਹੋ ਕੇ ਨਹੀਂ) ਮਿਲਾਉਣੀ ਕਰਕੇ ਭੀ ਧੇਯ (ਜਿਸ ਚੀਜ਼ ਦਾ ਧਿਆਨ ਕਰਨਾ ਹੋਵੇ) ਵੱਲ ਲਿਆ ਸਕੀਦਾ ਹੈ। ਦੂਸਰਾ ਤ੍ਰੀਕਾ ਹੈ ਵੈਰੀ ਨੂੰ 'ਦਾਮ' ਅਥਵਾ ਲਾਲਚ ਵੱਢੀ ਆਦਿ ਦੇ ਕੇ ਵਿਰੋਧ ਕਰਨ ਤੋਂ ਟਾਲੀ ਰਖਣਾ। ਇਹ ਰੌਚਿਕ ਬਚਨ ਹਨ। ਮਨ ਨੂੰ ਕਹਿਣਾ ਕਿ ਤੂੰ ਨਾਮ ਜਪ, ਤੈਨੂੰ ਅਗੇ ਬਹਿਸ਼ਤ ਮਿਲੇਗਾ, ਤੈਨੂੰ ਅਨੰਦ ਮਿਲੇਗਾ। ਪਰਮ ਸੁਖ ਹੋਵੇਗਾ। ਇਸ ਤਰ੍ਹਾਂ ਦੇ ਲਾਲਚਾਂ ਵਿਚ ਫਸਾ ਕੇ ਇਕਾਗਰ ਕਰਕੇ ਧੇਯ ਵੱਲ ਲਿਆਣਾ।

ਜਿਵੇਂ ਵਿਦਿਆਰਥੀ ਕਿਸੇ ਵਜ਼ੀਫੇ ਜਾਂ ਇਨਾਮ ਵਾਸਤੇ ਇਕ ਮਨ ਕਰਦੇ ਹਨ। ਤੀਜਾ ਤ੍ਰੀਕਾ ਹੈ ਦੰਡ ਦੇਣ ਦਾ, ਡੰਡੇ ਦਾ ਜ਼ੋਰ। ਮਨ ਨੂੰ ਕਹਿਣਾ ਕਿ ਤੂੰ ਜੇ ਨਾ ਕਰੇਂਗਾ ਤਾਂ ਨਰਕਾਂ ਵਿਚ ਸੜੇਂਗਾ, ਕੋਹਲੂਆਂ ਵਿਚ ਪੀੜਿਆ ਜਾਏਂਗਾ। ਜਾਂ ਜਿਵੇਂ ਸਰਕਾਰ ਅਕਾਲੀਆਂ ਉਪਰ ਸਖਤੀ ਕਰਕੇ ਜੇਹਲਾਂ ਭਰ ਕੇ ਜਾਂ ਗੋਲੀਆਂ ਚਲਾ ਕੇ ਉਨ੍ਹਾਂ ਨੂੰ ਦਬਾਣਾ ਚਾਹੁੰਦੀ ਸੀ ਪਰ ਨਾ ਦਬੇ। ਪਹਿਲੇ ਤ੍ਰੀਕੇ ਭੀ ਸ਼ਾਇਦ ਵਰਤੇ ਗਏ ਹੋਣ। ਪਰੰਤੂ ਜਦ ਇਹ ਸਾਰੇ ਤ੍ਰੀਕੇ ਰਹਿ ਜਾਣ ਤਾਂ ਇਕੋ ਚੌਥਾ ਤ੍ਰੀਕਾ ਕਾਮਯਾਬੀ ਦਾ ਹੈ। ਉਹ ਹੈ 'ਭੇਦ'। ਦੁਸ਼ਮਨਾਂ ਨੂੰ ਪਾੜ ਦੇਣਾ Divide and rule ਵਿਰੋਧੀਆਂ ਵਿਚ ਫੁਟ ਪਾ ਦੇਣਾ। ਅੰਗਰੇਜ਼ੀ ਮਿਸਾਲ ਮਸ਼ਹੂਰ ਹੈ ਜਿਸ ਦਾ ਉਲਥਾ ਪੰਜਾਬੀ ਵਾਲਿਆਂ ਕੀਤਾ ਹੈ। "ਪਾੜੋ ਤੇ ਰਾਜ ਕਰੋ" ਸੋ ਦੁਸ਼ਮਨ ਨੂੰ ਪਾੜ ਦੇਣਾ ਉਸ ਉਤੇ ਕਾਬੂ ਪਾਣ ਲਈ ਬੜਾ ਕਾਰਗਰ ਤ੍ਰੀਕਾ ਹੈ। ਪਰੰਤੂ ਇਸ ਨੂੰ ਵਰਤਣ ਵਾਸਤੇ ਬੜੀ ਸਿਆਣਪ ਦੀ ਲੋੜ ਹੈ। ਇਸੇ ਤਰ੍ਹਾਂ ਮਨ ਨੂੰ ਭੀ ਪਾੜ ਸਕੀਦਾ ਹੈ ਤੇ ਇਸ ਤਰ੍ਹਾਂ ਮਨ ਉਤੇ ਕਾਬੂ ਪਾ ਲਈਦਾ ਹੈ।

ਇਕ ਬ੍ਰਾਹਮਣ ਨੇ ਵਿੱਦਿਆ ਪੜ੍ਹੀ। ਬੜਾ ਧਨ ਖੱਟਿਆ। ਖੱਟ ਕੇ ਧਨ ਨੂੰ ਲੈ ਕੇ ਜੰਗਲ ਵਿਚ ਦੀ ਲੰਘ ਰਿਹਾ ਸੀ। ਤ੍ਰੈ ਚੋਰ ਮਗਰ ਲੱਗ ਟੁਰੇ। ਚੋਰਾਂ ਵਿਚੋਂ ਇਕ ਬ੍ਰਾਹਮਣ ਸੀ, ਇਕ ਜੱਟ ਸੀ ਤੇ ਕਿ ਚੰਡਾਲ ਸੀ। ਤਿੰਨੇ ਜਣੇ ਬ੍ਰਾਹਮਣ ਨੂੰ ਲੁਟਣ ਲਗੇ ਤਾਂ ਉਸ ਨੂੰ ਇਕ ਬਚਾਓ ਦਾ ਉਪਾਉ ਸੁਝਿਆ। ਜੱਟ ਤੇ ਬ੍ਰਾਹਮਣ ਨੂੰ ਇਕ ਪਾਸੇ ਕੀਤਾ। ਅੱਡ ਲੈ ਜਾ ਕੇ ਬ੍ਰਾਹਮਣ ਨੂੰ ਕਹਿਣ ਲੱਗਾ ਕਿ ਤੂੰ ਮੇਰਾ ਜਾਤ ਭਾਈ ਹੈਂ ਤੇ ਜੱਟ ਨੂੰ ਕਹਿਣ ਲੱਗਾ ਕਿ ਤੂੰ ਮੇਰਾ ਜਜਮਾਨ ਹੈਂ। ਤੁਸੀਂ ਚੰਡਾਲ ਨੂੰ ਕਿਉਂ ਧਨ ਦਿੰਦੇ ਹੋ ? ਦੋਨੋਂ ਜਣੇ ਰਲ ਕੇ ਵੰਡ ਲਿਆ ਜੇ। ਤੁਸੀਂ ਦੋਨੋਂ ਲੈ ਲਵੋ, ਮੈਨੂੰ ਬੇਸ਼ਕ ਨਾ ਦਿਆ ਜੇ। ਉਹਨਾਂ ਚੰਡਾਲ ਨੂੰ ਆਪਣੇ ਨਾਲੋਂ, ਨਿਖੇੜ ਦਿਤਾ। ਦੋਨੋਂ ਜਣੇ ਬ੍ਰਾਹਮਣ ਕੋਲੋਂ ਧਨ ਮੰਗਣ ਲਗੇ ਤਾਂ ਬ੍ਰਾਹਮਣ ਨੇ ਬ੍ਰਾਹਮਣ ਚੋਰ ਨੂੰ ਇਕ ਪਾਸੇ ਕਰਕੇ ਕਿਹਾ ਕਿ ਬ੍ਰਾਹਮਣ ਦਾ ਧਨ ਜੱਟ ਦੇ ਘਰ ਕਿਉਂ ਜਾਵੇ। ਤੂੰ ਮੈਨੂੰ ਥੋੜਾ ਦੇ ਦੇਵੀਂ, ਅਸੀਂ ਦੋਵੇਂ ਜਣੇ ਰਲ ਕੇ ਜੱਟ ਨੂੰ ਧੱਕੇ ਦੇਈਏ। ਇਸੇ ਤਰ੍ਹਾਂ ਕੀਤਾ ਗਿਆ। ਜੱਟ ਨੂੰ ਧੱਕਾ ਦੇ ਦਿਤਾ। ਇਤਨੇ ਚਿਰ ਨੂੰ ਪਿੰਡ ਨੇੜੇ ਗਿਆ। ਚੋਰ ਬ੍ਰਾਹਮਣ ਨੇ ਧਨੀ ਬ੍ਰਾਹਮਣ ਨੂੰ ਕਿਹਾ ਕਿ ਧਨ ਦੇ ਦੇ। ਉਸ

ਨੇ ਪਿੰਡ ਨੇੜੇ ਦੇ ਹੌਸਲੇ ਉਤੇ ਤੇ ਨੰਬਰਦਾਰਾਂ ਪਾਸ ਰਪੋਟ ਕਰਨ ਦਾ ਡਰਾਵਾ ਦੇ ਕੇ ਉਸ ਨੂੰ ਭੀ ਜਵਾਬ ਦੇ ਦਿਤਾ।

ਇਹ ਜੀਵ ਬ੍ਰਹਮ ਦੀ ਜੋਤ ਹੋਣ 'ਤੇ ਬ੍ਰਾਹਮਣ ਹੈ:—

ਕਹੁ ਕਬੀਰ ਇਹੁ ਰਾਮ ਕੀ ਅੰਸੁ।।
ਜਸ ਕਾਗਦ ਪਰ ਮਿਟੈ ਨ ਮੰਸੁ।। [ਗੋਂਡ ਕਬੀਰ ਜੀ
ਇਹੁ ਪਰਪੰਚੁ ਪਾਰਬ੍ਰਹਮ ਕੀ ਲੀਲਾ
ਬਿਚਰਤ ਆਨ ਨ ਹੋਈ।। [ਆਸਾ ਨਾਮਦੇਵ ਜੀ
ਕਹੁ ਕਬੀਰ ਜੋ ਬ੍ਰਹਮੁ ਬੀਚਾਰੈ।।
ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ।। [ਗਉੜੀ ਕਬੀਰ ਜੀ

ਤਿੰਨ ਗੁਣ ਸਤੋ, ਰਜੋ, ਤਮੋ ਤਿੰਨ ਚੋਰ ਹਨ। ਤਮੋ ਚੰਡਾਲ ਹੈ, ਰਜੋ ਜੱਟ ਹੈ ਤੇ ਸਤੋ ਬ੍ਰਾਹਮਣ। ਇਸ ਜੀਵ ਪਾਸ ਆਤਮਾ ਧਨ ਹੈ। ਸੰਸਾਰ ਜੰਗਲ ਹੈ। ਜੀਵ ਇਸ ਜੰਗਲ ਵਿਚ ਸਫਰ ਕਰ ਰਿਹਾ ਹੈ। ਆਤਮਾ ਧਨ ਲੁਟਣ ਨੂੰ ਇਹ ਤਿੰਨੇ ਚੋਰ ਇਸ ਨੂੰ ਚੰਬੜੇ ਹੋਏ ਹਨ। ਜਦ ਤਕ ਇਹ ਚੋਰ ਪਰਬਲ ਹਨ ਤਦ ਤਕ ਇਹ ਜੀਵ ਆਪਣੇ ਘਰ ਨਹੀਂ ਜਾ ਸਕਦਾ। ਸਤਿਗੁਰੂ ਦੀ ਸ਼ੁਭ ਸਿਖਿਆ ਲੈ ਕੇ ਇਸ ਨੇ ਸੋਚਿਆ ਕਿ ਇਨ੍ਹਾਂ ਤਿੰਨਾਂ ਹੀ ਗੁਣਾਂ ਤੋਂ ਛੁਟਕਾਰਾ ਪਾਇਆ ਜਾਵੇ। ਰਜੋ ਤੇ ਸਤੋ ਦਾ ਆਸਰਾ ਲੈ ਕੇ ਤਮੋ ਜੋ ਤਿਆਗਣ ਜੋਗ ਹੈ ਉਸ ਨੂੰ ਤਿਆਗਿਆ ਹੈ ਜਦੋਂ ਤਮੋਂ ਦਾ ਤਿਆਗ ਹੋਇਆ ਤਾਂ ਰਜੋ ਦੁਖ ਰੂਪ ਜਾਪਿਆ:-

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ।।

ਇਤਨੇ ਰਸ ਹਨ ਤਾਂ ਸਤੋ ਨੂੰ ਕਿਥੇ ਹਿੱਸਾ ਮਿਲਦਾ ਹੈ?

ਸਤੋ ਦੇ ਆਸਰੇ ਜੀਵ ਨੇ ਰਜੋ ਨੂੰ ਭੀ ਤਿਆਗ ਦਿਤਾ ਤਾਂ ਦੁਖ ਦੂਰ ਹੋ ਗਏ। ਫੇਰ ਪਿੰਡ ਨੇੜੇ ਆਇਆ ਤਾਂ ਕੁਝ ਹੌਸਲਾ ਹੋਇਆ:-

ਬੇਗਮ ਪੁਰਾ ਸਹਰ ਕੋ ਨਾਉ।।
ਦੂਖੁ ਅੰਦੋਹੁ ਨਹੀ ਤਿਹਿ ਠਾਉ ।।...
ਹਰਖ ਅਨੰਤ ਸੋਗ ਨਹੀ ਬੀਆ।।
ਸੋ ਘਰੁ ਗੁਰਿ ਨਾਨਕ ਕਉ ਦੀਆ।।

ਆਪ ਤਗੜਾ ਹੋਇਆ ਤਾਂ ਇਸ ਤੋਂ ਉਪਰ ਨਿਰੋਲ ਆਪਣੇ ਸਰੂਪ ਵਿਚ ਆ ਗਿਆ:-

ਤ੍ਰਿਗੁਣ ਅਤੀਤ ਚਤਰਥ ਗੁਣ ਗੰਮਤਾ ਕੈ
ਪੰਜ ਤੱਤੁ ਲੰਘੁ ਪਰਮ ਤੱਤ ਵਾਸੀ ਹੈ॥

ਦਿਨਸੁ ਨ ਰੈਨਿ ਬੇਦੁ ਨਹੀ ਸਾਸਤ੍ਰ ਤਹਾ ਬਸੈ ਨਿਰੰਕਾਰਾ॥

ਤਿੰਨਾਂ ਗੁਣਾਂ ਤੋਂ ਛੁਟਕਾਰਾ ਤਿੰਨਾਂ ਚੋਰਾਂ ਤੋਂ ਛੁਟਕਾਰਾ ਹੈ ਤੇ ਫੇਰ ਆਪਣੇ ਸਰੂਪ ਵਿਚ ਹੀ ਲੀਣ ਰਹਿੰਦਾ ਹੈ।

ਸੰਤ ਗੁਰਦੁਆਰੇ ਮੁਰਾਲੇ ਆਏ। ੧੫ ਸਾਵਣ ਨੂੰ ਸੰਥਿਆ ਦਾ ਭੋਗ ਪਾਇਆ ਗਿਆ। ਅਖੰਡ ਪਾਠ ਹੋਏ। ਸਾਧੂਆਂ ਸੰਤਾਂ ਦਾ ਬਹੁਤ ਇਕੱਠ ਬੱਝ ਗਿਆ ਸੀ। ਚੰਗਾ ਯੱਗ ਹੋਇਆ। ਅਤੁੱਟ ਪਰਸ਼ਾਦ ਵਰਤਿਆ। ਭਾਦਰੋਂ ਦੀ ਸੰਗਰਾਂਦ ਨੂੰ ਸੂਰਜ ਪਰਤਾਪ ਗ੍ਰੰਥ ਤੇ ਸ੍ਰੀ ਦਸਮ ਗ੍ਰੰਥ ਦੀ ਕਥਾ ਦਾ ਭੋਗ ਭੀ ਪੈ ਗਿਆ। ੧੩, ੧੪, ੧੫ ਭਾਦਰੋਂ ਨੂੰ ਮਹਾਤਮਾ ਬਿਸ਼ਨ ਸਿੰਘ ਜੀ ਦੀ ਯਾਦ ਦਾ ਸਾਲਾਨਾ ਦੀਵਾਨ ਭੀ ਹੋਇਆ। ਸਮਾਪਤੀ ਉਤੇ ਸੰਤਾਂ ਫੇਰ ਕਮਰ-ਕੱਸੇ ਕੱਸ ਲਏ।

## ਨਾਮ ਬੀਜ ਦਾ ਨਾਵਾਂ ਛੱਟਾ

ਮੁਰਾਲਿਓਂ ਸ੍ਰੀ ਸੰਤ ਜੀ ਆਪਣੇ ਜੱਥੇ ਸਮੇਤ ੩੯੮ ਚੱਕ ਵਾਲਿਆਂ ਦੇ ਜ਼ੋਰ ਦੇਣ 'ਤੇ ਉਥੇ ਆ ਗਏ। ਸੰਤਾਂ ਪਾਸ ਜਦ ਸੰਗਤ ਨੇ ਬੇਨਤੀ ਕੀਤੀ ਕਿ ਤੁਸੀਂ ਚੱਕ ੩੯੮ ਵਿਚ ਚਲੋ ਤਾਂ ਸੰਤਾਂ ਕਿਹਾ ਕਿ ਜਦ ਵਾਹਿਗੁਰੂ ਦਾ ਹੁਕਮ ਹੋਵੇਗਾ ਸੇਵਕ ਝੱਟ ਪਹੁੰਚ ਜਾਏਗਾ। ਅਗਲੀ ਸਵੇਰ ਸੰਤ ਇਕੱਲੇ ਹੀ ਗੱਡੀ ਸਵਾਰ ਹੋ ਕੇ ਚੱਕ ਦੇ ਬਾਹਰ ਆ ਕੇ ਟਿਕ ਗਏ। ਸੰਗਤ ਨੂੰ ਪਤਾ ਲੱਗਾ ਤਾਂ ਬੜੇ ਪਰਸੰਨ ਹੋਏ। ਇਕ ਸਿੰਘ ਦੇ ਮੁਰੱਬੇ ਵਿਚ ਕੁਟੀਆ ਸੀ; ਓਥੇ ਜਾ ਨਿਵਾਸ ਕੀਤਾ। ਸੰਤਾਂ ਨੇ ਜੱਥੇ ਨੂੰ ਮੁਰਾਲੇ ਸੁਨੇਹਾ ਭੇਜਿਆ ਕਿ ਚੱਕ ੩੯੮ ਵਿਚ ਆ ਜਾਣ। ਹੁਕਮ ਅਨੁਸਾਰ ਜੱਥਾ ਹਾਜ਼ਰ ਹੋ ਗਿਆ। ਸਭ ਦੇ ਆਸਣ ਕਰਾਏ ਗਏ। ਸੰਤਾਂ ਇੱਛਾ ਪਰਗਟ ਕੀਤੀ ਕਿ ਕੁਝ ਚਿਰ ਸਾਰੇ ਸਜਣ ਆਪੋ ਆਪਣੀ ਸੰਥਾ ਵਿਚਾਰੋ ਤੇ ਇਕ ਦੂਜੇ ਦੀ ਸੇਵਾ ਕਰੋ। ਆਪ ਸੰਤ ਫੇਰ ਆਪਣੇ ਨਾਮ ਅਭਿਆਸ ਵਿਚ

ਡਟ ਗਏ। * ਪਾਣੀ ਵਿਚ ਖਲੋ ਖਲੋ ਪੰਜ ਗ੍ਰੰਥੀ ਦੇ ਪਾਠ ਤੇ ਮੂਲ ਮੰਤਰ ਦਾ ਅਭਿਆਸ ਕੀਤਾ ਕਰਨ। ਸਾਤੇ ਵਿਚ ਪਰਸ਼ਾਦਾ ਭੀ ਇਕ ਦੋ ਵਾਰੀ ਛਕਿਆ ਕਰਨ। ਇਸ ਤਰ੍ਹਾਂ ਕਈ ਤਰ੍ਹਾਂ ਨਾਲ ਕਈ ਤਰ੍ਹਾਂ ਦੇ ਕਠਨ ਸਾਧਨ ਕੀਤੇ। ਜੱਥੇ ਦੇ ਸਿੰਘ ਇਕ ਦੂਜੇ ਦੇ ਬਸਤਰ ਧੋਇਆ ਕਰਨ। ਇਕ ਜਣਾ ਸਾਰਿਆਂ ਦੀਆਂ ਜੁਤੀਆਂ ਜੋੜੇ ਸਾਫ ਕਰਿਆ ਕਰੇ। ਏਸ ਤਰ੍ਹਾਂ ਵਾਰੀ ਵਾਰੀ ਨਾਲ ਸੇਵਾ ਵਟਾ ਲਿਆ ਕਰਦੇ ਸਨ। ਇਕ ਜਣਾ ਸਭ ਦੇ ਜੂਠੇ ਬਰਤਨ ਸਾਫ ਕਰਿਆ ਕਰੇ। ਕੋਈ ਹਰ ਰੋਜ਼ ਦਾਤਣਾਂ ਲਿਆਇਆ ਕਰੇ। ਕੋਈ ਸਭ ਨੂੰ ਜਲ ਢੋ ਕੇ ਇਸ਼ਨਾਨ ਕਰਵਾਇਆ ਕਰੇ। ਇਸ ਤਰ੍ਹਾਂ ਨਾਲ ਹਰ ਇਕ ਆਦਮੀ ਸਾਰਿਆਂ ਸਿੰਘਾਂ ਦਾ ਇਕ ਇਕ ਕੰਮ ਕਰਦਾ ਸੀ। ਇਲਾਕੇ ਦੇ ਸਿੰਘਾਂ ਨੂੰ ਅਮਲੀ ਸੇਵਾ ਦੇ ਚੰਗੇ ਅਮਲੀ ਸਬਕ ਦਿਤੇ। ਕੁਝ ਚਿਰ ਏਸ ਤਰ੍ਹਾਂ ਸੇਵਾ ਦਾ ਪਰਵਾਹ ਹੀ ਚਲਦਾ ਰਿਹਾ। ਉਧਰ ਸੰਤ ਆਪਣਾ Refresher Course ਪੂਰਾ ਕਰ ਰਹੇ ਹਨ। ਕਿਸੇ ਕਿਸੇ ਵੇਲੇ ਸਿੰਘਾਂ ਨੂੰ ਇਕਠਿਆਂ ਕਰਕੇ ਪਰਮਾਰਥ ਦੀ ਵਿਚਾਰ ਭੀ ਕਰਦੇ ਤੇ ਨਿਤਨੇਮ ਤੇ ਨਾਮ ਅਭਿਆਸ ਸੰਬੰਧੀ ਪੁਛ ਪੜਤਾਲ ਭੀ ਕਰਦੇ।

ਜਦ ਸੰਤਾਂ ਨੂੰ ਇਕਾਂਤ ਵਿਚ ਬੈਠਿਆਂ ਲਗਭਗ ੪੦ ਦਿਨ ਹੋ ਗਏ ਤਾਂ ਸੰਗਤਿ ਨੇ ਆਪਣੇ ਵਲੋਂ ਇਕ ਸਿੰਘ ਨੂੰ ਭੇਜਿਆ ਕਿ ਸੰਤਾਂ ਪਾਸ ਜਾ ਕੇ ਕੋਈ ਆਗਿਆ ਲਵੇ। ਸਿੰਘ ਡਰਦਾ ਡਰਦਾ ਕੁਟੀਆ ਦੇ ਨੇੜੇ ਨੂੰ ਗਿਆ ਤਾਂ ਸੰਦਾਂ ਅੰਦਰੋਂ ਹੀ ਆਵਾਜ਼ ਦਿੱਤੀ ਕਿ ਹਕੀਮ ਜੀ, ਅੰਦਰ ਆ ਜਾਓ। ਭਾਈ ਸੁੰਦਰ ਸਿੰਘ ਹਕੀਮ ਅਦਬ ਨਾਲ ਬੈਠ ਗਿਆ ਤੇ ਅਰਜ਼ ਕੀਤੀ ਕਿ ਸੰਗਤ ਪੁਰ ਕੁਝ ਮਿਹਰ ਹਰੋ। ਸੰਤਾਂ ਬਚਨ ਕੀਤਾ ਕਿ ਗੁਰਮੁਖਾ, ਸਾਨੂੰ ਹੁਕਮ ਹੋਇਆ ਹੈ ਕਿ ਜਿਥੇ ਅਸੀਂ ਸੰਗਤਾਂ ਦੀ ਪਰਮਾਰਥ ਸੁਧਾਰ ਦੀ ਨਾਮ ਪਰਚਾਰ ਦੁਆਰਾ ਸੇਵਾ ਕਰਦੇ ਹਾਂ ਉਥੇ ਗੁਰਸਿਖਾਂ ਨੂੰ ਜਥੇਬੰਦੀ ਵਿਚ ਲਿਆ ਕੇ **ਵਿਹਾਰ ਸੁਧਾਰ** ਦੀ

*ਠੰਡੇ ਪਾਣੀ ਵਿਚ ਖਲੋ ਕੇ, ਧੁਪੇ ਬੈਠ ਕੇ ਤੇ ਹੋਰ ਕਈ ਤਰ੍ਹਾਂ ਦਾ ਸਰੀਰ ਨੂੰ ਕਸ਼ਟ ਦੇਣਾ ਹਠ ਯੋਗ ਵਾਂਗਰ ਸਿਖੀ ਵਿਚ ਆਦਰਸ਼ ਨਹੀਂ। ਪਰੰਤੂ ਮਨ ਦੀ ਇਕਾਗਰਤਾ ਤੇ ਮਨ ਨੂੰ ਕੁਝ ਦੁਖ ਦਾ ਇਹਸਾਸ ਦੇਣ ਵਾਸਤੇ ਇਹ ਕੀਤੇ ਜਾਣ ਤਾਂ ਲਾਭਦਾਇਕ ਹੀ ਸਾਬਤ ਹੁੰਦੇ ਹਨ । ਸੱਚੇ ਪਾਤਸ਼ਾਹ ਸਤਿਗੁਰੂ ਨਾਨਕ ਦੇਵ ਜੀ ਨੇ ਏਮਨਾਬਾਦ ਆਪ ਹੀ ਮਿਸਾਲ ਕਾਇਮ ਕੀਤੀ ਸੀ ।

ਸੇਵਾ ਭੀ ਕਰੀਏ। ਏਸ ਲਈ ਸੰਗਤ ਨੂੰ ਇਕੱਠਾ ਕਰਕੇ ਇਸ ਤਰ੍ਹਾਂ ਉਪਦੇਸ਼ ਦਿਤਾ:

ਆਦਮੀ ਦੋ ਪਰਧਾਨ ਗੁਣਾਂ ਦਾ ਮੇਲ ਹੈ, ਜੜ੍ਹ ਤੇ ਚੇਤੰਨ ਦਾ। ਚੇਤੰਨ ਦੀ ਸੋਝੀ ਨਾਮ ਅਭਿਆਸ ਨਾਲ ਹੁੰਦੀ ਹੈ। ਭਾਵੇਂ ਸਾਡੇ ਸ਼ਖਸੀ ਜੀਵਨ ਦਾ ਮੂਲ ਇਹ ਚੈਤੰਨ ਅੰਸ਼ ਹੀ ਹੈ, ਪਰੰਤੂ ਇਹ ਜੀਵਨ ਉਤਨਾ ਚਿਰ ਹੀ ਕਾਇਮ ਹੈ ਜਿਤਨਾ ਚਿਰ ਇਹ ਜੜ੍ਹ ਸਰੀਰ ਕਾਇਮ ਹੈ, ਇਸ ਸਥੂਲ ਸਰੀਰ ਦੀ ਸੇਵਾ, ਇਸ ਨੂੰ ਛੋਟੀ ਮੋਟੀ ਗਲੋਂ ਡਿਗਣ ਨਾ ਦੇਣਾ ਇਹ ਸਾਡਾ ਫਰਜ਼ ਹੈ। ਇਸ ਦਾ ਨਾਸ ਤਾਂ ਸਮੇਂ ਸਿਰ ਉਸ ਦੇ ਹੁਕਮ ਦੁਆਰਾ ਹੋ ਹੀ ਜਾਣਾ ਹੈ, ਪਰੰਤੂ ਉਸ ਸਮੇਂ ਤਕ ਇਸ ਨੂੰ ਸੰਭਾਲਣਾ ਸਾਡਾ ਫਰਜ਼ ਹੈ। ਇਸ ਸਰੀਰ ਦੀ ਸੰਭਾਲ ਕਈ ਤਰ੍ਹਾਂ ਨਾਲ ਹੁੰਦੀ ਹੈ। ਇਕ ਤਾਂ ਇਸ ਨੂੰ ਤਕੜਾ ਰਖਣਾ ਖੁਰਾਕ ਦੁਆਰਾ। ਇਹ ਖੁਰਾਕ ਸਰੀਰ ਦੀ ਲੋੜ ਅਨੁਸਾਰ ਤੇ ਸਰੀਰ ਦੇ ਅਨੁਕੂਲ ਹੋਣੀ ਚਾਹੀਦੀ ਹੈ। ਖੁਰਾਕ ਸਾਦੀ, ਸੁੱਛ ਅਤੇ ਪਵਿਤ੍ਰ ਹੋਵੇ। ਖੁਰਾਕ ਕੋਈ ਹੋਵੇ, ਪਰੰਤੂ ਧਰਮ ਦੀ ਕਿਰਤ ਵਿਚੋਂ ਹੋਣੀ ਜ਼ਰੂਰੀ ਹੈ। ਖੁਰਾਕ ਖਾਣ ਵੇਲੇ ਮਲਕ ਭਾਗੋ ਤੇ ਭਾਈ ਲਾਲੋ ਦੀ ਸਾਖੀ ਸਾਨੂੰ ਹਰ ਵੇਲੇ ਚੇਤੇ ਰਖਣੀ ਚਾਹੀਦੀ ਹੈ। ਜੋ ਉਪਦੇਸ਼ ਧਰਮ ਦੀ ਕਿਰਤ ਦਾ ਸਤਿਗੁਰੂ ਨਾਨਕ ਦੇਵ ਜੀ ਨੇ ਉਸ ਸਾਖੀ ਦੁਆਰਾ ਦ੍ਰਿੜ੍ਹਾਇਆ ਹੈ ਉਹ ਸਾਡੇ ਅੰਦਰ ਵਸਣਾ ਚਾਹੀਦਾ ਹੈ। ਬੀਮਾਰੀ ਰੱਬੀ ਨਿਯਮਾਂ ਦੇ ਭੰਗ ਕਰਨ ਦਾ ਸਿੱਟਾ ਹੋਇਆ ਕਰਦੀ ਹੈ। ਪਾਪ ਦੀ ਕਮਾਈ ਵਿਚੋਂ ਖੁਰਾਕ ਖਾਣ ਨਾਲ ਭੀ ਬੀਮਾਰੀ ਹੋ ਜਾਇਆ ਕਰਦੀ ਹੈ। ਧਰਮ ਦੀ ਕਿਰਤ ਉਹ ਹੈ ਜੋ ਹੱਕ ਹਲਾਲ ਦੀ ਕਮਾਈ ਹੋਵੇ, ਨਾਲ ਹੀ ਨਾਮ ਦੇ ਆਸਰੇ ਹੋਵੇ। ਰੱਬ ਤੋਂ ਬੇਮੁਖ ਹੋ ਕੇ ਨਾ ਕਮਾਈ ਗਈ ਹੋਵੇ, ਨਾਲ ਹੀ ਉਸ ਵਿਚੋਂ ਗਰੀਬ ਗੁਰਬੇ ਵਰੋਸਾਏ ਜਾਂਦੇ ਹੋਣ। ਜਾਣੀ ਉਸ ਕਮਾਈ ਵਿਚੋਂ ਦਸਵੰਧ ਧਰਮ ਕਾਰਜਾਂ ਹਿਤ ਲਗਕੇ, ਵੰਡ ਛਕਣ ਦਾ ਫ਼ਰਜ਼ ਭੀ ਪੂਰਾ ਨਿਭਦਾ ਹੋਵੇ। ਜਿਸ ਤਰ੍ਹਾਂ ਬੀਮਾਰੀ ਦੇ ਕਾਰਨ ਭੀ ਦੋ ਹਨ—ਇਕ ਰੱਬੀ ਨਿਯਮ ਦਾ ਉਲੰਘਣ, ਦੂਜੇ ਪਾਪ ਦੀ ਕਮਾਈ ਦੀ ਖੁਰਾਕ। ਓਸੇ ਤਰ੍ਹਾਂ ਬੀਮਾਰੀ ਦੇ ਇਲਾਜ ਭੀ ਦੋ ਹਨ। ਇਕ ਤਾਂ ਜੋ ਕੁਦਰਤੀ ਨਿਯਮ ਦੀ ਉਲੰਘਣਾ ਹੋਈ ਹੈ ਉਸ ਬਦਲੇ ਦੰਡ ਮਿਲਣਾ। ਔਖਧੀ ਨਾਲ ਨਿਯਮ ਦੀ ਸਹਾਇਤਾ ਕਰਕੇ ਉਸ ਉਲੰਘਣਾ ਨੂੰ ਉਲੰਘਣਾ ਅਥਵਾ ਕਾਬੂ ਪਾਣਾ। ਦੂਜੇ, ਪਾਪ ਦੀ ਕਮਾਈ ਦੇ ਬੁਰੇ ਅਸਰ ਨੂੰ ਦੂਰ ਕਰਨ ਵਾਸਤੇ ਕੋਈ ਉਚੇਚਾ ਨਾਮ ਅਭਿਆਸ ਕਰਨਾ।

ਖਾਸ ਪਾਠ ਕਰਨੇ। ਇਸ ਤਰ੍ਹਾਂ ਨਾਲ ਮਨ ਤੇ ਸਰੀਰ ਦੋਹਾਂ ਦੀ ਸ਼ੁਧੀ ਹੁੰਦੀ ਹੈ। ਅਰੋਗਤਾ ਮਨ ਤੇ ਸਰੀਰ ਦੋਹਾਂ ਦੀ ਸ਼ੁਧੀ ਦਾ ਸਿੱਟਾ ਹੈ।

## ਪੁਸ਼ਾਕ

ਦੂਸਰੇ, ਸਰੀਰ ਦੀ ਰਾਖੀ ਹੈ ਬਸਤਰਾਂ ਦੁਆਰਾ। ਬਸਤ੍ਰ ਕੇਵਲ ਸਰੀਰ ਨੂੰ ਹੀ ਨਹੀਂ ਢਕਦੇ, ਸਗੋਂ ਮਨ ਉਤੇ ਭੀ ਪਰਭਾਵ ਰਖਦੇ ਹਨ। ਬਸਤ੍ਰ ਅਜੇਹੇ ਹੋਣੇ ਚਾਹੀਦੇ ਹਨ ਜਿਹੜੇ ਮਨ ਵਿਚ ਚੰਚਲਤਾ, ਵਿਸ਼ੇ ਵਿਕਾਰ ਦੀ ਵਾਸ਼ਨਾ ਨਾ ਉਤਪੰਨ ਕਰਨ। ਜਿਥੇ ਸਾਦਾ ਖੁਰਾਕ ਵਿਸ਼ਿਆਂ ਦੀ ਵਾਸ਼ਨਾ ਨੂੰ ਘੱਟ ਉਤਪੰਨ ਕਰਦੀ ਹੈ, ਉਥੇ ਸਾਦਾ ਪੁਸ਼ਾਕ ਭੀ ਉਹੋ ਅਸਰ ਰਖਦੀ ਹੈ। ਕੀਮਤੀ, ਚਮਕੀਲੀ, ਤੇ ਭੜਕਦਾਰ ਪੁਸ਼ਾਕ ਨਾਲ ਹਉਮੈਂ ਭੀ ਆਉਂਦੀ ਹੈ, ਨਾਲ ਹੀ ਵਿਸ਼ੇ ਵਿਕਾਰਾਂ ਦੀ ਵਾਸ਼ਨਾ ਭੀ ਵਧੇਰੀ ਉਪਜਦੀ ਹੈ। ਸਾਦੀ ਪੁਸ਼ਾਕ ਨਾਲ ਗਰੀਬੀ ਭੀ ਆਉਂਦੀ ਹੈ ਤੇ ਵਿਸ਼ੇ ਵਾਸ਼ਨਾਵਾਂ ਭੀ ਘੱਟ ਉਪਜਦੀਆਂ ਹਨ। ਪਰ ਨਾਲ ਇਹ ਭੀ ਗਲ ਹੈ ਕਿ ਪੁਸ਼ਾਕ ਸਾਫ ਸੁਥਰੀ ਹੋਣੀ ਚਾਹੀਦੀ ਹੈ। ਮੈਲੀ ਪੁਸ਼ਾਕ ਨਾਲ ਸਰੀਰ ਮੈਲਾ ਹੋ ਕੇ ਸਰੀਰ ਦੇ ਰੋਮ ਬੰਦ ਹੋ ਜਾਂਦੇ ਹਨ ਤੇ ਕਈ ਤਰ੍ਹਾਂ ਦੀਆਂ ਬੀਮਾਰੀਆਂ ਸਰੀਰ ਨੂੰ ਲਗ ਜਾਂਦੀਆਂ ਹਨ। ਸਰੀਰ ਦੀ ਅੰਦਰਲੀ ਮੈਲ ਜੇ ਪੁਸ਼ਾਕ ਵਿਚ ਰਹਿਣ ਦਿਤੀ ਜਾਵੇ ਤਾਂ ਉਸ ਵਿਚ ਕਈ ਤਰ੍ਹਾਂ ਦੇ ਸਥੂਲ ਤੇ ਸੂਖਮ ਕਿਰਮ ਪੈ ਜਾਂਦੇ ਹਨ। ਉਹ ਕਿਰਮ ਪੁਸ਼ਾਕ ਵਾਲੇ ਨੂੰ ਹੀ ਨਹੀਂ ਬੀਮਾਰ ਕਰਦੇ ਸਗੋਂ ਹਵਾ ਵਿਚ ਰਲ ਕੇ ਸ੍ਵਾਸਾਂ ਦੁਆਰਾ ਦੂਸਰੇ ਆਦਮੀਆਂ ਨੂੰ ਭੀ ਬੀਮਾਰ ਕਰਦੇ ਹਨ। ਖਾਣ ਪੀਣ ਵਾਲੀਆਂ ਚੀਜ਼ਾਂ ਵਿਚ ਭੀ ਰਲ ਜਾਂਦੇ ਹਨ। ਸੋ ਗੰਦੇ ਕਪੜੇ ਰਖਣਾ ਇਕ ਭੁਲ ਹੈ ਜਿਸ ਨਾਲ ਇਤਨੇ ਜੀਵਾਂ ਦਾ ਬੁਰਾ ਤੇ ਨੁਕਸਾਨ ਹੁੰਦਾ ਹੈ। ਸੋ ਜਿਸ ਤਰ੍ਹਾਂ ਖੁਰਾਕ ਸਾਦਾ ਤੇ ਸਾਫ਼ ਚਾਹੀਦੀ ਹੈ, ਭਾਵੇਂ ਕੁਝ ਹੋਵੇ ਸਵਾਏ ਕੁੱਠੇ ਅਤੇ ਨਸ਼ਿਆਂ ਦੇ, ਉਸੇ ਤਰ੍ਹਾਂ ਪੁਸ਼ਾਕ ਭੀ ਸਾਦਾ ਅਤੇ ਸਾਫ ਚਾਹੀਦੀ ਹੈ। ਗੁਰਸਿਖ ਲਈ ਕਿਸੇ ਤਰ੍ਹਾਂ ਦੀ ਪੁਸ਼ਾਕ ਹੋਵੇ ਬੰਦਸ਼ ਨਹੀਂ। ਹਾਂ, ਕਛਹਿਰਾ ਤੇ ਦਸਤਾਰ ਜ਼ਰੂਰ ਹੋਣ। ਇਹ ਪੁਸ਼ਾਕ ਹੱਥ ਦੀ ਉਣਤਰ ਦੇ ਖੱਦਰ ਦੀ ਹੋਵੇ ਤਾਂ ਬਹੁਤ ਹੀ ਹੱਛੀ ਹੈ।

# ਧਨ

ਸਰੀਰ ਦੀ ਰਾਖੀ ਖੁਰਾਕ ਅਤੇ ਪੁਸ਼ਾਕ ਨਾਲ ਹੁੰਦੀ ਹੈ। ਪਰੰਤੂ ਇਹ ਖੁਰਾਕ ਤੇ ਪੁਸ਼ਾਕ ਰਹਿਣ ਲਈ ਸਾਫ ਸੁਥਰਾ ਮੰਦਰ ਨਹੀਂ ਬਣ ਸਕਦੇ ਜਦ ਤਕ ਮਾਇਆ ਅਥਵਾ ਧਨ ਨਾ ਹੋਵੇ। ਕਈ ਆਦਮੀ ਹਨ ਉਹ ਹਰ ਵੇਲੇ ਆਪਣੇ ਖਾਣ ਪੀਣ ਸੰਬੰਧੀ ਹੀ ਸੋਚਦੇ ਰਹਿੰਦੇ ਹਨ। ਉਹਨਾਂ ਆਪਣਾ ਆਦਰਸ਼ ਹੀ ਖਾਣਾ ਪੀਣਾ ਬਣਾਇਆ ਹੋਇਆ ਹੈ, ਪਰੰਤੂ ਗੁਰਸਿਖ ਖਾਣਾ ਪੀਣਾ ਕੇਵਲ ਸਰੀਰ ਦੀ ਰਖਿਆ ਵਾਸਤੇ ਹੀ ਸਮਝਦਾ ਹੈ। ਇਸ ਨੂੰ ਆਦਰਸ਼ ਨਹੀਂ ਬਣਾਂਦਾ। ਇਸੇ ਤਰ੍ਹਾਂ ਪੁਸ਼ਾਕ ਵਲ ਭੀ ਗੁਰਸਿਖ ਦਾ ਇਤਨਾ ਹੀ ਧਿਆਨ ਹੈ ਕਿ ਸਰੀਰ ਦੀ ਰਾਖੀ ਲਈ ਹੀ ਹੈ। ਗੁਰਸਿਖ ਉਹਨਾਂ ਆਦਮੀਆਂ ਵਾਂਗਰ ਨਹੀਂ ਹੈ ਜੋ ਹਰ ਵੇਲੇ ਪੁਸ਼ਾਕ ਸੰਬੰਧੀ ਹੀ ਸੋਚਦੇ ਰਹਿੰਦੇ ਹਨ। ਲੋਕਾਂ ਦੀਆਂ ਪੁਸ਼ਾਕਾਂ ਨੂੰ ਤਾੜਨਗੇ। ਅਗਲੇ ਦਿਨ ਆਪਣੀ ਪੁਸ਼ਾਕ ਉਸ ਤੋਂ ਭੀ ਵੱਧ ਚੰਗੀ ਲਗਣ ਵਾਲੀ ਬਨਾਣਗੇ। ਉਹਨਾਂ ਪੁਸ਼ਾਕ ਨੂੰ ਆਦਰਸ਼ ਬਣਾਇਆ ਹੋਇਆ ਹੁੰਦਾ ਹੈ। ਇਸੇ ਤਰ੍ਹਾਂ ਕਈ ਆਦਮੀਆਂ ਨੇ ਧਨ ਨੂੰ ਹੀ ਆਦਰਸ਼ ਬਣਾਇਆ ਹੁੰਦਾ ਹੈ। ਉਹ ਹਮੇਸ਼ਾ ਧਨ ਜੋੜਨ ਦੇ ਖਿਆਲਾਂ ਵਿਚ ਹੀ ਗ਼ਰਕ ਰਹਿੰਦੇ ਹਨ। ਪਰੰਤੂ ਗੁਰਸਿਖ ਧਨ ਨੂੰ ਤਿਆਗਦਾ ਨਹੀਂ। ਨਾ ਹੀ ਮਾਇਆ ਨੂੰ ਜੱਫਾ ਮਾਰਦਾ ਹੈ। ਮਾਇਆ ਨੂੰ ਸੰਭਾਲਦਾ ਜ਼ਰੂਰ ਹੈ। ਯੁਕਤੀ ਨਾਲ ਵਰਤਦਾ ਹੈ, ਕਿਉਂ ਜੋ ਸਥੂਲ ਸੰਸਾਰ ਇਸ ਦੇ ਆਸਰੇ ਕਾਇਮ ਹੈ। ਜਦ ਤਕ ਗੁਰਸਿਖ ਇਸ ਸੰਸਾਰ ਵਿਚ ਸਥੂਲ ਰੂਪ ਵਿਚ ਹੈ ਉਸ ਦਾ ਸੰਬੰਧ ਮਾਇਆ ਅਥਵਾ ਧਨ ਨਾਲ ਵੀ ਹੈ। ਗੁਰਸਿਖ ਦਾ ਧਰਮ ਭੁਖਾ ਨੰਗਾ ਰਹਿਣਾ ਨਹੀਂ ਹੈ। ਗੁਰਸਿਖ ਦਾ ਧਰਮ ਗ਼ਰੀਬ ਹੋ ਕੇ "ਵਿਡਾਣੀ ਆਸ" ਰਖਣੀ ਨਹੀਂ ਹੈ। ਗੁਰਸਿਖ ਦਾ ਧਰਮ ਆਪ ਆਪਣੇ ਹੱਥੀਂ ਰੱਜਣਾ ਹੈ, ਤੇ ਭੁਖਿਆਂ ਨੂੰ ਵਰੋਸਾਉਣਾ ਹੈ। ਸੋ ਮਾਇਆ ਤੋਂ ਵੀ ਗੁਰਸਿਖ ਲਾ-ਪ੍ਰਵਾਹ ਨਹੀਂ ਹੈ। ਇਸ ਨੂੰ ਯੁਕਤੀ ਨਾਲ ਵਰਤਣਾ ਸਿਖਣਾ ਵਿਹਾਰ ਸੁਧਾਰ ਹੈ।

ਕੁੜਮਾਈ, ਵਿਆਹ, ਮੁਕਲਾਵਾ ਆਦਿ ਰਸਮਾਂ ਉੱਤੇ ਬਹੁਤ ਰੁਪਿਆ ਨਹੀਂ ਉਜਾੜਨਾ ਚਾਹੀਦਾ। ਅੱਵਲ ਤਾਂ ਕੁੜਮਾਈ ਤੇ ਮੁਕਲਾਵਾ ਆਦਿ ਰਸਮਾਂ ਹਨ ਹੀ ਵਾਧੂ, ਕੇਵਲ ਅਨੰਦ ਕਾਰਜ ਅਥਵਾ ਵਿਆਹ ਦੀ ਰਸਮ ਹੀ ਚਾਹੀਦੀ ਹੈ।

ਵਿਆਹ ਅਥਵਾ ਅਨੰਦ ਕਾਰਜ ਖੁਸ਼ੀ ਦਾ ਮੌਕਾ ਹੁੰਦਾ ਹੈ। ਇਸ ਸਮੇਂ ਜਿਤਨੀਆਂ ਰਸਮਾਂ ਹੁੰਦੀਆਂ ਹਨ ਇਹ ਸਭ ਖੁਸ਼ੀ ਦਾ ਜ਼ਹੂਰ ਹੁੰਦੀਆਂ ਹਨ। ਵਾਜਾ, ਆਤਿਸ਼ਬਾਜ਼ੀ, ਢੁਕਾ, ਮਿਲਣੀ ਆਦਿ ਇਹ ਸਭ ਖੁਸ਼ੀ ਦਾ ਜ਼ਹੂਰ ਹਨ, ਪਰੰਤੂ ਆਪਣੀ ਹੈਸੀਅਤ ਤੋਂ ਬਾਹਰ ਹੋ ਕੇ ਰਾਠਾਚਾਰੀਆਂ ਵਿਚ ਉਜੜ ਜਾਣਾ ਬਿਬੇਕ ਨਹੀਂ ਹੈ। ਹਮੇਸ਼ਾਂ ਚਾਦਰ ਵੇਖ ਕੇ ਪੈਰ ਪਸਾਰਨੇ ਚਾਹੀਦੇ ਹਨ। ਗ਼ਰੀਬ ਜ਼ਿਮੀਂਦਾਰਾਂ ਨੂੰ ਮਿਲ ਕੇ ਇਕ ਜਥੇਬੰਦੀ ਬਣਾ ਲੈਣੀ ਚਾਹੀਦੀ ਹੈ ਜਿਸ ਵਿਚ ਉਹ ਆਪਣੀ ਬਰਾਦਰੀ ਦੇ ਲਾਭ ਹਿਤ ਆਪੋ ਆਪਣੇ ਇਲਾਕੇ ਦੀਆਂ ਲੋੜਾਂ ਨੂੰ ਮੁਖ ਰਖ ਕੇ ਨਿਯਮ ਬਣਾ ਲੈਣ। ਅਣਗਿਣਤ ਆਦਮੀ ਜੰਞ ਦੀ ਸ਼ਕਲ ਵਿਚ ਲੜਕੀ ਵਾਲਿਆਂ ਦੇ ਘਰ ਧਾਵਾ ਬੋਲ ਦੇਣ ਤਾਂ ਅਨੰਦ ਦੀ ਥਾਂ ਬੇਸੁਆਦੀ ਹੋ ਜਾਂਦੀ ਹੈ। ਨਿਯਮ ਬਣਾਣ ਵੇਲੇ ਇਹ ਮੁਖ ਰਖਣਾ ਚਾਹੀਦਾ ਹੈ ਕਿ ਆਮ ਹੈਸੀਅਤ ਵਾਲਾ ਆਦਮੀ, ਜਾਂ ਕਹੋ ਕਿ ਉਸ ਬਰਾਦਰੀ ਦਾ ਸਭ ਤੋਂ ਗਰੀਬ ਭਰਾ ਉਨ੍ਹਾਂ ਨਿਯਮਾਂ ਨੂੰ ਸੌਖਾ ਨਿਭਾ ਸਕੇ। ਇਹਨਾਂ ਵਿਚਾਰਾਂ ਵਿਚ ਰੁਪਿਆ ਕਰਜ਼ ਲੈਣ ਦਾ ਨਾਮ ਹੀ ਉਡ ਜਾਣਾ ਚਾਹੀਦਾ ਹੈ। ਕੋਈ ਗਲ ਦਿਖਾਵੇ ਵਾਸਤੇ ਨਾ ਹੋਵੇ ਕਿਉਂਕਿ ਦਿਖਾਵੇ ਵਿਚ ਆਈ ਰਸਮ ਗਰੀਬਾਂ ਲਈ ਜ਼ਰੂਰ ਕਰਨੀ ਪੈਂਦੀ ਹੈ ਜਿਸ ਕਰਕੇ ਉਹ ਉਜੜ ਜਾਂਦੇ ਹਨ। ਦੂਸਰੇ, ਦਿਖਾਵੇ ਨਾਲ ਹਉਮੈ ਆਉਂਦੀ ਹੈ ਜੋ ਗੁਰਮਤਿ ਦੇ ਐਨ ਵਿਰੁਧ ਹੈ। ਸੋ ਦਿਖਾਵਾ ਪਰਮਾਰਥਕ ਤੇ ਵਿਵਹਾਰਕ ਦੋਹੀਂ ਪਾਸੀਂ ਹਾਨੀਕਾਰਕ ਹੈ।

ਜੰਞ ਦੇ ਆਦਮੀ ਜਿਤਨੇ ਘੱਟ ਹੋਣ ਠੀਕ ਹੈ, ਪੰਜ ਸਿੰਘ ਜ਼ਰੂਰ ਚਾਹੀਦੇ ਹਨ। ਰਾਠਾਚਾਰੀ ਦੀ ਥਾਂ ਅਨੰਦ ਸਮੇਂ ਧਰਮ ਕਾਰਜਾਂ ਲਈ ਯਥਾ ਸ਼ਕਤ ਮਾਇਆ ਅਰਦਾਸ ਕਰਵਾਣੀ ਚਾਹੀਦੀ ਹੈ। ਪਰੰਤੂ ਇਹ ਹਮੇਸ਼ਾਂ ਜ਼ਰੂਰੀ ਨਹੀਂ, ਆਪਣੀ ਕਮਾਈ ਦੇ ਦਸਵੰਧ ਨੂੰ ਹੀ ਇਸੇ ਪਾਸੇ ਲਾ ਸਕਦਾ ਹੈ।

ਸੋ ਇਸੇ ਤਰ੍ਹਾਂ ਨਾਲ ਇਲਾਕੇ ਦੀ ਸੰਗਤ ਇਕੱਠੀ ਕਰਕੇ ਖੂਬ ਵਿਹਾਰ ਸੁਧਾਰ ਉਤੇ ਜ਼ੋਰ ਦਿਤਾ। ਸਾਰੇ ਇਲਾਕੇ ਦੀ ਇਕ ਕਮੇਟੀ ਬਣਾ ਦਿਤੀ। ਇਸ ਕਮੇਟੀ ਨੇ ੧੯੧੫ ਈਸਵੀ ਵਿਚ ਹੀ ਆਪਣੇ ਵਿਹਾਰ ਸੁਧਾਰ ਦਾ ਨਿਯਮ ਥਾਪ ਕੇ ਅਮਲ ਕਰਨਾ ਸ਼ੁਰੂ ਕਰ ਦਿਤਾ ਸੀ। ਭਾਵੇਂ ਪਿਤਾ ਪੁਰਖੀ ਦੀ ਰੀਸ ਵਿਚ ਫਸੇ ਕਈ ਲੋਕਾਂ ਨੂੰ ਇਹ ਅਦਲਾ ਬਦਲੀ ਪਸੰਦ ਨਾ ਆਈ, ਪਰੰਤੂ ਸੰਤਾਂ ਨੇ ਆਉਣ

ਵਾਲੇ ਸਮੇਂ ਦੇ ਹਾਲਾਤ ਦਾ ਨਕਸ਼ਾ ਖਿਚ ਕੇ ਦਸ ਦਿਤਾ ਸੀ ਕਿ ਕਾਰਜ ਹੁਣ ਨਾ ਕਰੋਗੇ ਤਾਂ ਅਗੇ ਨੂੰ ਕਰਨੇ ਪੈਣਗੇ।

ਇਸ ਤਰ੍ਹਾਂ ਜਥੇਬੰਦੀ ਕਰਕੇ ਸੰਗਤ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਿਆ ੪ ਮੱਘਰ ਨੂੰ ੩੪ ਚੱਕ ਵਿਚ ਆਰੰਭੀ। ਪਿੰਡਾਂ ਵਿਚ ਦੀਵਾਨ ਸਜਾਂਦੇ ਤੇ ਅੰਮ੍ਰਿਤ ਪਰਚਾਰ ਕਰਦੇ ਉਹ ਪੰਜ ਹਾਤੇ ਵਾਰਬਰਟਨ ਦੇ ਕੋਲ ਆਏ। ਉਥੇ ਕੁਝ ਸਮਾਂ ਰਹੇ। ਕਈ ਦਿਨਾਂ ਪਿਛੋਂ ਸੰਤਾਂ ਨੂੰ ਤਾਪ ਹੋ ਗਿਆ। ਚਾਰ ਪੰਜ ਦਿਨ ਨਾ ਲੱਥਾ ਤਾਂ ਸੰਗਤ ਨੇ ਬੜਾ ਫਿਕਰ ਕੀਤਾ। ਸੰਤਾਂ ਕਿਹਾ, ਕੋਈ ਫਿਕਰ ਦੀ ਗੱਲ ਨਹੀਂ ਹੈ। ਕੁਝ ਬੇਨਿਯਮੀ ਹੋਈ ਸੀ। ਹਕੀਮ ਜੋ ਇਲਾਜ ਕਰਦਾ ਸੀ ਉਹ ਕੁਝ ਘਬਰਾ ਗਿਆ ਸੀ। ਸੰਗਤਿ ਨੇ ਅਖੰਡ ਪਾਠ ਆਰੰਭ ਦਿਤਾ। ਉਨ੍ਹਾਂ ਦੇ ਨਿਕਟ ਵਰਤੀ ਸੱਜਣ ਨੇ ਦਸਿਆ ਹੈ ਕਿ ਸੰਤਾਂ ਹਕੀਮ ਜੀ ਨੂੰ ਕਿਹਾ ਕਿ ਹਕੀਮ ਜੀ, ਜਾਓ ਜੋ ਬੂਟੀ ਤੁਹਾਨੂੰ ਅੱਜ ਲੱਭੇ ਲੈ ਆਓ। ਹਕੀਮ ਦੋ ਤਿੰਨ ਬੂਟੀਆਂ ਲੈ ਆਇਆ। ਸਾਰੀਆਂ ਘੋਟ ਕੇ ਪੀ ਲਈਆਂ। ਅਖੰਡ ਪਾਠ ਦੇ ਭੋਗ ਤਕ ਸੰਤ ਬਿਲਕੁਲ ਨੌ ਬਰ ਨੌ ਗਏ।

ਇਲਾਕੇ ਵਿਚ ਵਿਚਰਦੇ ਵਿਚਰਦੇ ਸੰਤ ਸਾਹਦਰੇ ਆਏ ਤੇ ਚਾਰ ਪੰਜ ਮਹੀਨੇ ਟਿਕੇ ਰਹੇ। ਬਹੁਤ ਸੰਗਤ ਨੂੰ ਅੰਮ੍ਰਿਤ ਛਕਾਇਆ। ਲੋਕੀ ਬਹੁਤਾ ਏਥੇ ਕੁੱਠਾ ਹੀ ਵਰਤਦੇ ਸਨ ਪਰੰਤੂ ਸੰਤਾਂ ਦੀ ਪ੍ਰੇਰਨਾ ਨਾਲ ਸਭ ਨੇ ਕੁੱਠਾ ਛੱਡ ਦਿੱਤਾ। ਇਸੇ ਦੌਰਾਨ ਵਿਚ ਲਾਹੌਰ ਸਿੱਖ ਐਜੂਕੇਸ਼ਨਲ ਕਾਨਫਰੰਸ ਸੀ। ਸੰਤ ਮਸਤੂਆਣੇ ਵਾਲੇ ਭੀ ਆਏ ਹੋਏ ਸਨ। ਸੰਤ ਸੰਗਤਾਂ ਦੇ ਦਰਸ਼ਨ ਹਿਤ ਲਾਹੌਰ ਗਏ। ਸੰਤਾਂ ਨਾਲ ਬਚਨ ਬਿਲਾਸ ਕੀਤੇ। ਫੇਰ ਲਾਹੌਰ ਦੇ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ। ਲਾਹੌਰੋਂ ਪਰਚਾਰ ਕਰਦੇ, ਕਥਾ ਵਖਿਆਨ ਕਰਦੇ ਮੋਗੇ ਪਹੁੰਚ ਗਏ।

ਮੋਗੇ ਸ਼ਹਿਰ ਵਿਚ ਬਹੁਤੀ ਸਿਖਾਂ ਦੀ ਵਸੋਂ ਹੈ। ਸਿਖਾਂ ਦੀਆਂ ਸਾਰੀਆਂ ਪੱਤੀਆਂ ਵਿਚ ਦੀਵਾਨ ਸਜਾਏ। ਸੰਗਤਾਂ ਨੂੰ ਅੰਮ੍ਰਿਤ ਪ੍ਰਚਾਰ ਕੀਤਾ। ਬਹੁਤ ਲੋਗ ਪੂਰਨ ਰਹਿਤ ਰਖ ਕੇ ਅੰਮ੍ਰਿਤਧਾਰੀ ਹੋ ਗਏ। ਇਥੋਂ ਸੰਤ ਭਿੰਡਰੀਂ ਗਏ। ਭਿੰਡਰੀਂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਿਆ ਦਾ ਭੋਗ ਪਾਇਆ। ਬਹੁਤ ਸੰਗਤ ਇਕੱਠੀ ਹੋਈ। ਸੰਤ ਰਿਖੀ ਨੰਦ ਸਿੰਘ ਜੀ ਹੁਰਾਂ ਭੀ ਦਰਸ਼ਨ ਦਿਤੇ। ਬਹੁਤ ਅੰਮ੍ਰਿਤ ਪਰਚਾਰ ਹੋਇਆ।

ਸੰਤਾਂ ਭੋਗ ਦੇ ਪਿਛੋਂ ਭੀ ਉਸੇ ਤਰ੍ਹਾਂ ਪਰਚਾਰ ਜਾਰੀ ਰਖਿਆ। ਤਖਤੂ ਪੁਰੇ ਪਿੰਡ ਵਿਚ ਸ੍ਰੀ ਨਾਨਕ ਸਰ ਇਕ ਗੁਰਦਵਾਰਾ ਹੈ, ਉਥੇ ਸੁਣਿਆ ਕਿ ਲੋਕਾਂ ਨੂੰ ਭਰਮ ਹੋ ਗਿਆ ਹੈ। ਸੁਣਾਉਤ ਇਹ ਸੀ ਕਿ ਇਕ ਸੁੱਕੇ ਪਿੱਪਲ ਦਾ ਮੁਢ ਆਪਣੇ ਆਪ ਖੜ੍ਹਾ ਹੋ ਗਿਆ ਹੈ ਤੇ ਹਰਾ ਹੋ ਗਿਆ ਹੈ। ਇਹ ਪਿੱਪਲ ਸ੍ਰੀ ਨਾਨਕਸਰ ਦੀ ਪਹਾੜ ਵੱਲ ਦੀ ਬਾਹੀ ਉਤੇ ਬਾਹਰਲੇ ਪਾਸੇ ਸੀ। ਸੰਤ ਉਥੇ ਗਏ। ਦੇਖਿਆ ਕਿ ਲੋਕਾਂ ਦੀ ਖੂਬ ਭੀੜ ਹੈ। ਚੜ੍ਹਾਵੇ ਚੜ੍ਹਦੇ ਹਨ। ਪਿੱਪਲ ਅੱਗੇ ਸੁਖਣਾ ਸੁਖਦੇ ਹਨ*। ਮੱਥੇ ਟੇਕਦੇ ਹਨ। ਸੰਤਾਂ ਨੇ ਇਕ ਭਾਰੀ ਦੀਵਾਨ ਲਾ ਕੇ ਸਿੱਖਾਂ ਨੂੰ ਸੋਝੀ ਦੁਆਈ ਕਿ ਪਿੱਪਲ ਅਜੇ ਸਜਰਾ ਹੀ ਡਿੱਗਿਆ ਸੀ। ਕਾਰੀਗਰਾਂ ਜਦ ਉਤੋਂ ਡਾਹਣੇ ਤੇ ਹੋਰ ਸ਼ਾਖਾਂ ਲਾਹ ਛੱਡੀਆਂ ਤਾਂ ਉਹ ਉਤੋਂ ਹੌਲਾ ਹੋ ਗਿਆ ਤੇ ਜੇੜ੍ਹੀ ਜੜ੍ਹ ਅਜੇ ਧਰਤੀ ਦੇ ਵਿਚ ਸੀ ਉਸ ਦੀ ਖਿੱਚ ਨਾਲ ਮੁੱਢ ਜੋ ਅਗੇ ਟੇਢਾ ਸੀ ਹੁਣ ਕੁਝ ਉਤਾਂਹ ਨੂੰ ਹੋ ਗਿਆ ਤੇ ਉਸੇ ਜੜ੍ਹ ਕਰਕੇ ਦੋ ਚਾਰ ਪੱਤਰ ਭੀ ਇਕ ਡਾਹਣੀ ਨੂੰ ਫੁਟ ਆਏ ਹਨ। ਹੋਰ ਇਹ ਕੁਦਰਤ ਦੇ ਨਿਯਮਾਂ ਵਿਰੁਧ ਕੋਈ ਗਲ ਨਹੀਂ। ਦੋ ਚਾਰ ਮਹੀਨੇ ਪਿਛੋਂ ਉਹ ਪਿੱਪਲ ਫੇਰ ਸੁੱਕ ਗਿਆ ਸੀ। ਸੰਤਾਂ ਦੇ ਪਰਚਾਰ ਦੇ ਬਾਵਜੂਦ ਬਹੁਤ ਆਦਮੀਆਂ ਦੇ ਦਿਲਾਂ ਵਿਚੋਂ ਉਹ ਭਰਮ ਨਹੀਂ ਸੀ ਗਿਆ, ਉਹ ਉਸ ਨੂੰ ਪੂਜਣ ਜੋਗ ਦੇਵਤਾ ਹੀ ਜਾਣਦੇ ਸਨ। ਸੰਤਾਂ ਜਦ ਸਰੋਵਰ ਦੀ ਸੇਵਾ ਆਰੰਭੀ ਤਾਂ ਬਾਲਣ ਲਈ ਲੱਕੜਾਂ ਦੀ ਲੋੜ ਪਈ ਤਾਂ ਸਭ ਤੋਂ ਪਹਿਲਾਂ ਸੰਤਾਂ ਕੁਹਾੜਾ ਲੈ ਕੇ ਉਸ ਮੁੱਢ ਨੂੰ ਵੱਢ ਕੇ ਡੇਗਿਆ ਤੇ ਫੇਰ ਸਾਰੀ ਸੰਗਤ ਆ ਪਈ। ਮਿੰਟਾਂ ਵਿਚ ਪਾੜ ਕੇ ਚੂਨੇ ਵਾਲੀ ਭੱਠੀ ਵਿਚ ਲੱਕੜਾਂ ਪਾ ਦਿੱਤੀਆਂ। ਉਸ ਦਿਨ ਲੋਕਾਂ ਦਾ ਅਸਲੀ ਭਰਮ ਨਿਵਿਰਤ ਹੋਇਆ।

*ਲਿਖਾਰੀ ਦਾ ਪਿਛਲਾ ਪਿੰਡ ਬਿਲਾਸਪੁਰ ਭੀ ਸ੍ਰੀ ਨਾਨਕਸਰ ਜੀ ਦੇ ਨਾਲ ਹੀ ਡੇਢ ਮੀਲ ਉਤੇ ਹੈ । ਮੈਨੂੰ ਯਾਦ ਹੈ ਕਿ ਮੈਂ ਓਦੋਂ ਪੰਜਵੀਂ ਜਮਾਤ ਵਿਚੋਂ ਵਜ਼ੀਫੇ ਦਾ ਇਮਤਿਹਾਨ ਦਿਤਾ ਸੀ ਤੇ ਮੈਂ ਮਾਘੀ ਵਾਲੇ ਦਿਨ ਆਪ ਆ ਕੇ ਉਸ ਪਿੱਪਲ ਅਗੇ ਅਰਦਾਸ ਕੀਤੀ ਸੀ । ਮੇਰੇ ਇਹ ਲਫ਼ਜ਼ ਸਨ–ਹੇ ਸਤਿਗੁਰੂ ਨਾਨਕ ਦੇਵ ਜੀ, ਜੇਕਰ ਮੇਰਾ ਵਜ਼ੀਫ਼ਾ ਪੰਜਵੀਂ ਜਮਾਇਤ ਵਿਚੋਂ ਲੱਗ ਜਾਵੇ ਤਾਂ ਮੈਂ ਆਪ ਜੀ ਦੇ ਪਿੱਪਲ ਅੱਗੇ ੫।) ਦਾ ਪਰਸ਼ਾਦ ਚੜ੍ਹਾਵਾਂਗਾ। ਵਜ਼ੀਫਾ ਮੇਰਾ ਲੱਗ ਗਿਆ ਸੀ, ਪਰੰਤੂ ਪ੍ਰਸ਼ਾਦ ਚੜ੍ਹਾਨ ਵੇਲੇ ਉਹ ਪਿੱਪਲ ਵੱਢਿਆ ਜਾ ਚੁਕਾ ਸੀ । ਸ਼ਾਇਦ ਉਹ ਪ੍ਰਸ਼ਾਦ ਮੈਂ ਓਥੇ ਕਿਸੇ ਹੋਰ ਗੁਰਦੁਆਰੇ ਚੜ੍ਹਾ ਦਿੱਤਾ ਹੋਵੇਗਾ।

ਇਸੇ ਤਰ੍ਹਾਂ ਇਲਾਕੇ ਵਿਚ ਵਿਚਰਦੇ ਵਿਚਰਦੇ ਸੰਤ ਫੇਰ ਪੰਜ ਹਾਤੇ ਸ੍ਰੀ ਨਨਕਾਣੇ ਸਾਹਿਬ ਦੀ ਤਹਿਸੀਲ ਵਿਚ ਚਲੇ ਗਏ। ਉਥੇ ਵੀਹ ਕੁ ਦਿਨ ਰਹੇ। ਫੇਰ ਪਰਚਾਰ ਕਰਦੇ ਕਰਦੇ ਵਾਪਸ ਭਿੰਡਰੀਂ ਆ ਗਏ। ਕੁਝ ਕਾਲ ਏਥੇ ਹੀ ਰਹਿ ਕੇ ਵਿਚਾਰ ਕੀਤੀ ਕਿ ੧੦੧ ਅਖੰਡ ਪਾਠ ਕੀਤੇ ਜਾਣ। ਇਲਾਕੇ ਦੀ ਸੰਗਤ ਦਾ ਦੀਵਾਨ ਸਜਾਇਆ ਤੇ ਇਹ ਮਤਾ ਸੰਗਤਾਂ ਨੇ ਪੇਸ਼ ਕੀਤਾ। ਸੰਗਤਾਂ ਨੇ ਹਰ ਤਰ੍ਹਾਂ ਦੀ ਸਹਾਇਤਾ ਦਾ ਭਰੋਸਾ ਦਿਵਾਇਆ।

# ਨਾਮ ਬੀਜ ਦਾ ਦਸਵਾਂ ਅਖੰਡ ਛੱਟਾ

ਪਹਿਲੇ ਅਧਿਆਏ ਵਿਚ ਅਸੀਂ ਦੇਖ ਆਏ ਹਾਂ ਕਿ ਨਾਮ ਦਾ ਅਸਰ ਵਾਯੂ ਮੰਡਲ 'ਤੇ ਭੀ ਹੁੰਦਾ ਹੈ। ਨਹੀਂ ਤਾਂ ਅਸਥਾਨਾਂ ਨੂੰ ਪਵਿਤ੍ਰ ਜਾਂ ਅਪਵਿਤ੍ਰ ਕਹਿਣਾ ਬੇਅਰਥ ਹੈ। ਸਾਡੇ ਖਿਆਲਾਂ ਦਾ ਪਰਭਾਵ, ਸਾਡੇ ਬਚਨਾਂ ਦਾ ਅਸਰ ਅਭੋਲ ਹੀ ਉਸ ਵਾਯੂ ਮੰਡਲ ਉਤੇ ਹੁੰਦਾ ਹੈ ਜਿਸ ਵਿਚ ਇਹ ਬਚਨ ਕੀਤੇ ਜਾਣ ਜਾਂ ਖਿਆਲ ਸੋਚੇ ਜਾਣ। ਇਸੇ ਤਰ੍ਹਾਂ ਗੁਰਬਾਣੀ ਦੇ ਪਾਠ ਦਾ ਅਸਰ ਭੀ ਵਾਯੂ ਮੰਡਲ ਉਤੇ ਹੁੰਦਾ ਹੈ। ਇਸ ਵਾਯੂ ਮੰਡਲ ਨੂੰ ਮੁਤਾਸਰ ਕਰਨ ਦੀ ਲੋੜ ਕਿਉਂ ਹੈ? ਏਸ ਲਈ ਕਿ ਉਸ ਵਾਯੂ ਮੰਡਲ ਵਿਚ ਰਹਿਣ ਵਾਲੇ ਮਨ ਭੀ ਅਭੋਲ ਹੀ ਮੁਤਾਸਰ ਹੋ ਜਾਣ। ਗੁਰਬਾਣੀ ਦੇ ਪਾਠ ਨਾਲ ਜਿਥੇ ਪਾਠ ਕਰਨ ਵਾਲਿਆਂ ਦੇ ਮਨ ਸ਼ੁਧ ਹੁੰਦੇ ਹਨ, ਓਥੇ ਵਾਯੂ ਮੰਡਲ ਭੀ ਸ਼ੁਧ ਹੁੰਦਾ ਹੈ, ਪਰੰਤੂ ਇਸ ਵਾਯੂ ਮੰਡਲ ਦਾ ਅਸਰ ਜੋ ਮਨਾਂ ਉਤੇ ਹੁੰਦਾ ਹੈ ਉਹ ਭੀ ਮਨਾਂ ਦੇ ਆਪਣੇ ਸੁਭਾਵ ਅਨੁਸਾਰ ਹੀ ਹੁੰਦਾ ਹੈ। ਜੇਕਰ ਅਸੀਂ ਆਪਣੇ ਮਨ ਨੂੰ ਬਿਲਕੁਲ ਸਾਫ ਸਲੇਟ ਵਾਂਗਰ ਕਿਸੇ ਅਸਥਾਨ ਵਿਚ ਲੈ ਜਾਈਏ ਤਾਂ ਅਸੀਂ ਉਸ ਅਸਥਾਨ ਦੇ ਵਾਯੂ ਮੰਡਲ ਦੇ ਅਸਰ ਨੂੰ ਮਹਿਸੂਸ ਕਰ ਸਕਦੇ ਹਾਂ। ਫ਼ਰਜ਼ ਕੀਤਾ ਕਿ ਧਾਰਮਿਕ ਪਵਿਤ੍ਰ ਅਸਥਾਨ ਹੈ। ਉਥੇ ਸਦਾ ਹੀ ਗੁਰਬਾਣੀ ਦਾ ਵਿਚਾਰ ਤੇ ਅਲਾਪ ਹੁੰਦਾ ਰਹਿੰਦਾ ਹੈ ਤਾਂ ਉਸ ਦਾ ਵਾਯੂ ਮੰਡਲ ਜ਼ਰੂਰ ਪਵਿਤ੍ਰ ਹੋਵੇਗਾ। ਜੇਕਰ ਕੋਈ ਸਾਫ ਮਨ ਵਾਲਾ ਬਗੈਰ ਕਿਸੇ ਪਹਿਲੇ ਤਅੱਸਬ ਦੇ ਉਥੇ ਆਵੇ ਤਾਂ ਅੰਦਰ ਵੜਦਿਆਂ ਸਾਰ ਉਸ ਨੂੰ ਸ਼ਾਂਤੀ ਤੇ ਕੁਝ Relief ਹੌਲ ਹੰਘਾਰੇ ਦਾ ਇਹਸਾਸ ਹੋਵੇਗਾ। ਜੇਕਰ ਕਿਸੇ ਦੇ ਮਨ ਵਿਚ ਉਸ ਅਸਥਾਨ ਲਈ ਪਹਿਲੋਂ ਹੀ ਪਿਆਰ ਮੌਜੂਦ ਹੈ ਤਾਂ ਉਸ ਉਤੇ

ਤਾਂ ਬਹੁਤ ਹੀ ਅਸਰ ਹੋਵੇਗਾ ਤੇ ਜੇਕਰ ਕੋਈ ਅਨਮਤੀਆ ਨੁਕਤਾਚੀਨੀ ਦੇ ਖਿਆਲ ਨਾਲ ਉਲਟਾ ਸੁਭਾਵ ਲੈ ਕੇ ਆਵੇਗਾ ਤਾਂ ਉਹ ਭੀ ਆ ਕੇ ਆਪਣੇ ਉਲਟੇ ਸੁਭਾਵ ਵਿਚ ਉਤਨੀ ਦਲੇਰੀ ਨਹੀਂ ਕਰੇਗਾ। ਕੁਝ ਥੁੜੋਂ ਭਾਵੇਂ ਥੋੜੀ ਹੀ ਹੋਵੇ ਜ਼ਰੂਰ ਮਹਿਸੂਸ ਕਰੇਗਾ। ਇਹ ਭੀ ਹੋ ਸਕਦਾ ਹੈ ਕਿ ਉਲਟੇ ਸੁਭਾਵ ਵਾਲੇ ਉਤੇ ਕੋਈ ਅਸਰ ਨ ਹੋਵੇ ਕਿਉਂਕਿ ਵਾਯੂ ਮੰਡਲ ਦਾ ਅਸਰ ਮੱਲੋ ਮੱਲੀ Active ਨਹੀਂ ਹੁੰਦਾ ਸਗੋਂ Passive ਹੁੰਦਾ ਹੈ। ਉਸ ਅਸਰ ਨੂੰ ਮੰਨ ਲੈਣ ਵਾਸਤੇ ਤਿਆਰ ਹੈ ਤਾਂ ਹੋਵੇਗਾ, ਉਸ ਅਸਰ ਤੋਂ ਅਭੋਲ ਹੈ ਤਾਂ ਭੀ ਹੋਵੇਗਾ, ਉਲਟਾ ਹੈ ਤਾਂ ਸ਼ਾਇਦ ਨਾ ਹੀ ਹੋਵੇ। ਤੁਸੀਂ ਕਿਸੇ ਜੰਗਲ ਵਿਚ ਅਜੇਹੇ ਅਸਥਾਨ ਵਿਚ ਜਿਥੇ ਕਿ ਕਿਸੇ ਕੁਟੀਆ ਵਿਚ ਕਿਸੇ ਮਹਾਤਮਾ ਨੇ ਤਪ ਕੀਤਾ ਹੋਵੇ ਜਾਓ। ਤੁਹਾਡੇ ਮਨ ਉਤੇ ਉਸ ਕੁਟੀਆ ਸੰਬੰਧੀ ਪਰਭਾਵ ਨਹੀਂ ਹੈ। ਤੁਸੀਂ ਉਂਵ ਹੀ ਸਹਿਜ ਸੁਭਾ ਉਥੇ ਚਲੇ ਜਾਂਦੇ ਹੋ, ਤਾਂ ਕੁਟੀਆ ਦੇ ਅੰਦਰ ਵੜਨ ਸਾਰ ਤੁਹਾਨੂੰ ਕੁਝ ਸ਼ਾਂਤੀ, ਕੁਝ ਧੀਰਜ ਮਹਿਸੂਸ ਹੋਵੇਗੀ। ਕਿਸੇ ਡਾਕੂਆਂ ਦੇ ਅੱਡੇ ਉਤੇ ਚਲੇ ਜਾਓ। ਤੁਹਾਨੂੰ ਬਿਲਕੁਲ ਕੋਈ ਇਲਮ ਨਹੀਂ ਕਿ ਇਹ ਕਿਸ ਤਰ੍ਹਾਂ ਦਾ ਸਥਾਨ ਹੈ। ਅੰਦਰ ਵੜਦੇ ਸਾਰ ਤੁਹਾਡੇ ਮਨ ਵਿਚ ਕੋਈ ਘਬਰਾਹਟ ਜੇਹੀ ਪੈਦਾ ਹੋਵੇਗੀ। ਸੋ ਮਤਲਬ ਇਹ ਹੈ ਕਿ ਵਾਯੂ ਮੰਡਲ ਉਤੇ ਸਾਡੇ ਖਿਆਲਾਂ ਦਾ ਅਸਰ ਹੁੰਦਾ ਹੈ ਤੇ ਸਾਡੇ ਉਤੇ ਵਾਯੂ ਮੰਡਲ ਦਾ ਅਸਰ ਹੁੰਦਾ ਹੈ। ਇਸੇ ਲਈ ਹੀ ਗੁਰਦੁਆਰੇ ਵਿਚ ਸਦਾ ਗੁਰਬਾਣੀ ਤੋਂ ਬਿਨਾਂ ਕੁਝ ਹੋਰ ਨਹੀਂ ਉਚਾਰਨਾ ਚਾਹੀਦਾ। ਕਮ ਅਜ਼ ਕਮ ਕੁਸੰਗਤਿ ਦੇ ਬਚਨ ਤਾਂ ਬਿਲਕੁਲ ਨਹੀਂ ਹੋਣੇ ਚਾਹੀਦੇ। ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਨਿਰਾਦਰੀ ਤੋਂ ਬਿਨਾਂ, ਵਾਯੂ ਮੰਡਲ ਉਤੇ ਭੈੜਾ ਅਸਰ ਰਖਦੇ ਹਨ, ਜਿਸ ਕਰਕੇ ਸਤਿਸੰਗੀਆਂ ਦੀ ਬਿਰਤੀ ਦੇ ਚੰਚਲ ਰਹਿਣ ਦਾ ਡਰ ਰਹਿੰਦਾ ਹੈ। ਇਸ ਲਈ ਕਿਹਾ ਜਾਂਦਾ ਹੈ ਕਿ ਸ੍ਰੀ ਗੁਰੂ ਗਰੰਥ ਸਾਹਿਬ ਵਾਲੇ ਕਮਰੇ ਵਿਚ ਕੋਈ ਬਾਹਰਲੀ ਤਸਵੀਰ ਜਾਂ ਮਾਟੋ ਗੁਰਬਾਣੀ ਤੋਂ ਬਿਨਾਂ ਨਹੀਂ ਹੋਣੀ ਚਾਹੀਦੀ। ਨਾ ਹੀ ਉਸ ਕਮਰੇ ਨੂੰ ਕਿਸੇ ਹੋਰ ਮਤਲਬ ਵਾਸਤੇ ਵਰਤਣਾ ਚਾਹੀਦਾ ਹੈ। ਇਸੇ ਲਈ ਹੀ ਹੈ ਕਿ ਸ੍ਰੀ ਹਰਿਮੰਦਰ ਸਾਹਿਬ ਵਿਖੇ ਹਮੇਸ਼ਾਂ ਹਰੀ ਕੀਰਤਨ ਹੁੰਦਾ ਰਹਿੰਦਾ ਹੈ।

ਇਹੋ ਮਤਲਬ ਅਖੰਡ ਪਾਠ ਕਰਨ ਦਾ ਹੈ। ਜਿਸ ਤਰ੍ਹਾਂ ਥੋੜਾ ਮੀਂਹ ਅੱਜ

ਪੈ ਜਾਵੇ, ਥੋੜਾ ਕਲ੍ਹ। ਇਨ੍ਹਾਂ ਦੀ ਵਤਰ ਰੋਜ਼ ਦੀ ਰੋਜ਼ ਸੁਕਦੀ ਰਹੇ। ਕਿਉਂ ਜੋ ਕੜਾਕੇ ਦੀ ਧੁਪ ਥੋੜੀ ਗਿੱਲ ਨੂੰ ਕਿਥੇ ਰਹਿਣ ਦਿੰਦੀ ਹੈ, ਪਰ ਜੇ ਮਤਵਾਤਰ ਮੀਂਹ ਦੀ ਝੜੀ ਲਗੀ ਰਹੇ ਤਾਂ ਇਕ ਦੋ ਦਿਨ ਵਿਚ ਹੀ ਗਿੱਲੋ ਗਿੱਲ ਰਲ ਜਾਂਦੀ ਹੈ। ਜਾਣੀ ਏਤਨਾ ਅਸਰ ਹੁੰਦਾ ਹੈ ਕਿ ਹੇਠਲੀ ਗਿੱਲ ਨਾਲ ਉਤਲੀ ਗਿੱਲ ਰਲ ਜਾਂਦੀ ਹੈ। ਇਸੇ ਤਰ੍ਹਾਂ ਮਤਵਾਤਰ ਅਖੰਡ ਪਾਠ ਕਰਨ ਨਾਲ ਨਾਮ ਬਾਣੀ ਦਾ ਸਿਲਸਿਲਾ ਜੁੜਿਆ ਰਹਿੰਦਾ ਹੈ। ਏਥੋਂ ਤਕ ਕਿ ਉਤਲੀ ਨਾਮ ਦੀ ਗਿੱਲ ਜੋ ਅਖੰਡ ਪਾਠ ਕਰਕੇ ਹੋ ਰਹੀ ਹੈ, ਉਹ ਅਵਿੱਦਿਆ ਤੇ ਮਾਇਆ ਰੂਪੀ ਸੁਕ ਨੂੰ ਦੂਰ ਕਰਕੇ ਹੇਠਲੀ ਚੈਤੰਨ ਰੂਪੀ ਨਾਮ ਦੀ ਗਿੱਲ ਨਾਲ ਰਲ ਜਾਂਦੀ ਹੈ। ਇਹ ਤਾਂ ਹੈ ਉਨ੍ਹਾਂ ਮਨਾਂ ਉਤੇ ਅਸਰ ਜੋ ਮਤਵਾਤਰ ਅਖੰਡ ਪਾਠ ਨੂੰ ਸੁਣਦੇ ਹਨ ਜਾਂ ਪੜ੍ਹਦੇ ਹਨ। ਇਸ ਤੋਂ ਬਿਨਾਂ ਇਸੇ ਕਿਸਮ ਦਾ ਅਸਰ ਵਾਯੂ ਮੰਡਲ ਉਤੇ ਹੁੰਦਾ ਹੈ। ਜੇਕਰ ਨਾਮ ਬਾਣੀ ਦੀ ਮਤਵਾਤਰ ਲਗਾਤਾਰ ਝੜੀ ਲੱਗੀ ਰਹੇਗੀ ਤਾਂ ਵਾਯੂ ਮੰਡਲ ਦੀ ਏਤਨੀ ਕੁ ਸ਼ੁਧੀ ਹੋਵੇਗੀ ਜਿਸ ਦਾ ਅੰਦਾਜ਼ਾ ਨਹੀਂ ਹੋ ਸਕਦਾ। ਉਹ ਪਵਿਤ੍ਰਤਾ ਨਾਲ ਭਰ ਜਾਏਗਾ। ਇਤਨਾ ਪਵਿਤ੍ਰ ਹੋਵੇਗਾ ਕਿ ਉਸ ਵਾਯੂ ਮੰਡਲ ਵਿਚ ਆ ਕੇ ਮਨ ਆਪਣੇ ਆਪ ਹੀ ਨਾਮ ਬਾਣੀ ਵੱਲ ਥੋੜੇ ਜਤਨ ਨਾਲ ਜੁੜਨ ਨੂੰ ਕਰੇਗਾ। ਸਥੂਲ ਸਾਇੰਸ ਵਾਲੇ ਇਸ ਵਾਯੂ ਮੰਡਲ ਦੀਆਂ ਸੂਖਮ ਲਹਿਰਾਂ ਨੂੰ ਨਹੀਂ ਅਨੁਭਵ ਕਰ ਸਕਦੇ।

ਸੋ ਇਸੇ ਤਰ੍ਹਾਂ ਨਾਮ ਬੀਜ ਦਾ ਇਕ ਅਖੰਡ ਛੱਟਾ ਦੇਣ ਲਈ ਸੰਤਾਂ ਨੇ ੧੦੧ ਅਖੰਡ ਪਾਠ ਕਰਨ ਦਾ ਗੁਰਮਤਾ ਸੋਧ ਕੇ ਸਾਰੇ ਇਲਾਕੇ ਵਿਚੋਂ ਚੰਗੇ ੨ ਪਾਠੀ ਇਕੱਠੇ ਕੀਤੇ। ਸੰਤਾਂ ਦਾ ਇਹ ਵਿਚਾਰ ਸੀ ਕਿ ਪਾਠ ਸ਼ੁਧ ਹੋਵੇ ਤੇ ਹੌਲੀ ੨ ਹੋਲੇ ਤਾਂ ਪੜ੍ਹਨ ਸੁਣਨ ਵਾਲੇ ਦੋਨੋਂ ਹੀ ਵਿਚਾਰ ਨਾਲ ਪੜ੍ਹਨ ਸੁਣਨ। ਸੋ ੪ ਮੱਘਰ ਸੰਮਤ ੧੯੭੫ ਮੁਤਾਬਿਕ ਸੰਮਤ ਨਾਨਕ ਸ਼ਾਹੀ ੪੪੮। ਸੰਮਤ ਈਸਵੀ ੧੯੧੭ ਨੂੰ ਅਕਾਲ ਪੁਰਖ ਅਗੇ ਅਰਦਾਸਾ ਸੋਧ ਕੇ ਅਖੰਡ ਪਾਠ ਸ਼ੁਰੂ ਕੀਤੇ ਗਏ। ਏਸ ਤਰ੍ਹਾਂ ਦਾ ਉਦਮ ਸਾਡੇ ਦੇਸ ਵਿਚ ਅਤੇ ਸਾਡੇ ਇਤਿਹਾਸ ਵਿਚ ਪਹਿਲਾਂ ਕਦੇ ਕਿਸੇ ਨਹੀਂ ਸੀ ਕੀਤਾ। ਸੰਤਾਂ ਦਾ ਇਹ ਵਿਸ਼ਵਾਸ ਸੀ ਕਿ ਪਾਠੀਆਂ ਦੀ ਸੇਵਾ ਖ਼ੂਬ ਰੱਜ ਕੇ ਹੋਣੀ ਚਾਹੀਦੀ ਹੈ। ਉਹ ਅਖੰਡ ਪਾਠਾਂ ਵੇਲੇ ਖੰਡ, ਦੁਧ, ਬਦਾਮ, ਸਰਦਾਈ ਘਿਉ ਆਦਿ ਨਾਲ ਸੇਵਾ ਅਤੁਟ ਕਰਦੇ। ਉਨ੍ਹਾਂ ਇਹ ਭੀ

ਕਹਿ ਦਿੱਤਾ ਸੀ ਕਿ ਇਹ ਅਖੰਡ ਯੱਗ ਹੈ, ਇਸ ਲਈ ਪੰਗਤਿ ਭੇਦ ਨਾ ਕਰੋ। ਪਾਠੀਆਂ ਦੇ ਨਾਲ ਹੀ ਖਾਣਾ ਦਾਣਾ ਆਮ ਸੰਗਤ ਨੂੰ ਦਿਓ। ਇਲਾਕੇ ਦੀਆਂ ਸੰਗਤਾਂ ਨੇ ਬੜੇ ਪ੍ਰੇਮ ਨਾਲ ਰਸਦਾਂ ਪੁਜਾਈਆਂ। ਲੰਗਰ ਵਿਚ ਖੰਡ ਘਿਉ ਤੇ ਬਦਾਮਾਂ ਨੂੰ ਖੁਲ੍ਹਾ ਵਰਤਿਆ ਜਾਂਦਾ ਸੀ। ਦਾਲੇ ਵਿਚ ਸਭ ਨੂੰ ਘਿਉ ਕੜਛੀਆਂ ਨਾਲ ਵਰਤਾਂਦੇ ਸਨ। ਕੁਝ ਚਿਰ ਪਿਛੋਂ ਦੋ ਸ੍ਰੀ ਗੁਰੂ ਗਰੰਥ ਸਾਹਿਬ ਪਰਕਾਸ਼ ਕਰ ਦਿਤੇ ਗਏ ਸਨ। ਹਰ ਰੋਜ਼ ਅੰਮ੍ਰਿਤ ਪਰਚਾਰ ਹੁੰਦਾ। ਇਸ ਅਰਸੇ ਵਿਚ ਸੈਂਕੜੇ ਆਦਮੀਆਂ ਨੇ ਅੰਮ੍ਰਿਤ ਛਕਿਆ। ਕਪਤਾਨ ਭਗਵਾਨ ਸਿੰਘ ਬੁਧ ਸਿੰਘ ਵਾਲੇ ਤੇ ਸਰਦਾਰ ਨੰਦ ਸਿੰਘ ਪੁਲੀਸ ਇੰਨਸਪੈਕਟਰ ਦੀ ਸੇਵਾ ਸ਼ਲਾਘਾ ਯੋਗ ਸੀ। ਭਿੰਡਰ ਨਗਰ ਵਾਸੀਆਂ ਦੀ ਮਹਿਮਾ ਕੀਤੇ ਤੋਂ ਬਿਨਾਂ ਭੀ ਨਹੀਂ ਰਿਹਾ ਜਾ ਸਕਦਾ, ਜਿਨ੍ਹਾਂ ਉਸ ਸਮੇਂ ਏਤਨੀ ਖੇਚਲ ਝਲੀ।

ਆਖਰ ਪੰਜ ਜੇਠ ਸੰਮਤ ੧੯੭੬ ਬੁਧਵਾਰ ਨੂੰ ਅਖੰਡ ਪਾਠਾਂ ਦੇ ਭੋਗ ਪਾਏ ਗਏ। ਇਲਾਕੇ ਦੀਆਂ ਬੇਅੰਤ ਸੰਗਤਾਂ ਇਕੱਠੀਆਂ ਹੋਈਆਂ। ਇਕ ਮੇਲਾ ਲਗ ਗਿਆ, ਆਸ ਪਾਸ ਦੇ ਸਕੂਲਾਂ ਦੇ ਵਿਦਿਆਰਥੀ ਸੇਵਾਦਾਰ ਬਣ ਕੇ ਜਥੇ ਬਣਾ ਕੇ ਆਏ।*

ਹਜ਼ਾਰਾਂ ਦੀ ਗਿਣਤੀ ਵਿਚ ਆਦਮ ਇਕੱਠਾ ਹੋਇਆ ਸੀ। ਸਭ ਡੇਰਿਆਂ ਵਾਲੇ ਤੇ ਅਸਥਾਨਾਂ ਦੇ ਸੰਤ ਮਹਾਤਮਾਂ ਤੇ ਉਪਦੇਸ਼ਕ ਤੇ ਪਰਚਾਰਕ ਬਹੁਤ ਆਏ ਸਨ। ਸੰਤ ਭਾਗ ਸਿੰਘ ਜੀ ਤੇ ਸੰਤ ਪ੍ਰੇਮ ਸਿੰਘ ਜੀ ਮਹੰਤ ਮੁਰਾਲੇ ਵਾਲੇ ਸੰਤ ਖੜਕ ਸਿੰਘ ਅੰਮ੍ਰਿਤਸਰ, ਸ੍ਰੀ ਸੰਤ ਰਿਖੀ ਨੰਦ ਸਿੰਘ ਜੀ ਤੇ ਸ੍ਰੀ ਸੰਤ ਗੁਲਾਬ ਸਿੰਘ ਜੀ ਦੇ ਨਾਮ ਖਾਸ ਜ਼ਿਕਰ ਯੋਗ ਹਨ। ਸ੍ਰੀ ਮਾਨ ਸੰਤ ਮਸਤੂਆਣੇ ਵਾਲਿਆਂ

*ਲਿਖਾਰੀ ਨੂੰ ਯਾਦ ਹੈ ਕਿ ਲਿਖਾਰੀ ਓਦੋਂ ਸੀਨੀਅਰ ਸਪੈਸ਼ਲ ਫਸਟਈਅਰ ਵਿਚ ਡੀ. ਬੀ. ਹਾਈ ਸਕੂਲ ਦਾ ਵਿਦਿਆਰਥੀ ਸੀ । ਇਸ ਸਕੂਲ ਦਾ ਇਕ ਜਥਾ ਭੀ ਸੇਵਾ ਵਾਸਤੇ ਗਿਆ ਸੀ, ਜਿਸ ਵਿਚ ਲਿਖਾਰੀ ਭੀ ਸ਼ਾਮਲ ਸੀ । ਏਸ ਜਥੇ ਦੇ ਮੈਂਬਰਾਂ ਦੀਆਂ ਦਸਤਾਰਾਂ ਬਸੰਤੀ ਰੰਗ ਦੀਆਂ ਸਨ । ਸਭ ਟੁਰ ਕੇ ਸ਼ਬਦ ਪੜ੍ਹਦੇ ਪਿੰਡਾਂ ਵਿਚ ਦੀ ਗਏ ਸਾਂ । ਇਕ ਤੰਬੂ ਵਿਚ ਇਸੇ ਜਥੇ ਨੂੰ ਉਤਾਰਾ ਦਿਤਾ ਗਿਆ ਸੀ ਤੇ ਇਸ ਜਥੇ ਦੇ ਸਪੁਰਦ ਲੰਗਰ ਛਕਾਣ ਦੀ ਸੇਵਾ ਸੀ ।

ਵਲੋਂ ਅੜਿਕੇ ਕਰਕੇ ਨਾ ਆ ਸਕਣ ਦੀ ਚਿੱਠੀ ਆਈ ਸੀ। ਹੋਰ ਬਹੁਤ ਮਹਾਂਪੁਰਸ਼ਾਂ ਦਰਸ਼ਨ ਦਿਤੇ ਸਨ। ਇਹ ਪਹਿਲਾ ਮੌਕਿਆ ਸੀ ਕਿ ਇਕ ਸਾਧਾਰਣ ਪੂੰਜੀ ਵਾਲੇ ਸਿਖ ਨੇ ਇਕੱਤ੍ਰ ਸੌ ਅਖੰਡ ਪਾਠਾਂ ਦਾ ਉਦਮ ਕੀਤਾ ਸੀ। ਭੋਗਾਂ ਤੋ ਉਪਰੰਤ ਦੋ ਦਿਨ ਦੀਵਾਨ ਸਜੇ ਤੇ ਖ਼ੂਬ ਅੰਮ੍ਰਿਤ ਪਰਚਾਰ ਹੋਇਆ। ਕੋਈ ੧੫੦੦ ਆਦਮੀ ਨੇ ਇਕੋ ਦਿਨ ਅੰਮ੍ਰਿਤ ਪਾਨ ਕੀਤਾ ਹੋਵੇਗਾ। ਦੀਵਾਨ ਵਿਚ ਅਖੰਡ ਪਾਠਾਂ ਦੀ ਯਾਦ ਨੂੰ ਪਕਿਆਂ ਰਖਣ ਲਈ ਤੇ ਉਸ ਵਾਯੂ ਮੰਡਲ ਦੇ ਪਵਿਤ੍ਰ ਹੋਣ ਤੋਂ ਲਾਭ ਉਠਾਣ ਲਈ ਸੰਗਤਾਂ ਨੇ ਇਹ ਤਜਵੀਜ਼ ਪੇਸ਼ ਕੀਤੀ ਕਿ ਇਕ ਆਲੀਸ਼ਾਨ ਗੁਰਦੁਆਰਾ ਬਣੇ। ਚੁਨਾਂਚਿ ਸੰਗਤਾਂ ਨੇ ਦਿਲ ਖੋਲ੍ਹ ਕੇ ਮਾਇਆ ਅਰਦਾਸ ਕਰਵਾਈ ਤੇ ਉਥੇ ਅਜ "ਅਖੰਡ ਪ੍ਰਕਾਸ਼" ਗੁਰਦੁਆਰਾ ਬੜਾ ਆਲੀਸ਼ਾਲ ਸੋਭਾ ਦੇ ਰਿਹਾ ਹੈ ਜਿਸ ਦੇ ਇਨਚਾਰਜ ਸੰਤਾਂ ਦੇ ਭਰਾਤਾ ਭਾਈ ਇੰਦਰ ਸਿੰਘ ਜੀ ਹੀ ਹਨ।*

ਭੋਗ ਦੇ ਪਿਛੌਂ ਸੰਤਾਂ ਇਲਾਕੇ ਵਿਚ ਫੇਰ ਇਕ ਚੱਕਰ ਲਗਾਇਆ। ਲੰਢੇਕੀ ਦੀਵਾਨ ਸਜਾਇਆ। ਫੇਰ ਦੀਵਾਨੇ ਰਿਆਸਤ ਪਟਿਆਲਾ ਵਿਚ ਸੰਗਤ ਦੀ ਪ੍ਰੇਰਨਾ ਕਰਕੇ ਗਏ। ਰਸਤੇ ਵਿਚ ਨੱਗਰਾਂ ਦੇ ਵਿਚ ਦੀ ਪਰਚਾਰ ਕਰਦੇ ਲੁਹਾਰਾ, ਬਿਲਾਸ ਪੁਰ ਵਿਚੋਂ ਦੀ ਹੁੰਦੇ ਹੋਏ ਦੀਵਾਨੇ ਜਾ ਕੇ ਕਈ ਦਿਨ ਸਤਿਸੰਗਤਿ ਦਾ ਪ੍ਰਵਾਹ ਚਲਾਇਆ। ਅੰਮ੍ਰਿਤ ਪ੍ਰਚਾਰ ਕੀਤਾ। ਇਕ ਦਿਨ ਫਕੀਰੀ ਉਤੇ ਵਖਿਆਨ ਕੀਤਾ। ਦਸਿਆ ਕਿ ਫਕੀਰੀ ਦਾ ਮੁਢ ਨਾਸ ਹੋਣਾ ਹੈ:-

ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥

[ਪੰਨਾ ੧੧੦੨

ਇਸ ਦਾ ਅੰਤ ਹੈ ਸਤਿ ਹੋਣਾ:-

ਜਿਨ ਹਰਿ ਜਪਿਆ ਸੇ ਹਰਿ ਹੋਏ

ਹਰਿ ਮਿਲਿਆ ਕੇਲ ਕੇਲਾਲੀ॥

---

* ਹੁਣ (੧੯੫੨) ਏਸ ਅਸਥਾਨ ਦੇ ਇਨਚਾਰਜ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਹਨ ।

# ਨਾਮ ਬੀਜ ਦਾ ਗਿਆਰ੍ਹਵਾਂ ਛੱਟਾ

ਦੀਵਾਨਿਆਂ ਤੋਂ ਵਿਚਰਦੇ ਵਿਚਰਦੇ ਸੰਤ ਫੇਰ ਭਿੰਡਰੀਂ ਆ ਗਏ। ਕਈ ਸਿੰਘ ਸੰਥਿਆ ਲੈਣ ਦੇ ਸੰਕਲਪ ਨਾਲ ਭਿੰਡਰੀਂ ਆ ਚੁਕੇ ਸਨ। ਸੰਤਾਂ ਨੇ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਿਆ ਫੇਰ ਰੱਖੀ। ਵਿਦਿਆਰਥੀਆਂ ਨੂੰ ਪਹਿਲੋਂ ਗੁਰ ਸ਼ਬਦ ਦੁਆਰਾ ਮਨ ਨੂੰ ਵਸ ਕਰਨ ਉਤੇ ਉਪਦੇਸ਼ ਦਿਤਾ। ਗੁਰੂ ਸ਼ਬਦ ਦੁਆਰਾ ਮਨ ਨੂੰ ਹੋੜ ਹੋੜ ਕੇ ਇਕਾਗਰ ਕਰਨ ਉਤੇ ਓਹ ਲੋਹਚੂਨ ਅਤੇ ਚੁੰਬਕ ਪੱਥਰ ਦਾ ਉਦਾਹਰਣ ਦਿਤਾ ਕਰਦੇ ਸਨ।

ਲੋਹੇ ਨੂੰ ਰੇਤੀ ਨਾਲ ਘਸਾ ਘਸਾ ਕੇ ਰੇਤ ਵਿਚ ਮਿਲਾ ਦਿਤਾ ਜਾਂਦਾ ਹੈ। ਉਸ ਨੂੰ ਇਕੱਠਾ ਕਰਨਾ ਅਸੰਭਵ ਹੈ। ਪਰ ਜਦੋਂ ਚੁੰਬਕ ਪੱਥਰ ਨੇੜੇ ਕੀਤਾ ਜਾਂਦਾ ਹੈ ਤਾਂ ਸਾਰਾ ਲੋਹਚੂਨ ਚੁੰਬਕ ਪੱਥਰ ਨੇੜੇ ਕੀਤਾ ਜਾਂਦਾ ਹੈ ਤਾਂ ਸਾਰਾ ਲੋਹਚੂਨ ਚੁੰਬਕ ਪੱਥਰ ਦੀ ਖਿਚ ਨਾਲ ਇਕ ਥਾਂ ਆ ਜੁੜਦਾ ਹੈ। ਇਹ ਇਕੱਠਾ ਹੋਇਆ ਹੋਇਆ ਲੋਹਚੂਨ ਬਹੁਤ ਸਾਰੀਆਂ ਬੀਮਾਰੀਆਂ ਨੂੰ ਹਟਾਂਦਾ ਹੈ ਜੇਕਰ ਕਿਸੇ ਬਿਧੀ ਨਾਲ ਦਵਾਈਆਂ ਵਿਚ ਵਰਤਿਆ ਜਾਵੇ।

ਇਸੇ ਤਰ੍ਹਾਂ ਦੁਨੀਆਂ ਦੀ ਵਾਸ਼ਨਾ ਰੇਤੀ ਹੈ। ਮਨ ਲੋਹਾ ਹੈ। ਵਾਸ਼ਨਾਵਾਂ ਇਸ ਨੂੰ ਰਗੜ ਰਗੜ ਕੇ ਖਿਲਾਰ ਦਿੰਦੀਆਂ ਹਨ। ਸ਼ਬਦ, ਰੂਪ, ਸਪਰਸ਼ ਆਦਿ ਰੇਤ ਵਿਚ ਮਿਲ ਜਾਂਦਾ ਹੈ। ਇਸ ਨੂੰ ਇਕੱਠਾ ਕਰਨਾ ਕਠਨ ਹੈ। ਮਨ ਨੂੰ ਅੱਖਾਂ ਨੇ ਵੇਖਣ ਵਿਚ ਲਾ ਲਿਆ ਹੈ, ਕੰਨਾਂ ਨੇ ਸੁਣਨ ਵਿਚ:-

ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।

ਰਸਨਾ ਨਹੀਂ ਰੱਜਦੀ, ਮੂੰਹ ਕਹਿ ਕਹਿ ਕੇ ਨਹੀਂ ਰੱਜਦਾ:—

ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ॥
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ॥

ਇਸ ਤਰ੍ਹਾਂ ਇਕ ਇਕ ਨੇ ਆਪਣੇ ਆਪਣੇ ਰੰਗ ਵਿਚ ਲਾ ਛਡਿਆ, ਇਨ੍ਹਾਂ ਨੇ ਪਰਮੇਸ਼ਰ ਦੀ ਭਗਤੀ ਵਿਚ ਇਕੱਠਾ ਹੋ ਕੇ ਇਕ ਰਸ ਲਗਣ ਨਾ ਦਿਤਾ। ਗੁਰ ਸ਼ਬਦ ਚੁੰਬਕ ਪੱਥਰ ਹੈ। ਇਸ ਨਾਲ ਮਨ ਦੀਆਂ ਖਿੰਡੀਆਂ ਹੋਈਆਂ

ਬਿਰਤੀਆਂ ਇਕਾਗਰ ਹੋ ਜਾਂਦੀਆਂ ਹਨ। ਇਸ ਤਰ੍ਹਾਂ ਇਕਾਗਰ ਹੋ ਕੇ ਮਨ ਲੋਹਚੂਨ ਵਾਂਗਰ ਬਹੁਤ ਬਲਵਾਨ ਹੋ ਜਾਂਦਾ ਹੈ। ਜਿਵੇਂ ਲੋਹਚੂਨ ਮਾਰ ਕੇ ਮਨੂਰ ਆਦਿ ਅਨੇਕਾਂ ਤਾਕਤਾਂ ਵਾਲੀਆਂ ਦਵਾਈਆਂ ਬਣਦੀਆਂ ਹਨ, ਇਸੇ ਤਰ੍ਹਾਂ ਹੇਠ ਲਿਖੇ ਤ੍ਰੀਕੇ ਅਨੁਸਾਰ ਜੇ ਮਨ ਮਾਰਿਆ ਜਾਵੇ ਤਾਂ ਬੇ-ਅੰਤ ਤਾਕਤਾਂ ਪੈਦਾ ਹੁੰਦੀਆਂ ਹਨ :—

ਸਾਧ ਸੰਗਤ ਦੁਕਾਨ, ਭਗਤੀ ਕੁਠਾਲੀ, ਦੁਨੀਆਂ ਦੇ ਸੁਆਦ ਲੱਕੜਾਂ, ਤਾਪਰੂਪ ਅਗਨੀ, ਲੋਹਚੂਨ-ਮਨ-ਮਾਰਨ ਲਈ ਪਾਇਆ। ਵੈਰਾਗ ਬਿਬੇਕ ਰੂਪੀ ਕੁਜਿਆਂ ਵਿਚ ਪਾ ਕੇ ਸੰਪਟ ਦਿਤਾ। ਪ੍ਰੇਮ ਰੂਪੀ ਮਸਾਲਾ ਵਿਚ ਪਾ ਕੇ ਢਾਲਿਆ, ਤੇ ਮਨੂਰ ਬਣ ਗਿਆ। ਇਹ ਮਨੂਰ ਤਿੰਨਾਂ ਤਾਪਾਂ ਨੂੰ ਹਟਾਂਦਾ ਹੈ—ਹੰਕਾਰ, ਕਰੋਧ ਤੇ ਕਾਮ ਨੂੰ, ਸ਼ਰਧਾ ਹੀਣ ਨਾਮਰਦੀ ਨੂੰ ਹਟਾਂਦਾ ਹੈ। ਉਹ ਭਾਈ ਮਹਿੰਗੇ ਦੀ ਕਥਾ ਸੁਣਾਇਆ ਕਰਦੇ ਸਨ ਕਿ ਕਿਸ ਤਰ੍ਹਾਂ ਇਕ ਸ਼ੁਧ ਕੀਤਾ ਲੋਹਚੂਨ-ਮਨੂਰ-ਸ਼ਰਧਾ ਹੀਣ-ਸ਼ਾਹੂਕਾਰ ਦੇ ਮਨ ਨੂੰ ਤਾਰ ਦੇਂਦਾ ਹੈ :—

ਭਾਈ ਮਹਿੰਗਾ ਜੀ ਸਵਾ ਪਹਿਰ ਦੇ ਤੜਕੇ ਉਠ ਕੇ ਅਸ਼ਨਾਨ ਕਰਕੇ ਬਾਣੀ ਦਾ ਪਾਠ ਕਰਦੇ ਕਰਦੇ ਸ੍ਰੀ ਦਰਬਾਰ ਸਾਹਿਬ ਨੂੰ ਜਾਇਆ ਕਰਦੇ ਸਨ। ਜਦ ਉਹ ਖੂਹ ਉਤੇ ਅਸ਼ਨਾਨ ਕਰਦੇ ਤਾਂ ਡੋਲ ਦੇ ਖੜਾਕੇ ਨਾਲ ਲਾਗੇ ਦਾ ਇਕ ਸੂਮ ਸ਼ਾਹੂਕਾਰ ਭੀ ਜਾਗ ਪੈਂਦਾ। ਆਪ ਜਾਗ ਕੇ ਉਹ ਘਰ ਦੀਆਂ ਬੁਢੀਆਂ ਤੇ ਨੂੰਹਾਂ ਨੂੰ ਭੀ ਜਗਾ ਕੇ ਚੌਂਕੇ ਚੁਲ੍ਹੇ ਨੂੰ ਪੋਚਾ ਆਦਿ ਦੇਣ ਤੇ ਹੋਰ ਕੰਮ ਧੰਦਾ ਕਰਨ ਲਾ ਦਿੰਦਾ। ਇਕ ਦਿਨ ਉਨ੍ਹਾਂ ਅੱਕੀਆਂ ਹੋਈਆਂ ਨੇ ਭਾਈ ਮਹਿੰਗੇ ਦੇ ਕੋਲ ਦੀ ਲੰਘਦੇ ਦੀ ਬਿੜਕ ਰੱਖੀ। ਭਾਈ ਹੁਰੀਂ ਬਾਣੀ ਪੜ੍ਹਦੇ ਪੜ੍ਹਦੇ ਕੋਲ ਦੀ ਲੰਘੇ ਤਾਂ ਉਨ੍ਹਾਂ ਨੇ ਮਿੱਟੀ ਦਾ ਭਰਿਆ ਪਰੋਲਾ ਭਾਈ ਜੀ ਦੇ ਉਤੇ ਚਾ-ਮਾਰਿਆ। ਭਾਈ ਜੀ ਨੇ ਪਰੋਲੇ ਨੂੰ ਧੋਤਾ, ਧੋ ਕੇ ਸੁਕਾਇਆ ਤੇ ਬੱਤੀਆਂ ਵੱਟੀਆਂ। ਸ੍ਰੀ ਦਰਬਾਰ ਸਾਹਿਬ ਜਾ ਕੇ ਸ਼ਾਹੂਕਾਰ ਦੇ ਨਾਂ ਉਤੇ ਭੇਟ ਕਰ ਦਿਤੀਆਂ। ਸ਼ਾਹੂਕਾਰ ਭਾਵੇਂ ਹੱਦ ਦਰਜੇ ਦਾ ਸੂਮ ਸੀ ਪਰ ਸ੍ਰੀ ਦਰਬਾਰ ਸਾਹਿਬ ਜ਼ਰੂਰ ਜਾਇਆ ਕਰਦਾ ਸੀ। ਜਦ ਸਵੇਰ ਦੇ ਦੀਵਾਨ ਦੀ ਸਮਾਪਤੀ ਹੋਈ ਤਾਂ ਸ਼ਾਹੂਕਾਰ ਦੇ ਨਾਮ ਉਤੇ ਬੱਤੀਆਂ ਦੀ ਅਰਦਾਸ ਹੋਈ। ਸ਼ਾਹੂਕਾਰ ਨੂੰ ਗੁੱਸਾ ਚੜ੍ਹ ਆਇਆ ਕਿ ਮੇਰੇ ਘਰੋਂ ਕਿਉਂ ਕੁਝ ਖਰਚ ਹੋਇਆ ਹੈ। ਘਰਦਿਆਂ ਨੂੰ ਜਾ ਕੇ ਤਾੜਨ ਲਗਾ ਤਾਂ ਹੌਲੀ

ਹੌਲੀ ਸਾਰੀ ਗਲ ਦਾ ਪਤਾ ਲਗ ਗਿਆ। ਭਾਈ ਮਹਿੰਗਾ ਜੀ ਦੇ ਚਰਨੀਂ ਜਾ ਪਿਆ। ਇਸ ਤਰ੍ਹਾਂ ਇਕ ਸ਼ੁਧ ਮਨੂਰ ਮਨ ਨੇ ਸ਼ਰਧਾ ਹੀਣ ਨਾਮਰਦ ਨੂੰ ਸ਼ਰਧਾ ਸਹਿਤ ਮਰਦ ਬਣਾਇਆ। ਸ਼ਾਹੂਕਾਰ ਭੀ ਬੜਾ ਪ੍ਰੇਮੀ ਬਣ ਗਿਆ।

ਇਸੇ ਤਰ੍ਹਾਂ ਚੱਚੇ ਫੱਗੂ ਦੀ ਸਾਖੀ ਭੀ ਦਸਦੀ ਹੈ ਕਿ ਇਕ ਸ਼ੁਧ ਮਨ ਕਿਸ ਤਰ੍ਹਾਂ ਬੀਮਾਰ ਮਨ ਨੂੰ ਸ਼ੁਧੀ ਵਲ ਲਿਆ ਕੇ ਅਰੋਗ ਕਰਦਾ ਹੈ ਤੇ ਸਾਰੇ ਸੁਭਾ ਨੂੰ ਪਲਟ ਦਿੰਦਾ ਹੈ। ਪੂਰਬ ਦੇ ਸੰਸਰਾਮ ਸ਼ਹਿਰ ਵਿਚ ਇਹ ਸਿਖ ਗੁਰੂ ਕੀ ਕਾਰ ਭੇਟ ਲੈਂਦਾ ਹੁੰਦਾ ਸੀ। ਸੰਗਤਾਂ ਕੋਲੋਂ ਮਾਇਆ ਇਕੱਠੀ ਕਰਕੇ ਗੁਰੂ ਕੇ ਲੰਗਰ, ਲਈ ਭੇਜਦਾ ਹੁੰਦਾ ਸੀ। ਇਕ ਸ਼ਾਹੂਕਾਰ ਦੇ ਘਰ ਜਾ ਦਰਸ਼ਨ ਦਿਤੇ। ਗੁਰੂ ਕੀ ਗੋਲਕ ਲਈ ਸੇਵਾ ਕਰੋ। ਸ਼ਾਹੂਕਾਰਨੀ ਅੱਕੀ ਹੋਈ ਸੀ। ਕੂੜੇ ਦਾ ਬੱਠਲ ਚੁੱਕ ਕੇ ਉਸ ਦੀ ਝੋਲੀ ਵਿਚ ਪਾ ਦਿਤਾ। ਸਿੱਖ ਧੰਨਵਾਦ ਕਰਕੇ ਡੇਰੇ ਗਿਆ। ਕੂੜੇ ਨੂੰ ਛਾਣਿਆਂ ਤਾਂ ਵਿਚੋਂ ਇਕ ਬੇਰ ਦੀ ਗਿਟਕ ਨਿਕਲੀ। ਵੇਹੜੇ ਵਿਚ ਬੀਜ ਛੱਡੀ। ਬੜੀ ਪਾਲਣਾ ਕੀਤੀ। ਸਮਾਂ ਪਾ ਕੇ ਬੇਰੀ ਨੂੰ ਬੇਰ ਲੱਗੇ ਤਾਂ ਸੰਕਲਪ ਕੀਤਾ ਕਿ ਇਹ ਬੇਰ ਪਹਿਲਾਂ ਗੁਰੂ ਸਾਹਿਬ ਦੇ ਮੂੰਹ ਵਿਚ ਪੈਣ। ਨਾਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸੰਗਤਾਂ ਨੂੰ ਤਾਰਦੇ ਉਥੇ ਆ ਨਿਕਲੇ। ਸਿਖ ਨੇ ਉਹ ਬੇਰ ਸ਼ਾਹੂਕਾਰ ਵੱਲੋਂ ਭੇਟਾ ਕੀਤੇ। ਗੁਰੂ ਜੀ ਨੇ ਕਿਹਾ ਕਿ ਸਾਰੀ ਵਿਥਿਆ ਸੁਣਾਓ। ਸਿੱਖ ਨੇ ਸਾਰੀ ਵਾਰਤਾ ਸੁਣਾਈ। ਸੰਗਤਿ ਵਿਚ ਸ਼ਹਿਰ ਦੇ ਸਾਰੇ ਲੋਕੀ ਸਨ। ਸ਼ਾਹੂਕਾਰ ਤੇ ਸ਼ਾਹੂਕਾਰਨੀ ਭੀ ਸਨ। ਗੱਲ ਸੁਣ ਕੇ ਗੁਰੂ ਜੀ ਦੇ ਚਰਨੀਂ ਲੱਗੇ। ਧੰਨ ਤੂੰ ਤੇ ਧੰਨ ਤੇਰੇ ਸਿਖ! ਗੁਰੂ ਕੇ ਲੰਗਰ ਲਈ ਬੇਅੰਤ ਮਾਇਆ ਅਰਦਾਸ ਕਰਵਾਈ ਤੇ ਪੱਕੇ ਸ਼ਰਧਾਲੂ ਗੁਰਸਿਖ ਬਣ ਗਏ।

ਸੋ ਇਸ ਤਰ੍ਹਾਂ ਮਨ ਸ਼ੁਧ ਹੋ ਕੇ ਸਭ ਰੋਗ ਹਟਾ ਦਿੰਦਾ ਹੈ। ਸਭ ਤੋਂ ਵਡਾ ਰੋਗ ਤਾਂ ਹਉਮੈ ਦਾ ਹੀਂ ਹੈ। ਹਉਮੈ ਦਾ ਤਿਆਗ ਅਥਵਾ ਇਸ ਦਾ ਇਲਾਜ ਭੀ ਵਿਚੇ ਹੀ ਹੈ। ਮਨ ਦੇ ਮੁਹਾਰ ਨੂੰ ਹੀ ਮੋੜਨਾ ਹੈ। ਨਿਰਮਾਣ ਹੋ ਕੇ ਆਤਮਾ ਨੂੰ ਨਿਰਬਿਕਾਰ, ਚੇਤਨ ਤੇ ਅਸੰਗ ਜਾਨਣਾ। ਦੇਹ ਨੂੰ 'ਜੜ੍ਹ' ਵਿਕਾਰੀ ਤੇ ਸੰਗ ਵਾਲੀ ਸਮਝਣਾ। ਸੋ ਇਸ ਤਰ੍ਹਾਂ ਭਰਮ ਨੂੰ ਹਟਾਣਾ ਹੀ ਹਉਮੈ ਦਾ ਤਿਆਗ ਹੈ:-

ਮਾਧਵੇ ਕਿਆ ਕਹੀਐ ਭ੍ਰਮੁ ਐਸਾ॥
ਜੈਸਾ ਮਾਨੀਐ ਹੋਇ ਨ ਤੈਸਾ॥

[ਪੰਨਾ ੬੫੭

ਇਸੇ ਤਰ੍ਹਾਂ ਤਾਪ ਰੋਗ ਹੈ। ਪਰਾਏ ਗੁਣ, ਪਰਾਇਆ ਧਨ, ਪਰਾਈ ਉਸਤਤ ਦੇਖ ਕੇ ਨਾ ਸਹਾਰ ਸਕਣਾ, ਸੜਨਾ। ਇਸ ਦੀ ਦਵਾਈ ਹੈ ਨਿਵ ਚਲਣਾ, ਨਿਮਰਤਾ ਕਰਨੀ।

ਬਦਹਜ਼ਮੀ ਹੈ ਆਪਣੇ ਗੁਣਾਂ ਤੇ ਆਪਣੇ ਧਨ ਆਦਿ ਦਾ ਮਾਨ ਕਰਨਾ ਤੇ ਜਸ ਫੈਲਾਉਣਾ। ਹੰਕਾਰ ਕਰਨਾ ਅਫਾਰਾ ਭੀ ਹੈ। ਇਸ ਦਾ ਇਲਾਜ ਹੈ ਕਿ ਇਹ ਸਮਝਣਾ ਕਿ ਵਡਿਆਈ ਪਰਮੇਸ਼ਰ ਦੀ ਹੈ, ਰਿਦੇ ਗਰੀਬੀ ਧਾਰਨਾ ਚੂਰਨ ਹੈ। ਹਰੀ ਦੇ ਸਿਮਰਨ ਵਿਚ ਪ੍ਰੀਤੀ ਲੱਗਣੀ ਇਹ ਅਰੋਗਤਾ ਹੈ, ਜਿਸ ਕਰਕੇ ਹਰੀ ਨਾਮ ਦੀ ਭੁਖ ਲਗਦੀ ਹੈ।

ਵਿਸ਼ਿਆਂ ਦੀ ਇੱਛਾ ਤੇ ਤ੍ਰਿਸ਼ਨਾ ਇਹ ਖਈ ਰੋਗ ਹੈ। ਇਲਾਜ ਹੈ ਪਦਾਰਥਾਂ ਨੂੰ ਝੂਠ ਸਮਝਣਾ। ਕਾਮ, ਕਰੋਧ, ਮੋਹ ਇਹ ਤ੍ਰਿਦੋਖ ਰੋਗ (ਗਰਮੀ, ਬਾਦੀ, ਖੁਸ਼ਕੀ) ਸਭ ਜੀਵਾਂ ਨੂੰ ਸੁਕਾ ਦਿੰਦੀ ਹੈ। ਇਲਾਜ ਹੈ ਸਤਿਗੁਰੂ ਦੀ ਬਾਣੀ ਦੁਆਰਾ ਉਪਦੇਸ਼ ਲੈਣਾ ਤੇ ਮੰਨਣਾ। ਇਸ ਤਰ੍ਹਾਂ ਨਾਲ ਪਹਿਲੇ ਦਿਨ ਉਥਾਨਕਾ ਵਜੋਂ ਗੁਰਬਾਣੀ ਦੀ ਮਹੱਤਤਾ ਤੇ ਮਨ ਦੇ ਰੋਗ ਤੇ ਉਨ੍ਹਾਂ ਦੀਆਂ ਔਖਧੀਆਂ ਦੀ ਵਿਆਖਿਆ ਕੀਤੀ। ਕਿਤਨਾ ਚਿਰ ਇਥੇ ਪ੍ਰੇਮ ਨਾਲ ਕਥਾ ਸੰਥਿਆ ਹੁੰਦੀ ਰਹੀ।

ਫੇਰ ਪਰਚਾਰ ਲਈ ਕਮਰ ਕੱਸੇ ਕਰ ਲਏ। ਵਿਦਿਆਰਥੀਆਂ ਆਪਣੀਆਂ ਪੋਥੀਆਂ ਲੈ ਲਈਆਂ। ਕੀਰਤਨੀਆਂ ਨੇ ਆਪਣੇ ਸਾਜ਼। ਪਿੰਡ ਅਖਾੜੇ ਜਾ ਦੀਵਾਨ ਲਗਾਇਆ। ਇਥੇ ਭਾਈ ਗੁਰਬਚਨ ਸਿੰਘ ਨੂੰ ਚੰਗਾ ਝੂਟਾ ਦਿਤਾ। ਬੜਾ ਪ੍ਰੇਮੀ ਤੇ ਸਿਦਕੀ ਸਿੰਘ ਸਜਿਆ। ਉਥੋਂ ਫੇਰ ਸਾਰਾ ਜਥਾ ਬਠਿੰਡੇ ਵਲ ਨੂੰ ਤੁਰ ਪਿਆ। ਹਰ ਥਾਂ ਕਥਾ ਕੀਰਤਨ ਤੇ ਅੰਮ੍ਰਿਤ ਪ੍ਰਚਾਰ ਹੁੰਦਾ। ਸ੍ਰੀ ਦਮਦਮੇ ਸਾਹਿਬ ਦੀ ਯਾਤਰਾ ਕੀਤੀ। ਉਥੋਂ ਫੇਰ ਦੁਰਾਹੇ ਨੂੰ ਆਏ। ਸ੍ਰੀ ਅਨੰਦਪੁਰ ਸਾਹਿਬ ਜੀ ਦੇ ਦਰਸ਼ਨ ਕੀਤੇ। ਉਥੋਂ ਸ੍ਰੀ ਚਮਕੌਰ ਸਾਹਿਬ ਪਹੁੰਚੇ। ਰਾਹ ਵਿਚ ਹਰ ਇਕ ਨੱਗਰ ਵਿਚ ਪ੍ਰਚਾਰ ਕਰਕੇ ਤੇ ਕਥਾ ਕੀਰਤਨ ਦਾ ਪਰਵਾਹ ਚਲਦਾ ਰਹਿੰਦਾ। ਜਿਥੇ ਭੀ ਦੀਵਾਨ ਲਗਾਂਦੇ ਅੰਮ੍ਰਿਤ ਪ੍ਰਚਾਰ ਜ਼ਰੂਰ ਕਰਦੇ। ਉਥੋਂ ਗੱਡੀ ਚੜ੍ਹ ਕੇ ਸ੍ਰੀ ਨਨਕਾਣੇ ਸਾਹਿਬ ਆਏ। ੩੯੮ ਚੱਕ ਦੇ ਪ੍ਰੇਮੀਆਂ ਦੀ ਖਿੱਚ ਨਾਲ ਉਥੇ ਭੀ ਗਏ। ਮੂਰਖ ਦੇ ਲੱਛਣਾਂ 'ਤੇ ਲੈਕਚਰ ਦਿੱਤਾ :—

ਮ: ੧ ਸਲੋਕੁ ॥

ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ॥
ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ॥
ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ॥
ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ॥
ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ॥
ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ॥
ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ॥
ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ॥੧॥

[ਵਾਰ ਮਾਝ ਕੀ

ਸੋ ਮੂਰਖੁ ਜੋ ਆਪੁ ਨ ਪਛਾਣਈ, ਸਚਿ ਨ ਧਰੇ ਪਿਆਰੁ॥

[ਗੂਜਰੀ ਮ: ੩

ਮੂਰਖਾ ਸਿਰਿ ਮੂਰਖੁ ਹੈ, ਜਿ ਮੰਨੇ ਨਾਹੀ ਨਾਉ॥

[ਮਾਰੂ ਮ: ੧

ਮੂਰਖ ਕੇ ਕਿਆ ਲਖਣ ਹੈ, ਕਿਆ ਮੂਰਖ ਕਾ ਕਰਣਾ॥
ਮੂਰਖੁ ਓਹੁ ਜਿ ਮੁਗਧੁ ਹੈ, ਅਹੰਕਾਰੇ ਮਰਣਾ॥

[ਰਾਮਕਲੀ ਮ: ੩

ਗੁਰਸਿਖ ਵਾੜੀ ਦੇ ਬੂਟਿਆਂ ਨੂੰ ਫੇਰ ਸਿਖੀ ਬਾਗ ਦੇ ਸੇਵਕਾਂ ਨੇ ਆ ਕੇ ਡਿੱਠਾ। ਕਿਸੇ ਬੂਟੇ ਨੂੰ ਕੋਈ ਸੋਕਾ ਤਾਂ ਨਹੀਂ ਸੀ ਪੈ ਗਿਆ ? ਕੋਈ ਕੁਮਲਾ ਤਾਂ ਨਹੀਂ ਗਿਆ ? ਪਾਣੀ ਪੂਰਾ ਮਿਲਦਾ ਹੈ ? ਇਸ ਤਰ੍ਹਾਂ ਫੇਰ ਦੌਰਾ ਕੀਤਾ ਤੇ ਸ੍ਰੀ ਅੰਮ੍ਰਿਤਸਰ ਵਿਚ ਦੀ ਸ੍ਰੀ ਤਰਨ ਤਾਰਨ, ਖਡੂਰ ਸਾਹਿਬ ਹੁੰਦੇ ਹੋਏ ਸ੍ਰੀ ਗੋਇੰਦਵਾਲ ਪਹੁੰਚੇ।

ਸ੍ਰੀ ਗੋਇੰਦਵਾਲ ੮੪ ਪੌੜੀਆਂ ਉਤੇ ਸੰਤਾਂ ਨੇ ਤੇ ਸਾਰੇ ਜਥੇ ਨੇ ੮੪ ਵਾਰੀ ਅਸ਼ਨਾਨ ਕਰ ੮੪ ਸ੍ਰੀ ਜਪੁਜੀ ਸਾਹਿਬ ਜੀ ਦੇ ਪਾਠ ਕੀਤੇ। ਸੰਤਾਂ ਦਾ ਇਹ ਨਿਯਮ ਸੀ ਕਿ ਜਿਸ ਗੁਰਦੁਆਰੇ ਵਿਚ ਭੀ ਉਹ ਜਾਂਦੇ ਪੂਰਨ ਮਰਯਾਦਾ ਨਾਲ

ਕੜਾਹ ਪ੍ਰਸ਼ਾਦ ਬਣਾ ਕੇ ਭੇਟ ਕਰਦੇ ਸਨ। ਸ੍ਰੀ ਗੋਇੰਦਵਾਲ ਤੋਂ ਸੁਲਤਾਨ ਪੁਰ ਦੇ ਗੁਰਦਵਾਰਿਆਂ ਦੇ ਦਰਸ਼ਨ ਕਰਕੇ ਡਲੇ ਦੇ ਗੁਰਧਾਮਾਂ ਦੀ ਯਾਤਰਾ ਕੀਤੀ। ਦਰਿਆ ਲੰਘ ਕੇ ਧਰਮ ਕੋਟ ਆਏ। ਧਰਮ ਕੋਟ ਇਕ ਸਿੰਘ ਫਰੀਦਕੋਟੋਂ ਚਿੱਠੀ ਲੈ ਕੇ ਆਇਆ ਕਿ ਉਥੇ ਦਰਬਾਰ ਵਲੋਂ ਇਕ ਦੀਵਾਨ ਹੋਣਾ ਹੈ, ਉਥੇ ਦਰਸ਼ਨ ਦਿਓ। ਸੰਗਤ ਨਾਲ ਸਲਾਹ ਕਰਦੇ ਫਰੀਦ ਕੋਟ ਨੂੰ ਚਲ ਪਏ। ਉਥੇ ਕਈ ਦਿਨ ਦੀਵਾਨ ਲਗਿਆ। ਇਕ ਦਿਨ ਦੀਵਾਨ ਵਿਚ ਬੜੇ ਵਿਸਥਾਰ ਨਾਲ ਦਸਿਆ ਕਿ ਰਾਜਿਆਂ ਮਹਾਰਾਜਿਆਂ ਦੇ ਟਿਊਟਰ ਕੇਹੋ ਜੇਹੇ ਹੋਣੇ ਚਾਹੀਦੇ ਹਨ। ਟਿਊਟਰ ਵਿਚ ਚਾਰ ਗੁਣ ਹੋਣੇ ਚਾਹੀਦੇ ਹਨ :—

(੧) ਟਿਊਟਰ ਉਸੇ ਧਰਮ ਦਾ ਹੋਵੇ ਜਿਸ ਧਰਮ ਦੇ ਬੱਚੇ ਹਨ। (੨) ਇਲਮ ਵਿਚ ਟਿਊਟਰ ਪਰਬੀਨ ਹੋਣਾ ਚਾਹੀਦਾ ਹੈ। ਇਲਮ ਦੋ ਪਰਕਾਰ ਦਾ ਹੈ, ਧਾਰਮਿਕ ਤੇ ਵਿਵਹਾਰਿਕ। ਦੋਹਾਂ ਇਲਮਾਂ ਵਿਚ ਟਿਊਟਰ ਪਰਪੱਕ ਹੋਣਾ ਚਾਹੀਦਾ ਹੈ। (੩) ਅਮਲ। ਟਿਊਟਰ ਨਿਰਾ ਆਲਿਮ ਹੀ ਨਾ ਹੋਵੇ ਸਗੋਂ ਆਮਿਲ ਭੀ ਹੋਵੇ। (੪) ਖਾਨਦਾਨ। ਟਿਊਟਰ ਉਚੇ ਤੇ ਸੁਚੇ ਘਰਾਣੇ ਦਾ ਹੋਣਾ ਚਾਹੀਦਾ ਹੈ, ਤਾਂ ਜੋ ਸਾਰੇ ਅਦਬ ਆਦਾਬ ਬੱਚਿਆਂ ਨੂੰ ਸਿਖਾਵੇ। ਇਹ ਸਾਰੇ ਗੁਣ ਹੋਣਗੇ ਤਾਂ ਬੱਚਿਆਂ ਉਤੇ ਟਿਊਟਰ ਦੀ ਰਹਿਣੀ-ਬਹਿਣੀ, ਇਲਮੋਂ ਅਮਲ ਹਰ ਗਲ ਦਾ ਸ਼ੁਭ ਅਸਰ ਹੋਵੇਗਾ। ਇਸ ਤਰ੍ਹਾਂ ਨਾਲ ਅਜੇਹੇ ਪੁਰਖਾਂ ਦੇ ਹੱਥਾਂ ਵਿਚ ਕੰਵਰਾਂ ਤੇ ਟਿੱਕਿਆਂ ਦੀ ਤਰਬੀਅਤ ਹੋਵੇ ਤਾਂ ਉਹ ਫੇਰ ਵੱਡੇ ਹੋ ਕੇ ਆਦਰਸ਼ਕ ਪੁਰਸ਼ ਬਣਦੇ ਹਨ। ਪਰਜਾ ਲਈ ਉਹ ਜੀਵਨ ਦਾ ਨਮੂਨਾ ਬਣ ਜਾਂਦੇ ਹਨ। ਰਾਜੇ ਦਾ ਅਸਰ ਪਰਜਾ ਉਤੇ ਭੀ ਪੈਂਦਾ ਹੈ। 'ਯਥਾ ਰਾਜਾ ਤਥਾ ਪਰਜਾ' ਪਰਸਿੱਧ ਅਖੌਤ ਹੈ। ਰਾਜਾ ਚੰਗੇ ਆਚਰਣ ਦਾ ਹੋਵੇਗਾ ਤਾਂ ਪਰਜਾ ਅਤੇ ਉਸ ਦੀ ਅਹਿਲਕਾਰ ਭੀ ਉਹੋ ਜੇਹੇ ਆਚਰਣ ਦੇ ਹੋਣਗੇ। ਉਹ ਫੇਰ ਵਿਸ਼ੇ ਵਿਕਾਰਾਂ ਵਿਚ ਖੱਚਤ ਹੋ ਕੇ ਪਰਜਾ ਦੀ ਬਿਹਤਰੀ ਦੇ ਫ਼ਰਜ਼ਾਂ ਵਲੋਂ ਅਨਗਹਿਲੀ ਨਹੀਂ ਕਰਦੇ। ਪਰਜਾ ਦੇ ਇਖਲਾਕ ਦੇ ਚੰਗੇ ਮੰਦੇ ਹੋਣ ਦਾ ਬਹੁਤਾ ਅਸਰ ਰਾਜੇ ਤੇ ਉਸ ਦੇ ਅਹਿਲਕਾਰਾਂ ਦੇ ਚੰਗੇ ਮੰਦੇ ਇਖਲਾਕ ਤੋਂ ਹੁੰਦਾ ਹੈ। ਇਕ ਵਾਰਤਾ ਸੁਣਾਇਆ ਕਰਦੇ ਸਨ ਕਿ ਕਿਸੇ ਰਾਜੇ ਦੀ ਫੌਜ ਨੇ ਦੂਸਰੇ ਦੇਸ਼ ਉਤੇ ਧਾਵਾ ਕੀਤਾ। ਧਾਵੇ ਵਿਚ ਇਕ ਪਿੰਡ ਦੀ ਇਕ ਬੁਢੀ ਦੀ ਜਵਾਨ ਲੜਕੀ ਦਾ ਕਿਸੇ ਪਾਪੀ ਸਿਪਾਹੀ ਨੇ ਸਤਿ

ਭੰਗ ਕਰ ਦਿੱਤਾ। ਬੁਢੀ ਰੋਂਦੀ ਕੁਰਲਾਂਦੀ ਰਾਜੇ ਪਾਸ ਗਈ। ਕਹਿਣ ਲੱਗੀ, ਹੇ ਰਾਜਨ! ਮੇਰੀ ਬੱਚੀ ਦਾ ਸਤ ਭੰਗ ਕਰਨ ਵਾਲਾ ਉਹ ਵਿਚਾਰਾ ਸਿਪਾਹੀ ਨਹੀਂ, ਸਗੋਂ ਤੂੰ ਹੈਂ। ਜੇਕਰ ਤੇਰਾ ਆਚਰਣ ਉੱਚਾ ਹੋਵੇ, ਤੂੰ ਆਦਰਸ਼ਕ ਜੀਵਨ ਬਤੀਤ ਕਰੇਂ ਤਾਂ ਤੇਰੇ ਅਹਿਲਕਾਰਾਂ ਦੀ ਕੀ ਮਜਾਲ ਹੈ ਕਿ ਉਹ ਬਦਚਲਣ ਹੋ ਸਕਣ? ਅਹਿਲਕਾਰ ਤੇ ਅਫਸਰ ਸ਼ੁਭ ਆਚਰਣ ਦੇ ਹੋਣ ਤਾਂ ਸਿਪਾਹੀਆਂ ਦੀ ਮਜਾਲ ਨਹੀਂ ਕਿ ਉਹ ਕੁਕਰਮੀ ਹੋ ਸਕਣ। ਸੋ ਹੇ ਰਾਜਨ! ਇਨ੍ਹਾਂ ਮੰਦ ਕਰਮਾਂ ਦਾ ਦੋਸ਼ ਸਭ ਤੇਰੇ ਸਿਰ ਹੈ। ਰਾਜੇ ਨੂੰ ਮਾਈ ਦੇ ਬਚਨ ਦਿਲ ਵਿਚ ਖੁਭ ਗਏ। ਮਾਈ ਅੱਗੇ ਸਿਰ ਨਿਵਾ ਦਿੱਤਾ ਤੇ ਕਿਹਾ ਕਿ ਮਾਈ ਤੂੰ ਸੱਚੀਂ ਹੈਂ। ਜੋ ਸਜ਼ਾ ਠੀਕ ਸਮਝੇਂ, ਮੈਨੂੰ ਦੇ ਦੇ। ਰਾਜੇ ਦੀ ਇਸ ਉਦਾਹਰਣ ਨੇ ਉਸ ਸਿਪਾਹੀ ਨੂੰ ਇਤਨਾ ਸ਼ਰਮਿੰਦਾ ਕੀਤਾ ਕਿ ਵਿਚਾਰੇ ਲਈ ਜੀਊਣਾ ਭੀ ਮੁਸ਼ਕਲ ਹੋ ਗਿਆ। ਸਾਰੀ ਪਰਜਾ ਉਤੇ ਇਸ ਦਾ ਬੜਾ ਸਨਸਨੀ ਪੈਦਾ ਕਰਨ ਵਾਲਾ ਅਸਰ ਪਿਆ। ਈਹੋ ਕਾਰਣ ਹੈ ਕਿ ਅੱਜ ਕਲ ਪਰਜਾ ਦਾ ਇਖਲਾਕ ਗਿਰ ਗਿਆ ਹੈ, ਅਫਸਰਾਂ ਦਾ ਗਿਰ ਗਿਆ ਹੈ। ਕਾਰਣ ਇਹ ਜੋ ਮਹਾਰਾਜਿਆਂ ਤੇ ਸਰਕਾਰਾਂ ਦਾ ਗਿਰ ਗਿਆ ਹੈ। ਸਾਰੇ ਝੂਠ ਕਿਉਂ ਪਸਰ ਰਿਹਾ ਹੈ ? ਕਿਉਂਕਿ ਅਜ ਕਲ ਪਰਬੰਧ ਹੀ ਝੂਠ, ਅਤੇ ਧੋਖਾਬਾਜ਼ੀ ਉਤੇ ਨਿਰਭਰ ਹੈ। ਇਸ ਤਰ੍ਹਾਂ ਉਪਦੇਸ਼ ਕੀਤਾ। ਸੰਗਤਾਂ ਉਤੇ ਬੜਾ ਅਸਰ ਹੋਇਆ। ਵਿਚਾਰਵਾਨਾਂ ਬੜੀ ਸ਼ਲਾਘਾ ਕੀਤੀ।

ਫਰੀਦ ਕੋਟ ਤੋਂ ਮੱਤੇ ਪਿੰਡ ਨੂੰ ਗਏ। ਉਥੇ ਕਈ ਦਿਨ ਰਹੇ। ਉਥੋਂ ਤਖਤੂ ਪੁਰੇ ਦੀ ਸੰਗਤਿ ਬੇਨਤੀ ਕਰਕੇ ਸ੍ਰੀ ਨਾਨਕਸਰ ਦੀ ਸੇਵਾ ਵਾਸਤੇ ਲੈ ਆਈ*। ਜਲ ਖੁਸ਼ਕ ਹੋਇਆ ਤਾਂ ਸਾਰੇ ਤਪੇ ਦੀ ਸੰਗਤਿ ਕਾਰ ਸੇਵਾ ਕਰਨ ਲੱਗੀ। ਬਿਲਾਸਪੁਰ, ਭਾਗੀਕੇ, ਸੈਦੋਂ, ਹਿੰਮਤਪੁਰਾ, ਮਧੇ, ਧੂੜ ਕੋਟ, ਨੰਗਲ, ਬੌਡੇ, ਮੀਨੀਆ, ਕੁੱਸਾ ਆਦਿ ਦੀ ਚੋਖੀ ਚੋਖੀ ਸੰਗਤਿ ਹਰ ਰੋਜ਼ ਆ ਕੇ ਸੇਵਾ ਕਰਦੀ ਰਹੀ। ਇਥੇ ਬਹੁਤ ਅਰਸਾ ਰਹੇ। ਇਥੇ ਹੀ ਸ੍ਰੀਮਾਨ ਸੰਤ ਮੱਘਰ ਸਿੰਘ ਜੀ ਰਾਮ ਗੜ੍ਹ ਵਾਲਿਆਂ ਦਾ ਜੱਥਾ ਅੰਮ੍ਰਿਤ ਦੀ ਵਰਖਾ ਕਰਦਾ ਰਿਹਾ। ਇਥੇ ਸੰਤਾਂ ਨੂੰ ਸ੍ਰੀ ਨਨਕਾਣੇ ਸਾਹਿਬ ਦੇ ਸ਼ਹੀਦੀ ਸਾਕੇ ਦਾ ਪਤਾ ਲੱਗਾ। ਆਪਣੇ ਜੱਥੇ ਵਿਚੋਂ

*ਫਰੀਦ ਕੋਟ ਜਾਣ ਤੋਂ ਪਹਿਲਾਂ ਹੀ ਇਹ ਸੇਵਾ ਸੰਤ ਅਰੰਭ ਕਰ ਗਏ ਸਨ ।

ਝਟ ਪਟ ਕੁਝ ਸਿੰਘ ਸ੍ਰੀ ਨਨਕਾਣੇ ਸਾਹਿਬ ਨੂੰ ਗੱਡੀ ਦੇ ਰਸਤੇ ਭੇਜੇ। ਆਪ ਭੀ ਪ੍ਰਚਾਰ ਕਰਦੇ ਨੱਗਰਾਂ ਵਿਚ ਦੀ ਗੁਰਧਾਮਾਂ ਦੇ ਸੁਧਾਰ ਉਤੇ ਵਖਿਆਨ ਕਰਦੇ ਉਧਰ ਨੂੰ ਟੁਰ ਪਏ। ਸਾਰਾ ਰਾਹ ਪੈਦਲ ਹੀ ਪ੍ਰਚਾਰ ਕਰਦੇ ਗਏ। ਸੰਗਤਾਂ ਨੂੰ ਜੱਥੇਬੰਦੀ ਲਈ ਤਿਆਰ ਕਰਦੇ ਗਏ। ਸ੍ਰੀ ਨਨਕਾਣੇ ਸਾਹਿਬ ਪਹੁੰਚ ਕੇ ਉਹ ਸਾਰੇ ਸ਼ਹੀਦੀ ਦੇ ਨਿਸ਼ਾਨ ਦੇਖੇ। ਜੰਡ ਨਾਲ ਭਾਈ ਲਛਮਣ ਸਿੰਘ ਨੂੰ ਬੰਨ੍ਹ ਕੇ ਸਾੜੇ ਜਾਣ ਦਾ ਦ੍ਰਿਸ਼ ਅੱਖਾਂ ਅਗੇ ਲਿਆ ਕੇ ਅੱਖਾਂ ਵਿਚ ਜਲ ਭਰ ਆਏ। ਸਾਰਾ ਫਰਸ਼ ਸ਼ਹੀਦਾਂ ਦੇ ਲਹੂ ਨਾਲ ਲਿਬੜਿਆ ਦੇਖਿਆ। ਬਾਹਰ ਭੱਠੀ ਵੇਖੀ ਜਿਥੇ ਭਾਈ ਦਲੀਪ ਸਿੰਘ ਨੂੰ ਅੱਗ ਵਿਚ ਸੁਟ ਕੇ ਸਾੜ ਦਿੱਤਾ ਸੀ। ਅੰਦਰ ਅੰਗੀਠਾ ਵੇਖਿਆ ਜਿਥੇ ਅਧਮੋਏ ਸਿੰਘਾਂ ਨੂੰ ਤੇਲ ਪਾ ਪਾ ਕੇ ਅੱਗ ਲਾ ਕੇ ਸਾੜ ਦਿੱਤਾ ਗਿਆ ਸੀ : ਸਾਰੇ ਸਾਕੇ ਵੇਖ ਕੇ ਸੰਤਾਂ ਦੇ ਮੂੰਹੋਂ ਇਹੀ ਵਾਕ ਨਿਕਲੇ। "ਹੇ ਹਤਿਆਰੇ ਪਾਪੀ ਨਰੈਣ ਦਾਸ! ਤੈਂ ਆਪਣੇ ਨਾਲ, ਆਪਣੀ ਕੌਮ ਨਾਲ ਵੈਰ ਕਮਾਇਆ ਹੈ। ਤੇਰੀ ਇਸ ਕਰਤੂਤ ਨਾਲ ਖਾਲਸਾ ਦਬੇਗਾ ਨਹੀਂ। ਚਿਰ ਤੋਂ ਖਾਲਸਾ ਬੂਟਾ ਸ਼ਹੀਦੀ ਖੂਨ ਤੋਂ ਬਿਨਾਂ ਸੁਕ ਰਿਹਾ ਸੀ। ਤੇਰੀ ਕਰਤੂਤ ਨਾਲ ਫੇਰ ਮੁੜ ਸੁਰਜੀਤ ਹੋਵੇਗਾ।

ਸੋ ਇਸ ਤਰ੍ਹਾਂ ਇਨ੍ਹਾਂ ਹੀ ਖਿਆਲਾਂ ਉਤੇ ਗੁਰਦੁਆਰੇ ਵਿਚ ਕਥਾ ਵਖਿਆਨ ਕੀਤੇ। ਇਲਾਕੇ ਵਿਚ ਉਨ੍ਹਾਂ ਪਹਿਲਾਂ ਹੀ ਨਾਮ ਦੇ ਛੱਟੇ ਬਖੇਰੇ ਹੋਏ ਸਨ। ਹੁਣ ਸ਼ਹੀਦੀ ਦਾ ਫਲ ਪ੍ਰਾਪਤ ਕਰਨ ਲਈ ਗੁਰਸਿਖਾਂ ਨੂੰ ਉਪਦੇਸ਼ ਦੇਣ ਵਿਚ ਜੁੱਟ ਪਏ। ਇਸੇ ਦੌਰਾਨ ਲਾਹੌਰ ਭੀ ਆਏ। ਅਚਾਨਕ ਸ: ਤੇਜਾ ਸਿੰਘ ਸਮੁੰਦਰੀ ਤੇ ਉਨ੍ਹਾਂ ਦੇ ਸਾਥੀਆਂ ਦੇ ਦਰਸ਼ਨ ਹੋ ਗਏ। ਇਨ੍ਹਾਂ ਸਭ ਨੂੰ ਹਥਕੜੀਆਂ ਲਗੀਆਂ ਹੋਈਆਂ ਸਨ। ਲਾਹੌਰ ਸਟੇਸ਼ਨ ਉਤੇ ਦਰਸ਼ਨ ਹੋਏ। ਚਾਬੀਆਂ ਦੇ ਮੁਆਮਲੇ ਵਿਚ ਸ੍ਰੀ ਅੰਮ੍ਰਿਤਸਰੋਂ ਗਰਿਫ਼ਤਾਰ ਹੋ ਕੇ ਇਥੇ ਆਏ ਸਨ। ਇਨ੍ਹੀਂ ਦਿਨੀਂ ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਸਰਕਾਰ ਨੇ ਕਿਸੇ ਨੀਤੀ ਵਿਚ ਸ਼ਰੋਮਣੀ ਕਮੇਟੀ ਕੋਲੋਂ ਖੋਹ ਲਈਆਂ ਸਨ। ਇਸ ਗਲ ਸੰਬੰਧੀ ਬੜਾ ਅੰਦੋਲਨ ਹੋਇਆ। ਇਸੇ ਅੰਦੋਲਨ ਵਿਚ ਸਰਦਾਰ ਤੇਜਾ ਸਿੰਘ ਜੀ ਗਰਿਫ਼ਤਾਰ ਹੋਏ ਸਨ। ਸੰਤਾਂ ਨੂੰ ਵੇਖ ਕੇ ਉਨ੍ਹਾਂ ਪ੍ਰੇਮ ਨਾਲ ਫਤਹ ਗਜਾਈ ਤੇ ਕਿਹਾ ਕਿ ਸੰਤ ਜੀ ਮਹਾਰਾਜ, ਹੁਣ ਐਸ ਵੇਲੇ ਪੰਥ ਉਤੇ ਬੜੀ ਔਕੜ ਹੈ। ਮੁਖੀ ਮੁਖੀ ਸੱਜਣ ਗਰਿਫ਼ਤਾਰ ਹੋ ਚੁਕੇ ਹਨ। ਇਨ੍ਹਾਂ

ਨੂੰ ਛੁਡਾਣਾ ਤੁਹਾਡੇ ਅਖਤਿਆਰ ਹੈ। ਸੰਤਾਂ ਹੱਸ ਕੇ 'ਸਤ ਬਚਨ' ਕਿਹਾ ਤੇ ਅਰਜ਼ ਕੀਤੀ ਕਿ ਇਹ ਸੇਵਕ ਤਾਂ ਪਹਿਲਾਂ ਹੀ ਇਸੇ ਡਿਊਟੀ ਨੂੰ ਵਜਾ ਰਿਹਾ ਹੈ। ਕੱਤਕ ਪੂਰਨਮਾਸ਼ੀ ਨੂੰ ਸ੍ਰੀ ਨਨਕਾਣੇ ਸਾਹਿਬ ਫੇਰ ਆਏ। ਲਬਾਣਿਆਂ ਦੇ ਬੁੰਗੇ ਕਈ ਦਿਨ ਟਿਕੇ। ਆਮ ਦੀਵਾਨਾਂ ਵਿਚ ਪ੍ਰਚਾਰ ਕਰਦੇ ਰਹੇ। ੩੮੯ ਚੱਕ ਦੀ ਸੰਗਤ ਨੇ ਜੋ ਯਾਤਰਾ ਲਈ ਆਈ ਹੋਈ ਸੀ ਸੰਤਾਂ ਪਾਸ ਆ ਕੇ ਬੇਨਤੀ ਕੀਤੀ ਕਿ ਚੱਕ ਵਿਚ ਫੇਰ ਦਰਸ਼ਨ ਦਿਓ। ਸੰਤ ਆਗਿਆ ਅਨੁਸਾਰ ਚਲੇ ਗਏ। ਇਸ ਚੱਕ ਦੇ ਇਕ ਪਰੇਮੀ ਦਾ ਖੂਹ ਪਿੰਡੋਂ ਦੂਰ ਸਾਰਿਆਂ ਚੱਕਾਂ ਦੇ ਮੱਧ ਵਿਚ ਸੀ, ਓਥੇ ਜਾ ਨਿਵਾਸ ਕੀਤਾ। ਸੰਥਿਆ ਹਰ ਰੋਜ਼ ਹੋਇਆ ਕਰਦੀ। ਹਰ ਰੋਜ਼ ਹੀ ਦੀਵਾਨ ਲਗਦਾ। ਅੱਠਵੇਂ ਦਿਨ ਅੰਮ੍ਰਿਤ ਪ੍ਰਚਾਰ ਹੁੰਦਾ। ਇਸੇ ਤਰ੍ਹਾਂ ਨਾਲ ਇਥੇ ਸ੍ਰੀ ਗੁਰੂ ਗਰੰਥ ਸਾਹਿਬ ਦੀ ਸੰਥਿਆ ਦਾ ਭੋਗ ਪਾਇਆ ਗਿਆ। ਸਾਰਾ ਇਲਾਕਾ ਅਖੰਡ ਭੋਗ ਵਾਲੇ ਦਿਨ ਇਕੱਤ੍ਰ ਹੋਇਆ। ਸੰਤਾਂ ਨੇ ਚਾਬੀਆਂ ਸੰਬੰਧੀ ਬਹੁਤ ਪ੍ਰਚਾਰ ਕੀਤਾ। ਸਾਰੇ ਇਲਾਕੇ ਵਿਚ ਦੀਵਾਨ ਸਜਾਏ।

## ਨਾਮ ਬੀਜ ਦਾ ਬਾਰ੍ਹਵਾਂ ਛੱਟਾ

ਇਸੇ ਖੂਹ ਉਤੇ ਹੀ ਸੰਤਾਂ ਨੇ ਕੁਝ ਹੋਰ ਵਿਦਿਆਰਥੀਆਂ ਦੀ ਅਭਿਲਾਖਾ ਪੂਰਨ ਕਰਨ ਵਾਸਤੇ ਸ੍ਰੀ ਅਖੰਡ ਪਾਠ ਦਾ ਭੋਗ ਪਾ ਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਿਆ ਅਰੰਭ ਦਿਤੀ। ਨਵੇਂ ਆਏ ਵਿਦਿਆਰਥੀਆਂ ਨੂੰ ਇਕ ਸਾਖੀ ਸੁਣਾਈ ਕਿ:—

ਇਕ ਬ੍ਰਾਹਮਣ ਇਕ ਜੰਗਲ ਵਿਚ ਚਲਾ ਗਿਆ। ਅਚਾਨਕ ਇਕ ਅਜੇਹੀ ਥਾਂ ਪਹੁੰਚਾ ਜਿਥੇ ਤੱਕਿਆ ਤਾਂ ਚੌਹੀਂ ਪਾਸੀਂ ਕੋਈ ਨਾ ਕੋਈ ਬਲਾ ਮੌਜੂਦ ਹੈ। ਇਕ ਪਾਸੇ ਫਾਹੀਆਂ ਲਗੀਆਂ ਹੋਈਆਂ ਹਨ। ਦੂਜੇ ਪਾਸੇ ਜੰਗਲ ਨੂੰ ਅੱਗ ਲਗੀ ਹੋਈ ਹੈ। ਤੀਜੇ ਪਾਸੇ ਇਕ ਡੈਣ ਲੰਮੀਆਂ ਬਾਹਾਂ ਪਸਾਰੀ ਜੱਫਾ ਮਾਰਨ ਨੂੰ ਖਲੋਤੀ ਹੈ। ਚੌਥੇ ਪਾਸੇ ਇਕ ਭੁਖਾ ਸ਼ੇਰ ਹੈ। ਪੰਡਤ ਘਬਰਾ ਕੇ ਜੰਗਲ ਦੇ ਵਿਚਕਾਰ ਆ ਗਿਆ। ਇਕ ਬੋਹੜ ਦੀ ਲੰਮੀ ਦਾੜ੍ਹੀ ਖੂਹ ਵਿਚ ਲਮਕਦੀ ਡਿੱਠੀ। ਝਟ ਦਾੜ੍ਹੀ ਨੂੰ ਫੜ ਕੇ ਖੂਹ ਵਿਚ ਲਟਕ ਗਿਆ। ਜਦ ਹੇਠਾਂ ਨੂੰ ਨਿਗਾਹ ਕੀਤੀ ਤਾਂ ਸੱਪ ਮੂੰਹ ਅੱਡੀ ਫੂੰਕਾਰੇ ਮਾਰ ਰਿਹਾ ਹੈ। ਉਪਰ ਵਲ ਨੂੰ ਤੱਕਿਆ ਤਾਂ ਉਤੇ ਇਕ

ਮਸਤ ਹਾਥੀ ਆ ਗਿਆ ਸੀ। ਜਿਸ ਦਾੜ੍ਹੀ ਨਾਲ ਉਹ ਲਟਕਦਾ ਸੀ ਉਸ ਦੇ ਉਪਰ ਇਕ ਮਾਖਿਓਂ ਲੱਗੀ ਹੋਈ ਸੀ। ਉਸ ਦੇ ਲਟਕਣ ਨਾਲ ਡਾਹਣੀ ਹਿੱਲੀ ਤੇ ਉਸ ਦੇ ਮੂੰਹ ਵਿਚ ਮਾਖਿਓਂ ਦਾ ਸ਼ਹਿਦ ਟਪਕਣ ਲੱਗ ਪਿਆ। ਉਤੇ ਫੇਰ ਇਹ ਭੀ ਡਿੱਠਾ ਕਿ ਦੋ ਚੂਹੇ ਇਕ ਚਿੱਟਾ ਤੇ ਇਕ ਕਾਲਾ ਉਸ ਡਾਹਣੀ ਨੂੰ ਟੁਕ ਰਹੇ ਹਨ। ਪਰੰਤੂ ਕੀ ਕਰਦਾ? ਇਹ ਦੇਖਦਾ ਤੇ ਜਾਣਦਾ ਹੋਇਆ ਭੀ ਉਹ ਚੋਂਦੀ ਮਾਖਿਓਂ ਦੇ ਰਸ ਵਿਚ ਹੀ ਸਭ ਕੁਝ ਭੁਲ ਗਿਆ। ਆਖਰ ਚੂਹਿਆਂ ਨੇ ਉਹ ਡਾਹਣੀ ਕੱਟ ਦਿੱਤੀ। ਬ੍ਰਾਹਮਣ ਵਿਚਾਰਾ ਸਰਪ ਦੇ ਮੂੰਹ ਵਿਚ ਜਾ ਪਿਆ।

ਇਸੇ ਤਰ੍ਹਾਂ ਬ੍ਰਾਹਮਣ ਜੀਵ ਹੈ। ਸੰਸਾਰ ਰੂਪੀ ਉਜਾੜ ਵਿਚ ਆਇਆ ਹੋਇਆ ਹੈ। ਇਕ ਪਾਸੇ ਵਾਸ਼ਨਾਵਾਂ ਦੀਆਂ ਫਾਹੀਆਂ ਲੱਗੀਆਂ ਹੋਈਆਂ ਹਨ। ਦੂਜੇ ਪਾਸੇ ਤ੍ਰਿਸ਼ਨਾ ਰੂਪੀ ਅੱਗ ਮੱਚ ਰਹੀ ਹੈ, ਤੀਜੇ ਪਾਸੇ ਬਿਰਧ ਅਵਸਥਾ ਰੂਪੀ ਡੈਣ ਲੰਮੀਆਂ ਬਾਹਾਂ ਕਰਕੇ ਦੌੜੀ ਆ ਰਹੀ ਹੈ। ਚੌਥੇ ਪਾਸੇ ਹੰਕਾਰ ਰੂਪੀ ਸ਼ੇਰ ਤੜਾਂ ਮਾਰ ਰਿਹਾ ਹੈ। ਗ੍ਰਿਹਸਤ ਬਰੂਟਾ ਹੈ। ਉਮਰ ਇਸ ਦੀ ਦਾੜ੍ਹੀ ਹੈ। ਖੂਹ ਸਰੀਰ ਹੈ, ਬਰਸ ਰੂਪੀ ਹਾਥੀ ਹੈ। ਦਿਨ ਤੇ ਰਾਤ ਚਿੱਟਾ ਤੇ ਕਾਲਾ ਚੂਹੇ ਹਨ। ਵਿਸ਼ਿਆਂ ਦਾ ਸੁਖ ਸ਼ਹਿਦ ਹੈ ਤੇ ਕਾਲ ਸਰੂਪ ਹੈ। ਉਮਰ ਰੂਪੀ ਦਾੜ੍ਹੀ ਕੱਟੀ ਜਾਂਦੀ ਹੈ ਤਾਂ ਡਿੱਗ ਕੇ ਕਾਲ ਦੇ ਮੂੰਹ ਵਿਚ ਜਾ ਪੈਂਦਾ ਹੈ।

ਸੋ ਇਸ ਤਰ੍ਹਾਂ ਨਾਲ ਉਹ ਆਦਮੀ ਜੇਹੜੇ ਮਨੁੱਖਾ ਜਨਮ ਲੈ ਕੇ ਸਰਪ ਦੇ ਮੂੰਹ ਵਿਚ ਡਿਗਣ ਜੋਗੇ ਹੀ ਰਹਿੰਦੇ ਹਨ, ਉਹ ਆਪਣਾ ਕੁਝ ਨਹੀਂ ਸੁਆਰ ਸਕਦੇ:-

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥

ਮਨੁਖਾ ਜਨਮ ਹੀ ਇਕ ਅਜੇਹਾ ਸਮਾਂ ਹੈ ਕਿ ਐਸਾ ਫੇਰ ਨਾ ਮਿਲੇਗਾ। ਹੁਣ ਦੇ ਛੁਟਕੇ ਨੂੰ 'ਠਉਰ' ਨ 'ਠਾਉ' ਕੁਝ ਨਹੀਂ ਹੋਵੇਗਾ:-

ਇਹੀ ਤੇਰਾ ਅਉਸਰੁ ਇਹ ਤੇਰੀ ਬਾਰ॥
ਘਟ ਭੀਤਰਿ ਤੂ ਦੇਖੁ ਬਿਚਾਰਿ॥

ਇਹ ਮਨੁਖਾ ਦੇਹੀ ਅਮੋਲਕ ਹੈ ਤੇ ਬੜੇ ਚਿਰਾਂ ਪਿਛੋਂ ਹੱਥ ਆਈ ਹੈ:-

ਗਉੜੀ ਗੁਆਰੇਰੀ ਮ: ੫॥

ਕਈ ਜਨਮ ਭਏ ਕੀਟ ਪਤੰਗਾ॥
ਕਈ ਜਨਮ ਗਜ ਮੀਨ ਕੁਰੰਗਾ॥
ਕਈ ਜਨਮ ਪੰਖੀ ਸਰਪ ਹੋਇਓ॥
ਕਈ ਜਨਮ ਹੈਵਰ ਬ੍ਰਿਖ ਜੋਇਓ॥੧॥
ਮਿਲੁ ਜਗਦੀਸ ਮਿਲਨ ਕੀ ਬਰੀਆ॥
ਚਿਰੰਕਾਲ ਇਹ ਦੇਹ ਸੰਜਰੀਆ॥੧॥ ਰਹਾਉ॥
ਕਈ ਜਨਮ ਸੈਲ ਗਿਰਿ ਕਰਿਆ॥
ਕਈ ਜਨਮ ਗਰਭ ਹਿਰਿ ਖਰਿਆ॥
ਕਈ ਜਨਮ ਸਾਖ ਕਰਿ ਉਪਾਇਆ॥
ਲਖ ਚਉਰਾਸੀਹ ਜੋਨਿ ਭ੍ਰਮਾਇਆ॥੨॥

ਪਰੰਤੂ ਜੇਹੜੇ ਇਥੋਂ ਖੁੰਝ ਜਾਂਦੇ ਹਨ ਉਹ ਫੇਰ ਇਸੇ ਉਤਲੇ ਚੁਰਾਸੀ ਦੇ ਗੇੜ ਵਿਚ ਪੈ ਜਾਂਦੇ ਹਨ।

ਜਿਵੇਂ ਇਕ ਕਿਲ੍ਹਾ ਸੀ, ਉਸ ਦੇ ਚੁਰਾਸੀ ਬੂਹੇ ਸਨ। ਸਾਰੇ ਬੰਦ ਸਨ, ਕੇਵਲ ਇਕੋ ਖੁਲ੍ਹਾ ਸੀ। ਇਸ ਕਿਲ੍ਹੇ ਵਿਚ ਇਕ ਅੰਨ੍ਹਾਂ, ਟੁੰਡਾ ਤੇ ਗੰਜਾ ਤਿੰਨਾਂ ਔਗੁਣਾਂ ਵਾਲਾ ਆਦਮੀ ਆ ਗਿਆ। ਵਿਚਾਰੇ ਨੇ ਕੂਕ ਪੁਕਾਰ ਕੀਤੀ ਕਿ ਰਾਹ ਦਸੋ। ਕਿਸੇ ਨੇ ਕਿਹਾ ਕਿ ਜਿਹੜਾ ਹੱਥ ਸਾਬਤ ਈ ਇਸ ਨਾਲ ਦੀਵਾਰ ਨੂੰ ਟੋਹੀ ਚਲ। ਜਿਥੇ ਖੁਲ੍ਹਾ ਬੂਹਾ ਆਵੇਗਾ ਓਥੋਂ ਦੀ ਨਿਕਲ ਜਾਵੀਂ। ਬੂਹਾ ਆਇਆ ਤਾਂ ਗੰਜ ਉਤੇ ਮੱਖੀ ਨੇ ਬੈਠ ਕੇ ਖੁਰਕ ਕਰ ਦਿੱਤੀ। ਜੇਹੜੇ ਹੱਥ ਨਾਲ ਕੰਧ ਟੋਂਹਦਾ ਸੀ ਉਸੇ ਹੱਥ ਨਾਲ ਖੁਰਕਣ ਲੱਗਾ ਤਾਂ ਇਤਨੇ ਨੂੰ ਬੂਹਾ ਲੰਘ ਗਿਆ। ਵਿਚਾਰਾ ਫੇਰ ਉਸੇ ਚੱਕਰ ਵਿਚ ਪੈ ਗਿਆ।

ਇਸੇ ਤਰ੍ਹਾਂ ਸੰਸਾਰ ਕਿਲ੍ਹਾ ਹੈ, ਜਿਸ ਵਿਚ ਚਉਰਾਸੀ ਲੱਖ ਜੂਨਾਂ ਚੁਰਾਸੀ ਬੂਹੇ ਹਨ। ਸਭ ਬੰਦ ਹਨ, ਕੇਵਲ ਇਕੋ ਮਨੁਖਾ ਜਨਮ ਵਾਲਾ ਖੁਲ੍ਹਾ ਹੈ। ਵਿਚਾਰ ਤੇ ਵੈਰਾਗ ਰੂਪੀ ਨੇਤਰਾਂ ਤੋਂ ਹੀਣ ਹੋਣ ਕਰਕੇ ਅੰਨ੍ਹਾਂ ਹੈ, ਸ਼ੁਭ ਗੁਣ ਰਹਿਤ ਹੈ, ਇਸ ਲਈ ਗੰਜਾ ਹੈ। ਪ੍ਰੇਮ ਰੂਪੀ ਬਾਂਹ ਨਾ ਹੋਣ ਕਰਕੇ ਟੁੰਡਾ ਹੈ, ਭੋਗਾਂ ਦੀ ਇਛਿਆ ਖੁਰਕ ਹੈ। ਮੱਖੀ ਮਾਇਆ ਹੈ।

ਮਾਖੀ ਰਾਮ ਕੀ ਤੂ ਮਾਖੀ॥
ਜਹਾ ਦੁਰਗੰਧ ਤਹਾ ਤੂ ਬੈਸਹਿ
ਮਹਾ ਬਿਖਿਆ ਮਦ ਚਾਖੀ॥੧॥ ਰਹਾਉ॥
ਕਿਤਹਿ ਅਸਥਾਨਿ ਤੂ ਟਿਕਨੁ ਨ ਪਾਵਹਿ
ਇਹ ਬਿਧਿ ਦੇਖੀ ਆਖੀ॥

ਜਿਸ ਵੇਲੇ ਮਨੁਖ ਜਨਮ ਮਿਲਿਆ ਤਾਂ ਵਿਕਾਰਾਂ ਦੀ ਖੁਰਕ ਵਿਚ ਦਰਵਾਜ਼ਾ ਲੰਘਾ ਦਿਤਾ ਤੇ ਇਸੇ ਅਣਜਾਣਪੁਣੇ ਵਿਚ ਫੇਰ ਉਸੇ ਚੁਰਾਸੀ ਦੇ ਗੇੜ ਵਿਚ ਪੈ ਗਿਆ।

ਪਰੰਤੂ ਗੁਰਬਾਣੀ ਦਾ ਪਾਠ, ਗੁਰਬਾਣੀ ਦੀ ਵਿਚਾਰ ਸਾਨੂੰ ਸੋਝੀ ਦਿੰਦੀ ਹੈ ਕਿ ਇਹ ਵਿਚਾਰ ਸਭ ਅਣਹੋਣੇ ਹਨ। ਦੁਨੀਆਂ ਦੇ ਪਦਾਰਥ ਸਭ ਝੂਠ ਤੇ ਅਸੱਤ ਹਨ, ਪਰੰਤੂ ਇਨ੍ਹਾਂ ਵਿਚ ਆਤਮਾ ਸੱਤ ਹੈ। ਮਾਇਆ ਅਵਿੱਦਿਆ ਕਰਕੇ ਇਹ ਪਦਾਰਥ ਭਾਵੇਂ ਕਿਤਨੀ ਅਦਲਾ ਬਦਲੀ ਕਰ ਲੈਣ ਪ੍ਰੰਤੂ ਆਤਮ ਪਦਾਰਥ ਸੱਤ ਹੀ ਰਹਿੰਦਾ ਹੈ। ਜਿਵੇਂ ੯ (ਨਾਇਆਂ) ਅੰਗ ਆਪਣਾ ਗੁਣ ਨਹੀਂ ਤਿਆਗਦਾ। ੯ ਤੋਂ ੧੮ ਬਣਦੇ ਹਨ ਤਾਂ ਅੱਠ ਤੇ ਇਕ ਨੌਂ ਹਨ। ੯ ਤੋਂ ੨੭ ਬਣਦੇ ਹਨ ਤਾਂ ਸੱਤ ਤੇ ਦੋ ੯ ਹਨ। ਇਸੇ ਤਰ੍ਹਾਂ ੩੬, ੪੫, ੫੪, ੬੩, ੭੨, ੮੧, ੯੦ ਸਭਨਾਂ ਨਾਇਆਂ ਦਾ ਤੱਤ ਅਬਦਲ ਹੈ। ੯੯ ਹੈ, ਦੋਹਾਂ ਵਿਚ ਨਾਇਆਂ ਹੈ। ਜਾਂ ਕਹੋ ਨੌਂ ਤੇ ਨੌਂ ਅਠਾਰਾਂ ਤੇ ਫੇਰ ਅੱਠ ਤੇ ਇਕ ਨੌਂ। ਸੋ ਇਸੇ ਤਰ੍ਹਾਂ ਆਤਮ ਪਦਾਰਥ ਹੈ, ਸਾਨੂੰ ਇਸ ਨਾਏਂ ਦਾ ਗਿਆਨ ਅਮਲੀ ਤੌਰ ਉਤੇ ਹੋਣਾ ਚਾਹੀਦਾ ਹੈ। ਇਹ ਹੁੰਦਾ ਹੈ ਜੋ ਸਤਿਗੁਰੂ ਦੀ ਬਾਣੀ ਨੂੰ ਸੁਣ ਕੇ ਮੰਨੇ। ਗੁਰਬਾਣੀ ਨੂੰ ਨਿਰਾ ਪੜ੍ਹ ਕੇ ਨਹੀਂ, ਸਗੋਂ ਗੁਰਬਾਣੀ ਅਨੁਸਾਰ ਰਹਿ ਕੇ, ਹਾਂ ਹਜ਼ੂਰੀ ਵਿਚ ਪੜ੍ਹ ਕੇ। ਸੋ ਇਸ ਗੁਰਬਾਣੀ ਦੀ ਸੋਝੀ ਲਈ ਸੰਤਾਂ ਵਿਦਿਆਰਥੀਆਂ ਨੂੰ ਕਿਹਾ ਕਿ ਇਹਨਾਂ ਉਤਲੀਆਂ ਗੱਲਾਂ ਤੋਂ ਸਬਕ ਸਿਖੋ ਤੇ ਮਨ ਵਿਚ ਵਸਾਓ। ਇਸ ਤਰ੍ਹਾਂ ਸੰਥਿਆ ਹਰ ਰੋਜ਼ ਬੜੇ ਪ੍ਰੇਮ ਨਾਲ ਹੁੰਦੀ ਰਹੀ। ਕੁਝ ਸਮਾਂ ਇਥੇ ਬਤੀਤ ਕਰਕੇ ਫੇਰ ੪੦ ਚੱਕ ਆਏ। ਸ: ਤੇਜਾ ਸਿੰਘ ਸਮੁੰਦਰੀ ਦੇ ਸਾਰੇ ਪ੍ਰਵਾਰ ਨੂੰ ਹੋਰ ਨਗਰ ਸਮੇਤ ਅੰਮ੍ਰਿਤ ਛਕਾਇਆ। ਇਸੇ ਤਰ੍ਹਾਂ ਪ੍ਰਚਾਰ ਕਰਦੇ ਕਰਾਂਦੇ ਸ੍ਰੀ ਅੰਮ੍ਰਿਤਸਰ ਜੀ ਆਏ। ਪ੍ਰਧਾਨ ਸ਼੍ਰੋਮਣੀ ਗੁਰਦੁਆਰਾ ਪਰਬੰਧਕ ਕਮੇਟੀ ਪਾਸ ਆ ਕੇ ਬੇਨਤੀ ਕੀਤੀ

ਕਿ ਇਹ ਦਾਸ ਐਸ ਵੇਲੇ ਪੰਥ ਦੀ ਔਕੜ ਵਿਚ ਹਰ ਤਰ੍ਹਾਂ ਦੀ ਸੇਵਾ ਲਈ ਤਿਆਰ ਹੈ। ਜੇਕਰ ਇਹ ਸਰੀਰ ਗੁਰ ਸੇਵਾ ਵਿਚ ਅਰਪਣ ਹੋ ਜਾਵੇ ਤਾਂ ਏਸ ਦੁਨੀਆਂ ਵਿਚ ਇਸ ਤੋਂ ਵੱਡਾ ਹੋਰ ਕੋਈ ਲਾਹਾ ਨਹੀਂ। ਪਰਧਾਨ ਸਾਹਿਬ ਨੇ (ਜੋ ਉਸ ਵੇਲੇ ਸ: ਹਰਚੰਦ ਸਿੰਘ ਜੀ ਰਈਸ ਸਨ) ਅਗੋਂ ਬੇਨਤੀ ਕੀਤੀ ਕਿ ਮਹਾਰਾਜ ਤੁਹਾਡਾ ਇਕ ਸ਼ਰੀਰ ਜੇਕਰ ਇਸੇ ਤਰ੍ਹਾਂ ਪਰਚਾਰ ਕਰਦਾ ਰਹੇ ਤਾਂ ਲਖਾਂ ਆਪਣੇ ਵਰਗੇ ਤਿਆਰ ਕਰ ਦੇਵੇਗਾ। ਜੇਕਰ ਤੁਸੀਂ ਭੀ ਸਰਕਾਰ ਦੇ ਸ਼ਿਕਾਰ ਹੋ ਗਏ ਤਾਂ ਓਹ ਕੰਮ ਬੰਦ ਹੋ ਜਾਵੇਗਾ। ਪ੍ਰਧਾਨ ਸਾਹਿਬ ਨੇ ਉਨ੍ਹਾਂ ਦੇ ਚਾਬੀਆਂ ਵਾਲੇ ਮੁਆਮਲੇ ਵਿਚ ਬੇਅੰਤ ਪ੍ਰਚਾਰ ਦੁਆਰਾ ਸਹਾਇਤਾ ਦਾ ਧੰਨਵਾਦ ਕਰਕੇ ਸ਼ਲਾਘਾ ਕੀਤੀ। ਇਨ੍ਹੀਂ ਦਿਨੀਂ ਭੇਣੀ, ਵੜਿੰਗ, ਤਖਤੂਪੁਰੇ, ਸ੍ਰੀ ਮੁਕਤਸਰ ਅਤਿਅੰਤ ਭਾਰੀ ਦੀਵਾਨ ਸਜਾਏ ਸਨ।

ਉਥੋਂ ਫੇਰ ਵਿਚਰਦੇ ੨ ਕਥਾ ਕੀਰਤਨ, ਪ੍ਰਚਾਰ ਕਰਦੇ ਮਾਲਵੇ ਵਿਚ ਆ ਗਏ। ਪਿੰਡ ਰੋੜੇ ਵਿਚ ਇਕ ਬੜੀ ਜਪ ਤਪ ਤੇ ਸਤ ਵਾਲੀ ਬੀਬੀ ਮਾਨ ਕੌਰ ਸੀ ਜਿਸ ਨੇ ਆਪਣੀ ਉਮਰ ਦੇ ਪੰਜਵੇਂ ਸਾਲ ਤੋਂ ਹੀ ਨਾਮ ਅਭਿਆਸ ਅਰੰਭ ਕੀਤਾ ਸੀ, ਪੂਰਾ ੧੦੦ ਸਾਲ ਇਕੋ ਨਾਮ ਰਸ ਵਿਚ ਲੀਣ ਰਹਿ ਕੇ ੧੦੫ ਬਰਸ ਦੀ ਆਯੂ ਵਿਚ ਸਵਾਸ ਛੱਡੇ ਸਨ। ਸੰਤ ਇਸ ਬੀਬੀ ਦੇ ਦੁਸਹਿਰੇ ਉਤੇ ਰੋੜੀਂ ਆਏ ਤੇ ਇਥੇ ਆ ਕੇ ਉਸੇ ਦੀ ਯਾਦ ਵਿਚ ਥੇਹ ਉਤੇ ਸਕੂਲ ਦਾ ਨਿਸ਼ਾਨ ਗਡਿਆ। ੮ ਮਾਘ ੧੯੧੯ ਨੂੰ ਰੋੜੇ ਪਿੰਡ ਦੇ ਸਕੂਲ ਦਾ ਜੋ ਪੱਕੀ ਸੜਕ ਉਤੇ ਥੇਹ ਉਤੇ ਹੈ, ਨਾਮ ਸੰਤਾਂ ਦੇ ਮੁਖਾਰਬਿੰਦ ਤੋਂ ਰਖਾਇਆ। ਸੰਤਾਂ ਨੇ 'ਸ੍ਰੀ ਗੁਰੂ ਤੇਗ ਬਹਾਦਰ ਖਾਲਸਾ ਸਕੂਲ ਰੋੜੇ' ਨਾਮ ਰਖਿਆ। ਹੁਣ ਇਹ ਪ੍ਰਸਿੱਧ ਹਾਈ ਸਕੂਲ ਹੈ। ਇਲਾਕੇ ਵਿਚ ਵਿਚਰਦੇ ਰਹੇ। ਰਾਮ ਗੜ੍ਹ ਵਿਚ ਦੀਵਾਨ ਲਗਾ ਹੋਇਆ ਸੀ। ਸੰਤ ਕਥਾ ਕਰ ਰਹੇ ਸਨ। ਕਥਾ ਦਾ ਭੋਗ ਪਿਆ। ਇਕ ਪ੍ਰੇਮੀ ਨੇ ਮੇਹਣਾ ਮਾਰ ਕੇ ਕਿਹਾ ਕਿ ਤੁਹਾਡੀ ਕਥਾ ਦਾ ਕੀ ਲਾਭ ਹੈ ਜਦ ਕਿ ਤੁਸਾਂ ਪਗੜੀ ਅਜੇ ਤਕ ਕਾਲੀ ਨਹੀਂ ਬੰਨ੍ਹੀਂ। ਸੰਤਾਂ ਕਿਹਾ, ਕਥਾ ਦਾ ਪਗੜੀ ਨਾਲ ਤਾਂ ਏਡਾ ਸੰਬੰਧ ਨਹੀਂ ਪ੍ਰੰਤੂ ਪ੍ਰੇਮੀਆ, ਤੇਰੀ ਸ਼ੰਕਾ ਕੁਝ ਅਰਥ ਰੱਖਦੀ ਹੈ। ਸਾਨੂੰ ਕੋਈ ਉਜ਼ਰ ਨਹੀਂ ਹੈ। ਖਾਲਸੇ ਲਈ ਤਿੰਨੇ ਰੰਗ ਪਰਵਾਣ ਹਨ—ਸੁਰਮਈ, ਚਿੱਟਾ ਤੇ ਬਸੰਤੀ। ਖਾਲਸਾ ਕਦੀ ਸੋਗ ਵਿਚ ਨਹੀਂ ਆਉਂਦਾ, ਖਾਲਸਾ ਸਦਾ ਉਤਸ਼ਾਹ ਅਤੇ ਅਨੰਦ

ਵਿਚ ਰਹਿੰਦਾ ਹੈ। ਸੁਰਮਈ ਰੰਗ ਖਾਲਸੇ ਨੇ ਇਸ ਕਰਕੇ ਨਹੀਂ ਧਾਰਿਆ ਕਿ ਇਹ ਸੋਗ ਵਿਚ ਹਨ। ਇਹ ਇਕ ਖਾਸ ਮਤਲਬ ਲਈ ਕੌਮ ਦੀ ਜਥੇਬੰਦੀ ਦਾ ਚਿੰਨ੍ਹ ਆਸ ਅਰਸੇ ਲਈ ਹੈ। ਜਦ ਉਹ ਮਤਲਬ ਪੂਰਾ ਹੋ ਜਾਵੇ ਤਾਂ ਉਸ ਚਿੰਨ੍ਹ ਨੂੰ ਜੱਫਾ ਨਹੀਂ ਮਾਰਨਾ। ਉਸ ਛੋਟੀ ਜੱਥੇਬੰਦੀ ਲਈ ਜੇ ਕੋਈ ਹੋਰ ਨਿਸ਼ਾਨਾ ਨਾ ਰਹੇ ਤਾਂ ਜਾਰੀ ਰਖਣਾ ਭੀ ਲਾਭਦਾਇਕ ਨਹੀਂ। ਸੋ ਪ੍ਰੇਮੀਆ, ਸਾਡੇ ਲਈ ਪਗੜੀਆਂ ਦੇ ਰੰਗ ਕੋਈ ਭਰਮ ਨਹੀਂ ਰਖਦੇ। ਇਸ ਤਰ੍ਹਾਂ ਫੇਰ ਉਥੋਂ ਚਾਲੇ ਪਾ ਕੇ ਇਲਾਕੇ ਵਿਚ ਅੰਮ੍ਰਿਤ ਪ੍ਰਚਾਰ ਕਰਦੇ ਬਿਲਾਸਪੁਰ ਆਏ। ਦੀਵਾਨੇ ਗਏ। ਤਖਤੂ ਪੁਰੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਦੇ ਮੱਧ ਵਿਚ ਆਉਣ ਦਾ ਅਖੰਡ ਪਾਠ ਕੀਤਾ, ਉਥੋਂ ਫੇਰ ਵਿਚਰਦੇ ਵਿਚਰਦੇ ਭਿੰਡਰੀਂ ਆਏ। ਭਿੰਡਰੀਂ 'ਅਖੰਡ ਪ੍ਰਕਾਸ਼' ਗੁਰਦੁਆਰੇ ਦੀ, ਜੋ ੧੦੧ ਅਖੰਡ ਪਾਠਾਂ ਦੀ ਯਾਦ ਵਿਚ ਸੰਗਤਾਂ ਬਨਾਵਣ ਦਾ ਗੁਰਮਤਾ ਪਾਸ ਕੀਤਾ ਸੀ, ਸੇਵਾ ਅਰੰਭੀ। ਆਪ ਇੱਟਾਂ ਢੋਇਆ ਕਰਦੇ। ਆਪ ਵਿਚ ਲੱਗ ਕੇ ਕੰਮ ਕੀਤਾ ਕਰਦੇ। ਇਨ੍ਹੀਂ ਦਿਨੀਂ ਹੀ ਗੁਰੂ ਕੇ ਬਾਗ਼ ਦਾ ਮੋਰਚਾ ਲੱਗਾ ਹੋਇਆ ਸੀ। ਸੰਤਾਂ ਨੇ ਪ੍ਰੇਰ ਕੇ ਹੋਰ ਭੀ ਬਹੁਤ ਸਿੰਘ ਭੇਜੇ। ਪਰ ਨਾਲ ਆਪਣੇ ਨਿਕਟਵਰਤੀ ਦੋ ਸੱਜਣ ਆਪਣੇ ਜੱਥੇ ਵਿਚੋਂ ਭੇਜੇ, ਜੇਹਾ ਕਿ ਭਾ: ਹਜ਼ੂਰਾ ਸਿੰਘ ਜੀ, ਭਾਈ ਕਰਤਾਰ ਸਿੰਘ ਲਲਤੋਂ, ਭਾਈ ਕਰਤਾਰ ਸਿੰਘ ਪੱਤੋ ਆਦਿ। ਜਦ ਤਕ ਮੋਰਚਾ ਜਾਰੀ ਰਿਹਾ ਉਹ ਹਰ ਤਰ੍ਹਾਂ ਦੀ ਸਹਾਇਤਾ ਕਰਦੇ ਰਹੇ। ਭਿੰਡਰੀਂ ਆ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਿਆ ਦਾ ਭੋਗ ਪਾਇਆ। ਬੜਾ ਦੀਵਾਨ ਸਜਿਆ। ਸਾਰੇ ਇਲਾਕੇ ਦੀ ਸੰਗਤਿ ਹੁਮ ਹੁਮਾ ਕੇ ਆਈ। ਸੈਂਕੜੇ ਆਦਮੀਆਂ ਅੰਮ੍ਰਿਤ ਪਾਨ ਕੀਤਾ ਤੇ ਸਿੰਘ ਸਜ ਗਏ। ਉਧਰ 'ਅਖੰਡ ਪ੍ਰਕਾਸ਼' ਗੁਰਦੁਆਰਾ ਭੀ ਤਕਰੀਬਨ ਬਣ ਚੁਕਾ ਸੀ। ਸੇਵਾ ਮੁਕੰਮਲ ਹੋ ਗਈ ਸੀ। ਭੋਗ ਤੋਂ ਪਿਛੋਂ ਸੰਤ ਕੁਝ ਸਮਾਂ ਇਥੇ ਹੀ ਰਹੇ।

## ਨਾਮ ਬੀਜ ਦਾ ਤੇਰ੍ਹਵਾਂ ਛੱਟਾ

ਸੰਤ ਅਜੇ ਭਿੰਡਰੀਂ ਹੀ ਸਨ। ਸੰਥਿਆ ਵਿਚਾਰਨ ਵਾਲੇ ਗੁਰਬਾਣੀ ਦੀ ਸੋਝੀ ਹਾਸਲ ਕਰਨ ਦੇ ਅਭਿਲਾਖੀ ਇਕ ਇਕ ਕਰਕੇ ਇਕੱਠੇ ਹੁੰਦੇ ਗਏ। ਜਦ ੨੦ ਕੁ ਹੋ ਗਏ ਤਾਂ ਭਿੰਡਰੀਂ ਹੀ ਸ੍ਰੀ ਅਖੰਡ ਪਾਠ ਦਾ ਭੋਗ ਪਾ ਕੇ ਸੰਥਿਆ ਆਰੰਭ ਦਿਤੀ। ਸੰਤਾਂ ਕਿਹਾ ਗੁਰਬਾਣੀ ਵਿਚਾਰ ਵੇਲੇ ਕ੍ਰਿਸੇ ਵਿਵਹਾਰਕ ਸਿੱਧੀ ਜਾਂ ਕਿਸੇ

ਹੋਰ ਤਰ੍ਹਾਂ ਦੀ ਤਾਕਤ ਜਾਂ ਸਿਧੀ ਦੀ ਇੱਛਾ ਨਹੀਂ ਰੱਖਣੀ ਚਾਹੀਦੀ। ਕੇਵਲ 'ਨਿਜ ਸਾਧਨ' 'ਸ੍ਵੈ ਪ੍ਰਾਪਤੀ' 'ਨਿਜ ਸਰੂਪ' ਵਿਚ ਲੀਣ ਹੋਣਾ ਹੀ ਨਿਸ਼ਾਨਾ ਰੱਖਣਾ ਚਾਹੀਦਾ ਹੈ। ਜੇਹੜੇ ਆਦਮੀ ਵਿਵਹਾਰਕ ਇੱਛਾ ਜਾਂ ਹੋਰ ਕਰਾਮਾਤਾਂ ਆਦਿ ਵਿਚ ਫਸ ਜਾਂਦੇ ਹਨ ਉਹ ਪੂਰਨ ਪਤੀ ਦੇ ਦੀਦਾਰ ਤੇ ਉਸ ਦਾ ਵਸਾਲ ਨਹੀਂ ਹਾਸਲ ਕਰ ਸਕਦੇ।

ਕਹੁ ਕਬੀਰ ਜਾ ਕੈ ਮਸਤਕਿ ਭਾਗੁ॥

ਸਭ ਪਰਹਰਿ ਤਾ ਕਉ ਮਿਲੈ ਸੁਹਾਗੁ॥

ਕੋਈ ਰਾਜੀ ਆਪਣੀ ਰਾਜਧਾਨੀ ਤੋਂ ਵਿਦਾ ਹੋ ਕੇ ਕਿਸੇ ਦੁਰਾਡੇ ਦੇਸ ਨੂੰ ਫ਼ਤਹ ਕਰਨ ਗਿਆ। ਰਾਣੀਆਂ ਤੇ ਪ੍ਰਵਾਰ ਸਭ ਨੂੰ ਪਿਛਲੇ ਸ਼ਹਿਰ ਵਿਚ ਹੀ ਰਹਿਣ ਦਿਤਾ। ਜਦ ਉਹ ਦੇਸ ਦੀ ਫ਼ਤਹ ਪਾ ਚੁਕਾ ਤਾਂ ਰਾਜੇ ਨੇ ਰਾਣੀਆਂ ਨੂੰ ਚਿੱਠੀ ਲਿਖੀ ਕਿ ਜੋ ਜੋ ਸੁਗਾਤਾਂ ਦੀ ਤੁਹਾਨੂੰ ਇਧਰੋਂ ਲੋੜ ਹੋਵੇ ਲਿਖੋ ਮੈਂ ਲਈ ਆਵਾਂਗਾ। ਕਿਸੇ ਰਾਣੀ ਨੇ ਕੁਝ ਲਿਖਿਆ ਕਿਸੇ ਨੇ ਕੁਝ। ਸਭ ਨੇ ਆਪਣਾ ਟਿੱਲ ਲਾ ਕੇ ਕੀਮਤੀ ਤੋਂ ਕੀਮਤੀ ਚੀਜ਼ ਲਿਖੀ ਪਰੰਤੂ ਇਕ ਬੁਧਵਾਨ ਰਾਣੀ ਨੇ ਕਾਗ਼ਜ਼ ਲੈ ਕੇ ਉਤੇ ਲਾਲ ਟਿਮਕਣਾ ਲਾ ਕੇ 'ਸ' ਅਖਰ ਲਿਖ ਦਿਤਾ। ਰਾਜੇ ਨੇ ਵਜ਼ੀਰ ਨੂੰ ਸੱਦਕੇ ਉਸਦੇ ਅਰਥ ਪੁਛੇ। ਵਜ਼ੀਰ ਨੇ ਕਿਹਾ ਕਿ ਉਸ ਨੂੰ ਸਭ ਤੋਂ ਵਡੀ ਚੀਜ਼ ਆਪ ਜੀ ਦੇ ਸਰੂਪ ਦੀ, ਦੀਦਾਰ ਦੀ ਇੱਛਾ ਹੈ। ਰਾਜਾ ਬਹੁਤ ਪ੍ਰਸੰਨ ਹੋਇਆ। ਬੜੇ ਤੁਹਫੇ ਤਹਾਇਫ਼ ਲੈ ਕੇ ਉਸੇ ਰਾਣੀ ਕੋਲ ਹੀ ਗਿਆ। ਇਸੇ ਤਰ੍ਹਾਂ ਰਿਧੀਆਂ ਸਿਧੀਆਂ ਦੀ ਇੱਛਾ ਕਰਨ ਵਾਲਿਆਂ ਨੂੰ ਅਕਾਲ ਪੁਰਖ ਨਹੀਂ ਮਿਲਦਾ:-

ਰਾਜੁ ਨ ਚਾਹਉ, ਮੁਕਤਿ ਨ ਚਾਹਉ,

ਮਨਿ ਪ੍ਰੀਤਿ ਚਰਨਿ ਕਮਲਾਰੇ॥

ਸੋ ਗੁਰਬਾਣੀ ਦੇ ਵਿਚਾਰ ਵੇਲੇ ਕੀਰਤਨ ਵੇਲੇ ਅਕਾਲ ਪੁਰਖ ਹੀ ਨਿਸ਼ਾਨਾ ਰਖਣਾ ਚਾਹੀਦਾ ਹੈ। ਉਹ ਕਿਤੇ ਬਾਹਰ ਨਹੀਂ, ਉਹ ਸਾਡੇ ਅੰਦਰ ਹੈ:-

ਘਟ ਘਟ ਮੈ ਹਰਿ ਜੂ ਬਸੈ ਸੰਤਨ ਕਹਿਓ ਪੁਕਾਰਿ॥

[ਸਲੋਕ ਮ: ੯

ਘਟਿ ਘਟਿ ਬ੍ਰਹਮੁ ਪਸਾਰਿਆ ਭਾਈ ਪੇਖੈ ਸੁਣੈ ਹਜੂਰਿ॥

[ਸੋਰਠਿ ਮ: ੫

ਜਲਿ ਥਲਿ ਪੂਰਨ ਅੰਤਰਜਾਮੀ॥
ਘਟਿ ਘਟਿ ਰਵਿਆ ਅਛਲ ਸੁਆਮੀ॥

[ਮਾਰੂ ਮ: ੫

# ਆਬੇ–ਹਯਾਤ

ਜਿਸ ਆਬੇ–ਹਯਾਤ ਨੂੰ ਸਿਕੰਦਰ ਕਿਤੋਂ ਬਾਹਰੋਂ ਲਭਣ ਗਿਆ ਸੀ ਉਹ ਸਾਡੇ ਅੰਦਰ ਹੀ ਹੈ। ਕਹਿੰਦੇ ਹਨ ਕਿ ਸਿਕੰਦਰ ਨੇ ਆਬੇ–ਹਯਾਤ ਦੀ ਢੂੰਡ ਵਿਚ ਕਈ ਪਹਾੜ ਚੀਰੇ, ਰਾਖਸ਼ਾਂ ਨਾਲ ਯੁਧ ਕੀਤਾ, ਬੜੀਆਂ ਔਕੁੜਾਂ ਸਹਿ ਕੇ ਅੰਮ੍ਰਿਤ–ਕੁੰਡ ਉਤੇ ਪੁਜਾ, ਉਸ ਦੇ ਆਲੇ ਦੁਆਲੇ ਸੱਪਾਂ ਦੇ ਕੁੰਡਲ ਸਨ। ਸ਼ਸਤਰਾਂ ਨਾਲ ਕੱਟ ਕੇ ਅੱਗੇ ਲੰਘਿਆ ਤਾਂ ਇਕ ਚੱਕਰ ਫਿਰਦਾ ਡਿੱਠਾ। ਉਸ ਨੂੰ ਬੰਦ ਕੀਤਾ। ਆਬੇ–ਹਯਾਤ ਪੀਣ ਲੱਗਾ। ਹਾਸੇ ਦੀ ਆਵਾਜ਼ ਆਈ, ਫ਼ਰਿਸ਼ਤਿਆਂ ਨੇ ਸਭਾ ਲਾ ਕੇ ਉਸ ਨੂੰ ਧੋਖਾ ਦੇਣ ਦੀ ਕੋਸ਼ਿਸ਼ ਕੀਤੀ। ਉਰਵਸ਼ੀ ਗਲੀ ਸੜੀ ਗ੍ਰਿੱਧ ਦਾ ਰੂਪ ਧਾਰ ਕੇ ਆਈ ਤੇ ਆਬੇ–ਹਯਾਤ ਪੀਣ ਲੱਗ ਪਈ। ਸਿਕੰਦਰ ਨੂੰ ਸ਼ੰਕਾ ਫੁਰੀ ਕਿ ਇਹ ਆਬੇ–ਹਯਾਤ ਪੀ ਕੇ ਗ੍ਰਿੱਧ ਦਾ ਇਹ ਹਾਲ ਹੀ ਹੈ ਤਾਂ ਇਸ ਦੇ ਪਾਣ ਦਾ ਕੀ ਲਾਭ ? ਉਸ ਦੀ ਭੈੜੀ ਦਸ਼ਾ ਵੇਖ ਕੇ ਅੰਮ੍ਰਿਤ ਪੀਣੋਂ ਹਟ ਗਿਆ:–

ਕਰ ਮਹਿ ਅੰਮ੍ਰਿਤੁ ਆਣਿ ਨਿਸਾਰਿਓ॥
ਖਿਸਰਿ ਗਇਓ ਭੂਮ ਪਰਿ ਡਾਰਿਓ॥

ਇਹ ਅੰਮ੍ਰਿਤ ਕਿਥੇ ਹੈ ?

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ
ਸੁ ਅੰਮ੍ਰਿਤੁ ਗੁਰ ਤੇ ਪਾਇਆ॥

ਗੁਰਬਾਣੀ ਦੇ ਕੀਰਤਨ ਨਾਲ ਇਹ ਅੰਮ੍ਰਿਤ ਸਾਡੇ ਅੰਦਰੋਂ ਹੀ ਲਭ ਪੈਂਦਾ ਹੈ। ਪੰਜ ਕੋਸ਼ ਪਹਾੜ ਹਨ। ਇੰਦਰੀਆਂ ਦੇਵਤੇ ਹਨ, ਕਾਮ ਕਰੋਧ ਆਦਿ ਸ਼ਰਪ ਹਨ। ਮਨ ਦਾ ਹਰ ਵੇਲੇ ਟੁਰਦੇ ਰਹਿਣਾ ਚੱਕਰ ਹੈ। ਆਬੇ ਹਯਾਤ ਆਤਮਾਨੰਦ ਹੈ।

ਘਰ ਹੀ ਮਹਿ ਅੰਮ੍ਰਿਤੁ ਭਰਪੂਰੁ ਹੈ,
ਮਨਮੁਖਾ ਸਾਦੁ ਨ ਪਾਇਆ॥

* * * *

ਨਾਨਕ ਅੰਮ੍ਰਿਤੁ ਮਨੈ ਮਾਹਿ ਪਾਈਐ ਗੁਰ ਪਰਸਾਦਿ॥

* * * *

ਘਟਿ ਹੀ ਮਹਿ ਅੰਮ੍ਰਿਤੁ ਭਰਪੂਰੇ॥

ਮਾਇਆ ਰੂਪੀ ਉਰਵਸ਼ੀ, ਮਿਥਿਆ ਦ੍ਰਿਸ਼ਟ ਰੂਪ ਗਿੱਧ ਬਣ ਕੇ ਬ੍ਰਹਮ ਸਰੂਪ ਵਿਚ ਦੋਖ ਦ੍ਰਿਸ਼ਟੀ ਜੋ ਦਿਖਾਉਣੀ ਹੈ ਇਹ ਸਰੀਰ ਵਿਚ ਪਾਕ ਪੈਣੀ ਹੈ। ਪੰਖ ਇਕ ਨਾ ਰਹਿਣਾ, ਸ਼ੁਭ ਉਦਮ ਨਾ ਰਹਿਣਾ ਹੈ। ਸਿਕੰਦਰ ਜੀਵ ਹੈ, ਭਰਮ ਕਰਕੇ ਮਨ ਰੂਪੀ ਹੱਥ ਵਿਚੋਂ ਬ੍ਰਹਮ ਦੀ ਸਨਮੁਖਤਾ ਤਿਆਗਣੀ ਹੱਥ ਵਿਚੋਂ ਅੰਮ੍ਰਿਤ ਛੁਟ ਜਾਣਾ ਹੈ।

ਤਪੁ ਕਰਤੇ ਤਪਸੀ ਭੂਲਾਏ॥ ਪੰਡਿਤ ਮੋਹੇ ਲੋਭਿ ਸਬਾਏ॥

ਪੰਜ ਕੋਸ਼ ਹਨ, ਪੰਜ ਪੜਦੇ :—

ਅੰਨ ਮਯ ਕੋਸ਼ (ਸਥੂਲ ਸਰੀਰ), ਪ੍ਰਾਣ ਮਯ ਕੋਸ਼ (ਪੰਜਾਂ ਪ੍ਰਾਣਾਂ ਦੀ ਗਰਦਸ਼), ਮਨੋ ਮਯ ਕੋਸ਼ (ਪੰਜ ਕਰਮ ਇੰਦਰੇ ਤੇ ਮਨ), ਇਹ ਤਿੰਨੇ ਸੂਖਮ ਸਰੀਰ ਵਿਚ ਹਨ, ਵਿਗਿਆਨ ਮਯ ਕੋਸ਼ ਤੇ ਅਨੰਦ ਮਯ ਕੋਸ਼। ਇਸ ਤਰ੍ਹਾਂ ਵਿਦਿਆਰਥੀਆਂ ਨੂੰ ਰਾਹੇ ਪਾ ਕੇ ਸੰਥਿਆ ਅਰੰਭ ਦਿਤੀ। ਇਲਾਕੇ ਵਿਚ ਪ੍ਰਚਾਰ ਕਰਦੇ ਸੰਤ ਸ੍ਰੀ ਨਾਨਕ ਸਰ ਤਖਤੂ ਪੁਰੇ ਪਹੁੰਚੇ। ਉਥੇ ਪਤਾ ਲਗਾ ਕਿ ਸਿੰਘਾਂ ਨੇ ਫੈਸਲਾ ਕੀਤਾ ਹੈ ਕਿ ਸ੍ਰੀ ਮੁਕਤਸਰ ਪੁਜਾਰੀਆਂ ਦੀਆਂ ਕੁਰੀਤੀਆਂ ਦਾ ਖਾਤਮਾ ਕਰ ਦਿਤਾ ਜਾਵੇ ਤੇ ਸ੍ਰੀ ਦਰਬਾਰ ਸਾਹਿਬ ਮੁਕਤਸਰ ਦਾ ਕਬਜ਼ਾ ਲੈ ਲੀਤਾ ਜਾਵੇ। ਸੰਤਾਂ ਨੇ ਇਹ ਸੋਚ ਕੇ ਕਿ ਕਿਤੇ ਫ਼ਸਾਦ ਨਾ ਹੋ ਜਾਵੇ ਤੇ ਸਿੰਘਾਂ ਦਾ ਨੁਕਸਾਨ ਨਾ ਹੋਵੇ, ਫੈਸਲਾ ਕੀਤਾ ਕਿ ਪੁਜਾਰੀਆਂ ਨੂੰ ਕੁਝ ਸਮਝਾਇਆ ਬੁਝਾਇਆ ਜਾਵੇ। ਸੰਤ ਸਿੰਘਾਂ ਦੇ ਜੱਥੇ ਦੀ ਸਰ-ਕਰਦਗੀ ਵਿਚ ਦਰਬਾਰ ਸਾਹਿਬ ਨੂੰ ਗਏ ਤੇ ਜਾ ਕੇ ਅਖੰਡ ਪਾਠ ਰੱਖ ਦਿੱਤੇ। ਪੁਜਾਰੀ ਡਾਂਗਾਂ ਛਵ੍ਹੀਆਂ ਲੈ ਕੇ ਅਕਾਲੀਆਂ ਨੂੰ ਮਾਰਨ ਆਏ। ਸੰਤਾਂ ਹੱਥ ਜੋੜ ਕੇ ਉਨ੍ਹਾਂ ਅਗੇ ਬੇਨਤੀ ਕੀਤੀ ਕਿ ਤੁਸੀਂ ਗੁਰੂ ਦੇ ਸਿੰਘ ਸੂਰਮੇ ਬੜੇ ਬਹਾਦਰ ਹੋ। ਇਕ ਬਚਨ ਸੁਣ ਲਵੋ। ਸੇਵਾਦਾਰ ਉਹੋ

ਹੋ ਸਕਦਾ ਹੈ ਜਿਸ ਵਿਚ ਸੇਵਾ ਦਾ ਯੋਗਤਾ ਹੋਵੇ। ਤਸੀਲਦਾਰ ਸਰਕਾਰ ਕਿਸੇ ਨੂੰ ਤਦ ਹੀ ਬਣਾਂਦੀ ਹੈ ਜਦ ਉਸ ਵਿਚ ਤਸੀਲਦਾਰੀ ਦੇ ਗੁਣ ਹੋਣ। ਜਦੋਂ ਉਹ ਤਸੀਲਦਾਰੀ ਦੇ ਕੰਮ ਵਿਚ ਢਿਲ ਕਰਦਾ ਹੈ ਤਾਂ ਸਰਕਾਰ ਉਸ ਨੂੰ ਉਤਾਰੂ ਕਰ ਦਿੰਦੀ ਹੈ। ਇਹੋ ਹਾਲ ਗੁਰਦੁਆਰੇ ਦੇ ਸੇਵਾਦਾਰਾਂ ਦਾ ਹੈ। ਇਸ ਤਰ੍ਹਾਂ ਸੰਤਾਂ ਨੇ ਪੁਜਾਰੀਆਂ ਦੇ ਕਈ ਜੱਥੇ ਠੰਡੇ ਕੀਤੇ ਤੇ ਪ੍ਰੇਸ ਦੇ ਬਚਨ ਬਿਲਾਸ ਕਰਕੇ ਧੀਰਜ ਦਿਲਾਈ। ਜਦ ਸ੍ਰੀ ਅਖੰਡ ਪਾਠ ਦਾ ਭੋਗ ਪਿਆ ਤਾਂ ਸੰਤ ਤੇ ਇਕ ਹੋਰ ਅਕਾਲੀ ਸਿੰਘ ਭੋਗ ਦੇ ਸਲੋਕ ਪੜ੍ਹ ਰਹੇ ਸਨ। ਮੁੰਦਾਵਣੀ ਪੜ੍ਹੀ ਹੀ ਸੀ ਕਿ ਇਕ ਅਕਾਲੀ ਸਿੰਘ ਨੇ ਵਿਚਕਾਰੋਂ ਅੱਧੋ ਅੱਧ ਬੀੜ ਕਰ ਦਿੱਤੀ। ਰਾਗ ਮਾਲਾ ਨਾ ਪੜ੍ਹੀ। ਸੰਤਾਂ ਨੇ ਬਹੁਤ ਬੁਰਾ ਮਨਾਇਆ। ਚੁਪ ਕੀਤੇ ਉਠ ਕੇ ਆਪਣੇ ਆਸਣ ਅਸਥਾਨ ਉਤੇ ਆ ਗਏ। ਸੰਤ ਮੱਘਰ ਸਿੰਘ ਰਾਮ ਗੜ੍ਹ ਵਾਲੇ ਤੇ ਸ: ਤੇਜਾ ਸਿੰਘ ਸਮੁੰਦਰੀ ਤੇ ਹੋਰ ਕਈ ਸਿੰਘ ਸੰਤਾਂ ਪਾਸ ਗਏ। ਸੰਤਾਂ ਕਿਹਾ ਕਿ ਮੈਂ ਰਾਗ ਮਾਲਾ ਦੇ ਨਾ ਪੜ੍ਹਨ ਨੂੰ ਅਧੂਰਾ ਪਾਠ ਸਮਝਦਾ ਹਾਂ। ਛਡਣ ਵਾਲਿਆਂ ਨੂੰ ਦੋਸ਼ ਲਗਦਾ ਹੈ। ਇਸ ਲਈ ਸਿੰਘ ਅਰਦਾਸ ਕਰਨ ਕਿ ਰਾਗ ਮਾਲਾ ਦੇ ਛੱਡਣ ਦਾ ਮੈਨੂੰ ਕੋਈ ਦੋਸ਼ ਨਾ ਲੱਗੇ। ਸੰਗਤ ਨੇ ਇਸੇ ਤਰ੍ਹਾਂ ਕੀਤਾ। ਸੰਤਾਂ ਦਾ ਮਨ ਕੁਝ ਹੌਲਾ ਹੋਇਆ। ਕਈ ਦਿਨ ਪ੍ਰਚਾਰ ਕੀਤਾ। ਬੇਅੰਤ ਸਿੰਘਾਂ ਨੂੰ ਅੰਮ੍ਰਿਤ ਛਕਾਇਆ। ਮੁਕਤਸਰ ਦਰਬਾਰ ਸਾਹਿਬ ਦਾ ਖਾਲਸੇ ਨੂੰ ਪੂਰ ਅਮਨ ਕਬਜ਼ਾ ਦਿਵਾਣ ਦਾ ਸਿਹਰਾ ਸੰਤ ਜੀ ਮਹਾਰਾਜ ਸਿਰ ਹੀ ਹੈ। ਗਿੱਲੀਂ ਆਏ, ਗੁਰਦੁਆਰਾ ਬਨਾਣ ਵਾਸਤੇ ਸਿੰਘਾਂ ਨੂੰ ਮਾਇਆ ਇਕੱਤ੍ਰ ਕਰਕੇ ਦਿੱਤੀ। ਮੋਗੇ ਤੋਂ ਹੁੰਦੇ ਹੋਏ ਪਿੰਡ ਤਰਖਾਣ ਵੱਧ ਆਏ। ਸੰਤ ਪ੍ਰੇਮ ਵਿਚ ਕੀਰਤਨ ਕਰ ਰਹੇ ਸਨ। ਇਕ ਮੁਸਲਮਾਨ ਫੱਕਰ ਅਚਾਨਕ ਆ ਨਿਕਲਿਆ। ਕੀਰਤਨ ਵਿਚ ਇਤਨਾ ਮਸਤ ਹੋਇਆ ਕਿ ਸੰਤਾਂ ਨੂੰ ਧੰਨ ਧੰਨ ਕਰਨ ਲਗ ਪਿਆ। ਮਸਤੀ ਵਿਚ ਆ ਕੇ ਸਤਿਗੁਰ ਨਾਨਕ ਦੇਵ ਜੀ ਦੀ ਬਾਣੀ ਦੀ ਬੜੀ ਮਹਿਮਾ ਕੀਤੀ। ਇਕ ਸਿੰਘ ਦਾਹੜੀ ਮੁਨਾਇਆ ਕਰਦਾ ਸੀ। ਉਸ ਨੂੰ ਸੰਤਾਂ ਕਿਹਾ: ਪ੍ਰੇਮੀਆਂ! ਦਾੜ੍ਹੀ ਕਿਉਂ ਮੁਨਾਨਾ ਹੈਂ ਤੇ ਇਹ ਕੰਠਾ ਸੋਇਨੇ ਦਾ ਗਲ ਕਿਉਂ ਪਾਇਆ ਹੈ ? ਉਸ ਨੇ ਕਿਹਾ ਕਿ ਤੁਹਾਡੇ ਅਗੇ ਝੂਠ ਕੀ ਬੋਲਣਾ ਹੈ, ਇਹ ਸਭ ਕੁਝ ਸੋਹਣਾ ਲਗਣ ਲਈ ਕੀਤਾ ਹੈ। ਸੰਤਾਂ ਕਿਹਾ: ਸੋਹਣਿਆਂ! ਸੋਹਣੇ ਏਦਾਂ ਨਹੀਂ ਬਣੀਦਾ। ਕੇਸ ਦਾੜ੍ਹੀ ਰੱਖੀ ਹੋਈ ਹੋਵੇ, ਭਜਨ ਕਰਦਾ ਹੋਵੇਂ, ਸਤਿਸੰਗ ਕਰੇਂ, ਕੁਸੰਗਤਿ ਤਿਆਗੇਂ, ਪੈਲੀ ਨਾ ਪੁੱਟੇਂ, ਹੱਥੀਂ ਕਿਰਤ

ਕਰੋਂ, ਦਸਵੰਧ ਕੱਢੋਂ, ਅੰਮ੍ਰਿਤ ਛਕ ਕੇ ਰਹਿਤ ਰੱਖੋਂ, ਇਸ ਤਰ੍ਹਾਂ ਸੋਹਣੇ ਕਰਮਾਂ ਨਾਲ ਸੋਹਣੇ ਬਣੀਦਾ ਹੈ। ਇਹ ਸੋਹਣੇ ਕਰਮਾਂ ਦਾ ਸੁਹੱਪਣ ਚਿਰਸਥਾਈ ਹੈ। ਦੇਹੀ ਦਾ ਸੁਹਜ ਨਾਸਵੰਤ ਹੈ। ਸੱਪ ਦੀ ਕੁੰਜ ਵਾਂਗਰ ਇਹ ਸੋਹਣੀ ਦੇਹੀ ਤਾਂ ਤਿਆਗ ਹੀ ਜਾਣੀ ਹੈ:-

ਕਬੀਰ ਗਰਬੁ ਨ ਕੀਜੀਐ ਦੇਹੀ ਦੇਖਿ ਸੁਰੰਗ॥
ਆਜੁ ਕਾਲਿ੍ ਤਜਿ ਜਾਹੁਗੇ ਜਿਉ ਕਾਂਚੁਰੀ ਭੁਯੰਗ॥

ਚੋਬਰ ਦੇ ਦਿਲ ਵਿਚ ਬਚਨ ਖੁਭ ਗਏ ਤੇ ਸੰਤਾਂ ਦੇ ਜਥੇ ਤੋਂ ਹੀ ਅੰਮ੍ਰਿਤ ਪਾਨ ਕਰ ਲਿਆ। ਭਿੰਡਰੀਂ ਹੋ ਕੇ ਫੇਰ ਸੰਤ ਸ੍ਰੀ ਦਰਬਾਰ ਸਾਹਿਬ ਕਾਰ ਸੇਵਾ ਉਤੇ ਪੁੱਜੇ। ੪ ਹਾੜ ਦੇ ਜਲੂਸ ਵਿਚ ਉਹ ਸ਼ਾਮਲ ਹੋਏ। ਕਈ ਦਿਨ ਟੋਕਰੀ ਢੋ ਢੋ ਸੇਵਾ ਕੀਤੀ। ਨਾਲ ਹੀ ਪ੍ਰਚਾਰ ਭੀ ਕਰਦੇ ਸਨ। ਉਥੋਂ ਭਿੰਡਰੀਂ ਆਏ। ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੇ ਇਕ ਸਿੰਘ ਭੇਜਿਆ ਕਿ ਮਸਤੂਆਣੇ ਦੀਵਾਨ ਉਤੇ ਦਰਸ਼ਨ ਦਿਓ। ਇਲਾਕੇ ਵਿਚ ਆਉਂਦੇ ਜਾਂਦੇ ਪ੍ਰਚਾਰ ਕਰਦੇ ਰਹੇ। ਸਮਤੂਆਣੇ ਹੋ ਕੇ ਫੇਰ ਭਿੰਡਰੀਂ ਆ ਗਏ। ਭਿੰਡਰੀਂ ਉਹਨਾਂ ਦੀ ਹਜ਼ੂਰੀ ਵਿਚ ਰਹਿਣ ਲਈ ਭਾਈ ਗੁਰਬਚਨ ਸਿੰਘ ਪ੍ਰੇਮੀ ਅਖਾੜੇ ਵਾਲਾ ਆ ਗਿਆ। ਇਸ ਵੇਲੇ ਦਾ ਦ੍ਰਿਸ਼ ਭਾਈ ਗੁਰਬਚਨ ਸਿੰਘ ਜੀ ਨੇ ਆਪ ਇਹਨਾਂ ਅੱਖਰਾਂ ਵਿਚ ਲਿਖਿਆ ਹੈ :—

ਸਾਵਣ ਦੀ ਸੰਗਰਾਂਦ ਸੰਮਤ ੧੯੮੦ ਨੂੰ ਪਿਤਾ ਜੀ ਦੀ ਆਗਿਆ ਨਾਲ ਘਰੋਂ ਉਪਰਾਮ ਹੋ ਕੇ ਨਿਤਾਣਾ, ਨਿਥਾਵਾਂ ਹੋ ਕੇ ਸੰਤਾਂ ਦੀ ਸ਼ਰਣ ਭਿੰਡਰੀਂ ਆ ਪਿਆ। ਸੰਤ ਗੁਰਦੁਆਰੇ ਕੁਟੀਆ ਵਿਚ ਬੈਠੇ ਸਨ। ਚਰਨੀਂ ਸੀਸ ਰੱਖ ਕੇ ਬੰਦਨਾ ਕਰਨ ਲਗੇ ਨੂੰ ਸੁਧ ਭੁਲ ਗਈ। ਕੁਝ ਹੋਰ ਬਚਨ ਕੀਤੇ। ਸੰਤਾਂ ਨੇ ਕਿਰਪਾ ਦ੍ਰਿਸ਼ਟੀ ਕਰਕੇ ਆਪਣੇ ਪਾਸ ਸਦਾ ਲਈ ਰੱਖ ਲਿਆ; ਅਮੋਲ ਗੋਲਾ ! ਧੰਨ ਸੰਤ, ਧੰਨ ਪ੍ਰੀਤਮ ਜੀ ਮਹਾਰਾਜ ! ਕੋਟ ਜਨਮਾਂ ਦੇ ਭਰਮਦੇ ਨੂੰ, ਬੇਅੰਤ ਪਾਪਾਂ ਵਾਲੇ ਨੂੰ, ਨਿੰਦਕ, ਵਿਭਚਾਰੀ, ਕਾਮੀ, ਕਪਟੀ, ਕ੍ਰੋਧੀ, ਹੰਕਾਰੀ, ਲੋਭ ਮੋਹ ਵਿਚ ਫਸੇ ਨੂੰ, ਵਿਸ਼ੇ ਲੰਪਟ ਅਨੇਕ ਦੋਸ਼ਾਂ ਦੇ ਭਰੇ ਹੋਏ, ਗੰਦੇ ਗਿਰੇ ਹੋਏ, ਨੀਚ, ਕੁਕਰਮੀ, ਪਤਿਤ, ਹਤਿਆਰੇ, ਰੁਲਦੇ ਫਿਰਦੇ ਨੂੰ ਜਿਸ ਨੂੰ ਕੋਈ ਢੋਈ ਨਹੀਂ ਦਿੰਦਾ ਸੀ; ਇਸਤ੍ਰੀ, ਸੰਬੰਧੀਆਂ, ਪਿਤਾ, ਭਰਾਤਾ ਨੇ ਮੂੰਹ ਨਹੀਂ ਲਾਇਆ ਸੀ, ਐਸੇ ਨਿਥਾਵੇਂ,

ਨਿਮਾਣੇ ਨੂੰ ਸੰਤ ਮਹਾਰਾਜ ਗਿਆਨਾ ਸਿੰਘ ਜੀ ਨੇ ਅਚੱਲ ਥਾਨ, ਅਚਿੰਤ ਮਾਣ, ਗਿਆਨ, ਪ੍ਰੇਮ ਨਾਮ ਨਾਲ ਲਿਵ ਲਵਾਕੇ ਨਿਹਾਲ ਕੀਤਾ। ਆਪਣੇ ਚਰਨਾਂ ਦੀ ਸ਼ਰਣ ਸਦਾ ਵਾਸਤੇ ਦਿਤੀ ਤੇ ਸਾਰੀ ਉਮਰ ਪਾਸ ਹੀ ਰਖਿਆ। ਗੁਰੂ ਨਾਨਕ ਦੇ ਦਰ ਪਹੁੰਚਣ ਲਈ ਸੰਤਾਂ ਦੀ ਸ਼ਰਣ ਲਈ। ਅਖੰਡ ਰੂਪ ਦਾ ਆਸ਼ਿਕ ਬਣਕੇ ਸਦਾ ਇਹ ਤੁਕ ਪੜ੍ਹਦਾ ਰਹਿੰਦਾ :—

'ਮਾਤਰ ਪਿਤਰ ਤਿਆਗਿ ਕੈ ਮਨੁ ਸੰਤਨ ਪਾਹਿ ਬੇਚਾਇਓ॥'

ਇਨ੍ਹਾਂ ਹੀ ਦਿਨਾਂ ਵਿਚ ਸ੍ਰੀ ਗੁਰਬਾਣੀ ਦੀ ਪਵਿਤ੍ਰ ਸੰਥਿਆ ਦਾ ਭੋਗ ਪੈ ਗਿਆ ਸੀ।

# ਨਾਮ ਬੀਜ ਦਾ ਚੌਧਵਾਂ ਛੱਟਾ

ਸੰਥਿਆ ਦੇ ਭੋਗ ਪਿਛੋਂ ਵਿਦਿਆਰਥੀਆਂ ਨੇ ਹੋਰ ਕਈ ਗਰੰਥ ਵਿਚਾਰੇ। ਭਾਈ ਗੁਰਦਾਸ ਜੀ ਦੀਆਂ ਵਾਰਾਂ, ਕਬਿੱਤ, ਸਵੱਯੇ, ਸੂਰਜ ਪਰਤਾਪ ਗਰੰਧ, ਵੇਦਾਂਤ ਦੇ ਹੋਰ ਪੁਸਤਕ, ਪਰਬੋਧ ਚੰਦਰ ਨਾਟਕ, ਵੈਰਾਗ ਸ਼ਤਕ ਆਦਿ ਬਹੁਤ ਗ੍ਰੰਥ ਕਰਵਾਏ। ਇਲਾਕੇ ਵਿਚ ਪਰਚਾਰ ਭੀ ਕਰਦੇ ਰਹੇ। ਸੰਤਾਂ ਦਾ ਇਹ ਨਿਯਮ ਸੀ ਕਿ ਜੋ ਮਾਇਆ ਭੀ ਦੀਵਾਨਾਂ ਆਦਿ ਵਿਚ ਜਾਂ ਸੰਗਤਾਂ ਵਲੋਂ ਭੇਟ ਹੁੰਦੀ ਓਸ ਨੂੰ ਓਹ ਜਾਂ ਤਾਂ ਗੁਰਦੁਆਰਿਆਂ ਦੇ ਬਨਾਣ ਵਿਚ ਲਗਾਂਦੇ ਜਾਂ ਸ਼ਰੋਮਣੀ ਕਮੇਟੀ ਨੂੰ ਸਹਾਇਤਾ ਭੇਜ ਦਿੰਦੇ। ਉਨ੍ਹਾਂ ਕਈ ਪਖੰਡੀਆਂ ਵਾਂਗਰ ਇਸ ਤਰ੍ਹਾਂ ਦਾ ਕੋਈ ਨਿਯਮ ਨਹੀਂ ਸੀ ਕੀਤਾ ਕਿ ਮਾਇਆ ਨੂੰ ਹੱਥ ਨਹੀਂ ਲਗਾਣਾ। ਜਦ ਤਕ ਸਰੀਰ ਕਾਇਮ ਹੈ ਤਦ ਤਕ ਮਾਇਆ ਦਾ ਤਿਆਗ ਨਾਮੁਮਕਿਨ ਹੈ। ਰੋਟੀ ਕਪੜਾ ਭੀ ਤਾਂ ਮਾਇਆ ਹੈ। ਨਥੂ ਵਾਲੇ ਇਕ ਪ੍ਰੇਮੀ ਨੇ ਅਖੰਡ ਪਾਠ ਕਰਵਾ ਕੇ ੧੦੦) ਭੇਟ ਕੀਤਾ, ਸੰਤਾਂ ਨੇ ਤਤਪਰ ਕਿਸੇ ਇਮਾਰਤ ਲਈ ਲੋੜ ਨਾ ਦੇਖ ਕੇ ਸ੍ਰੀ ਮੁਕਤਸਰ ਰਕਮ ਭੇਜ ਦਿੱਤੀ। ਇਸੇ ਤਰ੍ਹਾਂ ਇਲਾਕੇ ਵਿਚ ਪਰਚਾਰ ਕਰਦੇ ਰਹੇ। ਫੂਲ ਵਿਚ ਦੀਵਾਨ ਉਤੇ ਸੰਗਤ ਨੇ ਆਉਣ ਲਈ ਬੇਨਤੀ-ਪੱਤਰ ਭੇਜਿਆ। ਦੀਵਾਨ ਉਤੇ ਗਏ। ਇਕ ਦਿਨ ਜਥੇ-ਬੰਦ ਹੋਣ ਲਈ ਉਪਦੇਸ਼ ਦਿਤਾ। ਸਿਖ ਮਹਾਰਾਜੇ ਗੁਲਾਮ ਬਣ ਰਹੇ ਹਨ। ਮਹਾਰਾਜਾ ਨਾਭਾ ਗੱਦੀ ਤੋਂ ਉਤਾਰੇ ਗਏ ਹਨ। ਅਜੇਹੇ ਸਮੇਂ ਆਪਣੇ ਆਪ ਨੂੰ ਬਚਾਣ ਦਾ ਤੇ ਸੂਰਬੀਰਤਾ ਕਾਇਮ ਰਖਣ ਦਾ

ਕੇਵਲ ਇਕੋ ਰਾਹ ਹੈ। ਉਹ ਇਹ ਹੈ ਕਿ ਸਭ ਜੱਥੇ-ਬੰਦ ਹੋ ਜਾਓ, ਇਕ-ਮੁੱਠ ਹੋ ਜਾਓ। ਇਕ ਜਾਨ ਹੋ ਜਾਓ। ਦੇਖੋ ਇਹ ਚਾਂਦਨੀ ਸ਼ਾਮਿਆਨਾ ਹੈ। ਤੰਦ ੨ ਹੋ ਕੇ ਜੁੜੀ ਹੈ ਤਾਂ ਧੁਪ ਤੇ ਮੀਂਹ ਦਾ ਮੁਕਾਬਲਾ ਕਰ ਰਹੀ ਹੈ। ਕੂੰਜਾਂ ਇਕ ਕੂੰਜ ਦੇ ਮਗਰ ਟੁਰਦੀਆਂ ਹਨ। ਹਿਰਨ ਲੀਡਰ ਮਗਰ ਲਗ ਕੇ ਡਾਰ ਵਿਚ ਰਹਿੰਦੇ ਹਨ। ਇਸੇ ਤਰ੍ਹਾਂ ਹਰ ਇਕ ਜਣਾ ਲੀਡਰ ਨਾ ਬਣੋ। ਜੱਥੇ-ਬੰਦੀ ਵਿਚ ਹੋ ਕੇ ਚਾਂਦਨੀ ਵਾਂਗਰ, ਕੂੰਜਾਂ ਤੇ ਹਰਨਾਂ ਵਾਂਗਰ ਇਕ ਲਾਈਨ ਉਤੇ ਚਲੋ। ਇਸ ਤਰ੍ਹਾਂ ਪਰਚਾਰ ਕਰਦੇ ਰਹੇ। ਵਾਪਸ ਭਿੰਡਰੀਂ ਆਏ ਤੇ ਵਿਦਿਆਰਥੀਆਂ ਦੀ ਬੇਨਤੀ ਮੰਨ ਕੇ ਅਖੰਡ ਪਾਠ ਕੀਤਾ ਤੇ ਸੰਥਿਆ ਸ਼ੁਰੂ ਕਰ ਦਿਤੀ।

ਜਪੁਜੀ ਸਾਹਿਬ ਦੇ ਅਰਥ ਭਿੰਡਰੀਂ ਹੀ ਕੀਤੇ। ਫੇਰ ਅੰਮ੍ਰਿਤ ਪਰਚਾਰ ਲਈ ਕਮਰ-ਕੱਸੇ ਕਰ ਲਏ। ਇਹਨੀਂ ਦਿਨੀਂ ਜੈਤੋਂ ਖਾਲਸੇ ਦਾ ਮੋਰਚਾ ਲਗਿਆ ਹੋਇਆ ਸੀ। ਪਹਿਲਾ ਪੰਜ ਸੌ ਦਾ ਸ਼ਹੀਦੀ ਜੱਥਾ ਤਲਵੰਡੀ ਪਹੁੰਜ ਗਿਆ ਸੀ। ਸੰਗਤ ਜ਼ਿਲਾ ਫ਼ਿਰੋਜ਼ਪੁਰ ਦੀ ਨੇ ਬੇਨਤੀ ਕੀਤੀ ਕਿ ਜੱਥੇ ਦੇ ਨਾਲ ਰਹਿ ਕੇ ਪਰਚਾਰ ਕਰੋ। ਸੰਤਾਂ ਕਿਹਾ ਮੈਨੂੰ ਜੱਥੇ ਦੇ ਨਾਲ ਧੁਰ ਜਾਣ ਦਾ ਹੁਕਮ ਲੈ ਦਿਓ ਤਾਂ ਧੰਨ ਭਾਗ। ਪਹਿਲੇ ਜੱਥੇ ਦੇ ਨਾਨ ਰਹਿਕੇ ਪਰਚਾਰ ਕੀਤਾ। ਬੇਅੰਤ ਸਿੰਘਾਂ ਨੂੰ ਅੰਮ੍ਰਿਤ ਛਕਾਇਆ। ਸ਼੍ਰੋਮਣੀ ਕਮੇਟੀ ਦੇ ਹੁਕਮ ਅਨੁਸਾਰ ਸੰਤ ਜੱਥੇ ਨੂੰ ਰਿਆਸਤ ਨਾਭੇ ਦੀ ਹੱਦ ਵਿਚ ਪਾ ਕੇ ਮੁੜ ਆਏ ਸਨ। ਭਿੰਡਰੀਂ ਆ ਗਏ। ਦੂਸਰਾ ਸ਼ਹੀਦੀ ਜਥਾ ਕੋਟ ਈਸੇ ਖਾਂ ਆਇਆ ਤਾਂ ਫੇਰ ਜੱਥੇ ਦੇ ਨਾਲ ਜਾ ਰਲੇ। ਮੋਗੇ ਜੱਥੇ ਦੇ ਔਣ ਤੇ ਬੜਾ ਭਾਰੀ ਦੀਵਾਨ ਸਜਿਆ। ਇਹਨੀਂ ਦਿਨੀਂ ਹੀ ਟਾਂਡੇ ਦਾ ਸਾਲਾਨਾ ਦੀਵਾਨ ਸੀ। ਸੰਤਾਂ ਨੇ ਇਹ ਜ਼ਰੂਰੀ ਕੰਮ ਜਾਣ ਕੇ ਉਥੇ ਖਿਮਾ ਮੰਗ ਕੇ ਹੋਰ ਸਿੰਘਾਂ ਨੂੰ ਭੇਜ ਦਿਤਾ। ਮੋਗੇ ਦੀਵਾਨ ਵਿਚ ਢਾਡੀ ਜੱਥੇ ਨੇ ਬੜੇ ਜੋਸ਼ ਨਾਲ ਮੱਸੇ ਰੰਘੜ ਵਾਲੀ ਸ਼ਹੀਦੀ ਸੁਣਾਈ। ਸੰਗਤ ਬੜੇ ਜੋਸ਼ ਵਿਚ ਸੀ। ਕੋਈ ਲੈਕਚਰ ਕਰਨ ਲਈ ਨਾ ਉੱਠੇ ਤਾਂ ਸੰਤਾਂ ਨੂੰ ਹੁਕਮ ਦਿਤਾ ਕਿ ਹੁਣ ਤੁਸੀਂ ਸੰਗਤ ਨੂੰ ਟਿਕਾਓ। ਸੰਤਾਂ ਉਠਦਿਆਂ ਹੀ ਇਹ ਧਾਰਨਾ ਲਈ:—

ਮਿਹਰ ਕਰੀਂ ਗੁਰ ਨਾਨਕ ਜੀ, ਮਿਹਰ ਕਰੀਂ।

ਸ਼ਬਦ ਇਹ ਪੜ੍ਹਿਆ :—

ਜਗਤੁ ਜਲੰਦਾ ਰਖਿ ਲੈ, ਆਪਣੀ ਕਿਰਪਾ ਧਾਰਿ॥

ਸਾਰੀ ਸੰਗਤ ਜੋ ਹਜ਼ਾਰਾਂ ਦੀ ਗਿਣਤੀ ਵਿਚ ਸੀ ਬੜੇ ਪ੍ਰੇਮ ਵਿਚ ਆ ਗਈ। ਫੇਰ ਸੰਤਾਂ ਉਹੋ **ਮੱਸੇ ਰੰਗੜ ਵਾਲੀ ਸਾਖੀ** ਲਈ। ਮਨੁਖਾ-ਦੇਹੀ ਸ੍ਰੀ ਹਰਿਮੰਦਰ ਸਾਹਿਬ ਹੈ। ਹੰਕਾਰ, ਮਦ ਮੱਸਾ ਰੰਗੜ ਹੈ। ਰਿਦਾ ਸਰੋਵਰ ਹੈ ਜੋ ਵਿਸ਼ੇ ਵਾਸ਼ਨਾਂ ਨਾਲ ਪੂਰਿਆ ਹੋਇਆ ਹੈ। ਕੁਬੁਧਿ ਰੂਪ ਵੇਸਵਾ, ਸ਼ਬਦ ਸਪਰਸ਼ ਰੂਪ ਗਹਿਣੇ ਪਹਿਰੇ ਪਦਾਰਥਾਂ ਦੀ ਨਿਰਨਾ ਰੂਪ ਨਿਰਤਕਾਰੀ ਕਰ ਰਹੀ ਹੈ। ਤਮਾਕੂ ਤਮੁਾਂ ਦਾ ਕਰਨਾ ਮੱਸਾ ਹੰਕਾਰ ਪੀ ਰਿਹਾ ਹੈ। ਦ੍ਵੈਤ ਵਾਦੀ ਵਿਸ਼ੇ ਸੁਖ ਮੇਂ ਕੈਦੀ ਲੋਕਾਂ ਦੀ ਸਭਾ ਲਗ ਰਹੀ ਹੈ। ਲੋਭ ਰੂਪੀ ਸ਼ਰਾਬ ਪੀ ਕੇ ਪ੍ਰਮਾਦੀ ਹੋਏ ਹੋਏ ਦ੍ਵੈਤ ਦਰਸ਼ਨ ਰੂਪ ਅਖਾੜਾ ਵਿਸ਼ਈ ਲੋਕ ਦੇਖ ਰਹੇ ਹਨ। ਸ੍ਰੀ ਹਰਿਮੰਦਰ ਮਨੁੱਖਾ ਦੇਹੀ ਦੀ ਬੇਅਦਬੀ ਹੁੰਦੀ ਦੇਖ ਕੇ ਭਾਈ ਮਹਿਤਾਬ ਸਿੰਘ ਧਰਮ ਨੇ ਚੜ੍ਹਾਈ ਕੀਤੀ। ਵੈਰਾਗ ਤੇ ਸਿਦਕ ਆਦਿ ਸਾਥੀ ਲੈਕੇ, ਪ੍ਰਾਣਾਂ ਰੂਪ ਘੋੜਿਆਂ ਤੇ ਸਵਾਰ ਹੋ ਕੇ, ਰਾਹ ਵਿਚ ਠੀਕਰੀਆਂ ਦੇ ਥੈਲੇ ਭਰੇ, ਮਾਇਆ ਛਲ ਰੂਪ ਹੈ। ਭਗਤੀ ਕਰਨ ਦੇ ਯੋਗ ਧਾਰਨਾ ਧਾਰ ਕੇ ਸਤਿਸੰਗਤਿ ਰੂਪੀ ਸ੍ਰੀ ਅੰਮ੍ਰਿਤਸਰ ਵਿਚ ਆਏ। ਗੁਰੂ ਜੀ ਤੋਂ ਸ਼ੁਧ ਗਿਆਨ ਦੇ ਖੰਡੇ ਲੈਕੇ, ਗਰੀਬੀ ਰੂਪੀ ਚੋਲਿਆਂ ਵਿਚ ਲੁਕਾ ਕੇ ਜੋ ਲੋਭ ਸ਼ਰਾਬ ਵਿਚ ਮਦ ਹੰਕਾਰ ਮਸਤੀ ਵਿਚ ਸੀ, ਸੁਧ ਮਨ ਨੇ ਗੁਰਗਿਆਨ ਦੇ ਖੰਡੇ ਨਾਲ ਮਦ ਹੰਕਾਰ ਦਾ ਸਿਰ ਕੱਟ ਦਿਤਾ। ਕੁਬੁਧਿ ਵੇਸਵਾ ਦੇ ਗਹਿਣੇ ਸਭ ਲਾਹ ਲਏ। ਕੰਨੋਂ ਫੜਕੇ ਦੇਹੀ ਵਿਚੋਂ ਕਢ ਦਿਤੀ। ਵਿਸ਼ੇ ਵਕਾਰਾਂ ਦੇ ਢੇਰ ਤੋਂ ਸਰੋਵਰ ਨੂੰ ਖਾਲੀ ਕਰਕੇ ਨਾਮੁ ਦਾ ਜਲ ਭਰ ਦਿਤਾ। ਹਰਿਮੰਤਰ ਵਿਚ ਸ੍ਵੈ ਅਨੁਭਵ ਪਰਕਾਸ਼ ਰੂਪ ਸ੍ਰੀ ਗੁਰੂ ਗਰੰਥ ਸਾਹਿਬ ਜੀ ਪ੍ਰਕਾਸ਼ ਕੀਤੇ। ਇਸ ਤਰ੍ਹਾਂ ਪਰਚਾਰ ਕਰਕੇ ਸਾਰੀ ਸੰਗਤ ਦੀ ਹਮਦਰਦੀ ਪੰਥ ਵਲ ਖਿੱਚੀ। ਇਸੇ ਤਰ੍ਹਾਂ ਸੰਤ ਜੱਥੇ ਦੇ ਨਾਲ ਨਾਲ ਪਰਚਾਰ ਕਰਦੇ ਰਹੇ। ਫੇਰ ਚੌਥੇ ਜੱਥੇ ਨਾਲ ਸੇਵਾ ਕਰਨ ਵਾਸਤੇ ਦੁਆਬੇ ਜਾ ਰਲੇ। ਏਸੇ ਤਰ੍ਹਾਂ ਛੀਵੇਂ ਜੱਥੇ ਦੀ ਸੇਵਾ ਵਾਸਤੇ ਚਿੱਠੀ ਆਈ ਤੇ ਫੇਰ ਦੁਆਬੇ ਵਿਚ ਨਾਲ ਸ਼ਾਮਲ ਹੋ ਗਏ ਸਨ। ਇਕ ਦੋ ਥਾਈਂ ਜੱਥੇ ਨਾਲ ਲੋਕਾਂ ਅਜੀਬ ਸਲੂਕ ਕੀਤਾ, ਪਰੰਤੂ ਸੰਤਾਂ ਦੀ ਸਿਆਣਪ ਦੇ ਬਲ ਨਾਲ ਕਿਸੇ ਥਾਂ ਕੋਈ ਵਿਘਨ ਨਾ ਪਿਆ। ਇਹਨੀਂ ਦਿਨੀਂ ਹੀ ੧੮ ਚੇਤਰ ੧੯੮੨ ਨੂੰ ਥੋਪਾ ਰਾਇ ਗੁਰਦੁਆਰੇ 'ਸਚੁਖੰਡ' ਦੀ ਨੀਂਹ ਸੰਤਾਂ ਆਪ ਪੰਜਾਂ ਪਿਆਰਿਆਂ ਨਾਲ ਅਰਦਾਸਾ ਸੋਧਕੇ ਰਖੀ। ਟੋਕਰੀ ਇੱਟਾਂ ਦੀ ਭਰੀ, ਚੁਕ ਕੇ ਲਿਆ ਕੇ ਨੀਂਹ ਦੇ ਵਿਚ ਰਖੀ। ਸੇਵਾ ਬੜੇ ਜ਼ੋਰ ਨਾਲ ਸ਼ੁਰੂ ਹੋ ਪਈ। ਵਿਚੋਂ ਹੀ ਸ਼ਹੀਦੀ ਜਥਿਆਂ ਦੇ ਨਾਲ ਭੀ

ਜਾ ਆਉਂਦੇ ਸਨ। ਕਥਾ ਸੰਥਿਆ ਭੀ ਜਾਰੀ ਰਹਿੰਦੀ ਸੀ। ਸਾਲਾਨਾ ਦੀਵਾਨ ਉਤੇ ਭਾਦਰੋਂ ਵਿਚ ਮੁਰਾਲੇ ਗਏ। ਉਥੋਂ ਵਾਪਸੀ ਉਤੇ ਚੁਪਾਲੇ ਇਕ ਮਹੀਨਾ ਰਹੇ। ਫੇਰ ਸਿਆਲਕੋਟ ਵਿਚ ਦੀ ਸ੍ਰੀ ਬਾਬੇ ਦੀ ਬੇਰ ਤੇ ਸਿਆਲਕੋਟ ਦੇ ਹੋਰ ਗੁਰਦੁਆਰਿਆਂ ਦੀ ਯਾਤਰਾ ਕੀਤੀ। ਰਾਵੀ ਕੰਢੇ ਦਰਬਾਰ ਸਾਹਿਬ ਕਰਤਾਰਪੁਰ ਦੀ ਯਾਤਰਾ ਕੀਤੀ। ਡੇਹਰਾ ਬਾਬਾ ਨਾਨਕ ਦੇ ਦਰਸ਼ਨ ਕੀਤੇ। ਗੁਰਦੁਆਰਾ ਰਮਦਾਸ ਵਿਚ ਕਈ ਦਿਨ ਰਹਿ ਕੇ ਦਸਾਂ ਪਾਤਸ਼ਾਹੀਆਂ ਦੀ ਸਾਖੀ ਵਿਚਾਰੀ। ਗੁਰੂ ਕੇ ਬਾਗ ਹੁੰਦੇ ਹੋਏ ਸ੍ਰੀ ਅੰਮ੍ਰਿਤਸਰ ਵਿਚ ਦੀ ਮਾਲਵੇ ਵਿਚ ਆ ਗਏ। ਪਤਾ ਲਗਾ ਕਿ ਗੁਰਮੁਖ ਪਿਆਰੇ ਭਾਈ ਮਘਰ ਸਿੰਘ ਜੀ ਸਚਖੰਡ ਪਧਾਰ ਗਏ ਹਨ। ਉਹਨਾਂ ਦੇ ਦੁਸਹਿਰੇ ਉਤੇ ੧੮-੧੯ ਮੱਘਰ ਨੂੰ ਰਾਏਕੋਟ ਟਾਲੀਆਣੇ ਗੁ: ਪਾ: ੧੦ ਗਏ। ਕਥਾ ਕੀਰਤਨ ਤੇ ਵੈਰਾਗਮਈ ਪਰਚਾਰ ਕੀਤਾ। ਭਾਈ ਸਾਹਿਬ ਜੀ ਦੀ ਸੇਵਾ ਅਤੇ ਕਮਾਈ ਉਤੇ ਸੰਤਾਂ ਕੁਝ ਵਿਚਾਰ ਦਸਦਿਆਂ ਕੌਮ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਜਤਾਇਆ। ਉਥੋਂ ਗੁਰਦੁਆਰਾ ਬੋਪਾਰਾਏ ਗਏ। ਕੁਝ ਸੇਵਾ ਕਰਵਾਈ। ਫੇਰ ਭਿੰਡਰੀਂ ਆਏ। ਸ੍ਰੀ ਦਸਮੇਸ਼ ਪਿਤਾ ਜੀ ਦੇ ਅਵਤਾਰ ਧਾਰਨ ਦੇ ਮਹਾਨ ਪੁਰਬ ਪੋਹ ਸੁਦੀ ਸਪਤਮੀ ਨੂੰ ਭਿੰਡਰੀਂ ਹੀ ਅਖੰਡ ਪਾਠ ਕਰ ਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਿਆ ਦਾ ਭੋਗ ਪਾਇਆ। ਬਹੁਤ ਭੰਡਾਰਾ ਵਰਤਿਆ। ਬੇਅੰਤ ਸੰਗਤਾਂ ਆਈਆਂ। ਸੌ ਤੋਂ ਉਪਰ ਪ੍ਰਾਣੀ ਅੰਮ੍ਰਿਤ ਪਾਨ ਕਰ ਕੇ ਜਹਾਜ਼ੇ ਚੜ੍ਹੇ। ਕਈ ਵਿਦਿਆਰਥੀ ਸੰਥਾ ਪੂਰੀ ਕਰਕੇ ਸੰਤਾਂ ਤੋਂ ਆਗਿਆ ਲੈ ਕੇ ਚਲੇ ਗਏ। ਸੰਤਾਂ ਇਸੇ ਤਰ੍ਹਾਂ ਗੁਰਬਾਣੀ ਦੀ ਸੋਝੀ ਸੰਗਤਾਂ ਨੂੰ ਦਿਲਾਣ ਦਾ ਸਭ ਨੂੰ ਉਪਦੇਸ਼ ਦਿੱਤਾ ਤੇ ਕਮਾਈ ਵਿਚ ਪੂਰੇ ਰਹਿਣ ਦਾ ਨਿਯਮ ਦਿਤਾ। ਇਸ ਸਮੇਂ ਇਹਨਾਂ ਦੇ ਜੱਥੇ ਦਾ ਸਿੰਘ ਭਾ: ਗੁਰਦਿਆਲ ਸਿੰਘ ਦੂਸਰੀ ਸ਼ਰੋਮਣੀ ਕਮੇਟੀ ਦਾ ਮੈਂਬਰ ਹੋ ਕੇ ਗ੍ਰਿਫਤਾਰ ਹੋ ਕੇ ਕੈਦ ਹੋ ਚੁਕਾ ਸੀ। ਉਹਨਾਂ ਉਥੇ ਮੁਲਤਾਨ ਜੇਹਲ ਵਿਚ ਹੀ ਸੰਥਿਆ ਅਰੰਭ ਦਿਤੀ ਸੀ। ਏਹੋ ਸੰਤਾਂ ਵਾਲਾ ਪ੍ਰੋਗਰਾਮ ਭਾਈ ਸਾਹਿਬ ਨੇ ਪ੍ਰੇਮੀ ਕੈਦੀਆਂ ਵਿਚ ਪੂਰੀ ਤਰ੍ਹਾਂ ਨਿਭਾਇਆ।

## ਨਾਮ ਬੀਜ ਦਾ ਪੰਦਰਵਾਂ ਛੱਟਾ

ਇਸ ਸਾਲ ਸੰਤਾਂ ਕੋਈ ਸੰਥਿਆ ਨਹੀਂ ਕੀਤੀ ਸੀ। ਉਂਜ ਹੀ ਕਥਾ ਕੀਰਤਨ ਨਾਲ ਇਲਾਕੇ ਵਿਚ ਪ੍ਰਚਾਰ ਕਰਦੇ ਰਹੇ। ਇਸ ਸਾਲ ਬੇਅੰਤ ਪ੍ਰਾਣੀਆਂ ਨੂੰ ਅੰਮ੍ਰਿਤ

ਛਕਾਇਆ। ਪਹਾੜਾਂ ਉਤੇ ਭੀ ਗਏ। ਕਸ਼ਮੀਰ ਵਿਚ ਬਹੁਤ ਸਮਾਂ ਪ੍ਰਚਾਰ ਕਰਦੇ ਰਹੇ। ਬੱਧਣੀ, ਤਖਤੂਪੁਰੇ, ਕੁਹਾਰ ਵਾਲੇ, ਭਿੰਡਰੀਂ, ਮੁਰਾਲੇ, ਟਾਂਡੇ ਆਦਿ ਥਾਵਾਂ ਵਿਚ ਦੀਵਾਨ ਕੀਤੇ। ਟਾਂਡੇ ਖਾਲਸੇ ਦੇ ਸਾਜੇ ਜਾਣ ਉਤੇ ਬੜਾ ਵਿਦਵਤਾ ਭਰਿਆ ਉਪਦੇਸ਼ ਦਿੱਤਾ। ੧੨ ਵੈਸਾਖ ਨੂੰ ਰਾਵਲਪਿੰਡੀ ਪਹੁੰਚੇ। ਰਾਮ ਬਾਗ ਵਿਚ ਸੰਤਾਂ ਨਾਲ ਕੁਟੀਆ ਵਿਚ ਵਿਚਾਰ ਕੀਤੀ। ਮਨ, ਬਾਣੀ ਤੋਂ ਜੇ ਅਤੀਤ ਹੈ ਤਾਂ ਕੈਸੇ ਜਾਣਿਆ ਜਾਵੇ? ੧੭ ਵੈਸਾਖ ਨੂੰ ਕੋਹਮਰੀ ਪਹੁੰਚੇ। ਘੁਮਾਲੇ, ਬਦਿਸਤਾ, ਛਤਰ, ਕੁਹਾਲਾ, ਦੁਮੇਲ, ਮੁਜ਼ਫ਼ਰਆਬਾਦ, ਕਿਸ਼ਨ ਗੰਗਾ ਆਦਿ ਸਥਾਨਾਂ ਉਤੇ ਦੀਵਾਨ ਲਗਾਏ ਤੇ ਅੰਮ੍ਰਿਤ ਪ੍ਰਚਾਰ ਕੀਤਾ। ਕਿਸ਼ਨ ਗੰਗਾ ਛੇਵੀਂ ਪਾਤਸ਼ਾਹੀ ਦਾ ਗੁਰਦੁਆਰਾ ਹੈ। ਇਥੇ ਉਹਨਾਂ ਨੇਜ਼ਾ ਮਾਰ ਕੇ ਪਾਣੀ ਕਢਿਆ ਸੀ। ਸੰਤਾਂ ਇਥੇ ਅਖੰਡ ਪਾਠ ਕੀਤਾ। ਫੇਰ ਗੜ੍ਹੀ, ਹਟੀਆਂ, ਚਨਾਰੀ, ਚਕੋਠੀ, ਊੜੀ, ਰਾਮਪੁਰੇ, ਬਾਰਾਂ ਮੂਲੇ ਇਕ ਮਹੀਨਾ ਰਹੇ। ਅੱਠਵੇਂ ਦਿਨ ਦੀਵਾਨ ਲਗਾਂਦੇ ਤੇ ਅੰਮ੍ਰਿਤ ਪ੍ਰਚਾਰ ਭੀ ਕਰਦੇ ਸਨ। ਪਾਤਸ਼ਾਹੀ ਛੇਵੀਂ ਦਾ ਜਨਮ ਉਤਸਵ ਉਥੇ ਹੀ ਮਨਾਇਆ। ਪਿੰਡ ਚੱਕ ਵਿਚ, ਪਾਂਜਲੇ, ਡੱਲ ਝੀਲ ਦੇਖੀ, ਆਸੇ ਪਾਸੇ ਦੇ ਇਲਾਕੇ ਵਿਚ ਗਏ। ੨੦ ਹਾੜ ਨੂੰ ਗੁਲਮਰਗ ਪਹੁੰਚੇ। ਖਿਲਮਰਗ ਗਏ। ਉਪਰ ਇਕ ਆਲਾ ਪ੍ਰਬਤ ਤਾਲਾਬ ਹੈ ਉਥੇ ਭੀ ਪਹੁੰਚੇ। ਵੰਗਾਰਾ, ਸ੍ਰੀ ਨਗਰ, ਅਮੀਰਾ ਕਦਲ, ਨਿਸ਼ਾਤ ਬਾਗ਼, ਸ਼ਾਲਾ ਮਾਰ, ਸ਼ਾਹੀ ਚਸ਼ਮਾ ਸਭ ਡਿੱਠੇ। ਇਥੇ ਇਨ੍ਹਾਂ ਨੂੰ ਸ਼੍ਰੋਮਣੀ ਕਮੇਟੀ ਵਲੋਂ ਤਾਰ ਗਈ ਕਿ ਜੈਤੋ ਅਖੰਡ ਪਾਠਾਂ ਦਾ ਭੋਗ ਪੈਣਾ ਹੈ ਜਲਦੀ ਪਹੁੰਚ ਜਾਓ। ਸ੍ਰੀ ਨਗਰ ਦੇ ਗੁਰਦੁਆਰੇ ਮਾਰਫ਼ਤ ਤਾਰ ਲੈ ਕੇ ਝਟ ਮੋਟਰ ਉਤੇ ਬੈਠ ਕੇ ਇਕੱਲੇ ਹੀ ਚਲ ਪਏ। ਬਾਕੀ ਸਿੰਘ ਪਿਛੋਂ ਆਏ। ੨੦ਸਾਵਣ ਨੂੰ ਜੈਤੋ ਸ੍ਰੀ ਗੰਗ ਸਰ ਪਹੁੰਜ ਗਏ ਸਨ। ਉਥੇ ਅੱਗੇ ਸ੍ਰੀ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲੇ ਭੀ ਮੌਜੂਦ ਸਨ। ਸੰਤ, ਮਸਤੂਆਣੇ ਵਾਲੇ ਸੰਤਾਂ ਨੂੰ ਆਪਣੇ ਤੰਬੂ ਵਿਚ ਹੀ ਲੈ ਗਏ। ਉਥੇ ਪਰਸਪਰ ਵਿਚਾਰ ਕਰਦੇ ਰਹੇ। ਵਡੇ ਸੰਤ ਕਹਿਣ ਲਗੇ ਕਿ ਗਿਆਨੀ ਸਿੰਘ ਜੀ ਅਸੀਂ ਜੋ ਹੁਣ ਤਕ ਸੰਗਤਾਂ ਵਿਚ ਇਸ ਗਲ ਤੇ ਜ਼ੋਰ ਦਿੰਦੇ ਹਾਂ ਕਿ ਪੰਥ ਸਾਰਾ ਜੱਥੇਬੰਦ ਹੋਵੇ, ਪਰ ਹੁਣ ਧੜੇ-ਬਾਜ਼ੀ ਵਿਚ ਪੰਥ ਪੈ ਗਿਆ ਹੈ। ਜੇ ਪਹਿਲਾਂ ਸਾਰੀ **ਜੱਥੇਬੰਦੀ** ਸਿਮਰਨ ਭਜਨ ਦੇ ਆਸਰੇ ਪੱਕੀ ਹੁੰਦੀ ਤਾਂ ਕੋਈ ਤਾਕਤ ਇਨ੍ਹਾਂ ਨੂੰ ਪਾੜ ਨਹੀਂ ਸੀ ਸਕਦੀ ਤੇ ਇਨ੍ਹਾਂ ਦੇ ਕਾਰਜ ਵਿਚ ਵਿਘਨ ਨਹੀਂ ਸੀ ਪਾ ਸਕਦੀ। ਗਿਆਨੀ ਸਿੰਘ ਜੀ ਨੇ ਕਿਹਾ : ਠੀਕ ਹੈ; ਹੁਣ ਭੀ ਤਾਂ ਤੁਹਾਨੂੰ

ਸਾਨੂੰ 'ਜੋੜ ਮੇਲ' ਵਾਸਤੇ ਹੀ ਬੁਲਾਇਆ ਹੈ। ਸੋ ਕਰੋ। ਫੇਰ ਵੱਡੇ ਸੰਤਾਂ ਕਿਹਾ: ਗਿਆਨੀ ਸਿੰਘ ਜੀ, ਜੇ ਆਪ ਸਾਬੋ ਕੀ ਤਲਵੰਡੀ ਦਮਦਮੇ ਸਾਹਿਬ ਆ ਕੇ ਸਾਡੇ ਸਿੰਘਾਂ ਨੂੰ ਤੇ ਹੋਰ ਪ੍ਰੇਮੀਆਂ ਨੂੰ ਸਾਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਕਥਾ ਸੁਣਾਵੋ ਤਾਂ ਪਰਉਪਕਾਰ ਹੋਵੇ। ਸੰਤਾਂ ਕਿਹਾ : ਬਹੁਤ ਅੱਛਾ। ਜਦ ਹੁਕਮ ਕਰੋਗੇ ਹਾਜ਼ਰ ਹੋਵਾਂਗੇ। ਅੱਸੂ ਕੱਤਕ ਵਿਚ ਸ਼ੁਰੂ ਕਰਨ ਦੀ ਸਲਾਹ ਪਕਾ ਲਈ। ਫਿਰ ਸੰਤ ਗਿਆਨੀ ਸਿੰਘ ਜੀ ਆਪਣੇ ਤੰਬੂ ਵਿਚ ਆ ਗਏ। ਅਗਲੇ ਦਿਨ **ਜੈਤੋ ੧੦੧ ਅਖੰਡ ਪਾਠਾਂ ਦਾ ਭੋਗ ਪਿਆ।**

ਇਹ ਵਾਕ ਆਇਆ :—

ਸੂਹੀ ਛੰਤ ਮ: ੧॥

ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥
ਦਾਨਿ ਤੇਰੈ ਘਟਿ ਚਾਨਣਾ ਤਨਿ ਚੰਦੁ ਦੀਪਾਇਆ॥
ਚੰਦੋ ਦੀਪਾਇਆ ਦਾਨਿ ਹਰਿ ਕੈ ਦੁਖੁ ਅੰਧੇਰਾ ਉਠਿ ਗਇਆ॥
ਗੁਣ ਜੰਵ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ॥
ਵੀਵਾਹੁ ਹੋਆ ਸੋਭ ਸੇਤੀ ਪੰਚ ਸਬਦੀ ਆਇਆ॥
ਜਿਨਿ ਕੀਆ ਤਿਨਿ ਦੇਖਿਆ ਜਗੁ ਧੰਧੜੈ ਲਾਇਆ॥੧॥
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ॥
ਇਹੁ ਤਨੁ ਜਿਨ ਸਿਉ ਗਾਡਿਆ ਮਨੁ ਲੀਅੜਾ ਦੀਤਾ॥
ਲੀਆ ਤ ਦੀਆ ਮਾਨੁ ਜਿਨ੍ ਸਿਉ ਸੇ ਸਜਨ ਕਿਉ ਵੀਸਰਹਿ॥
ਜਿਨ੍ ਦਿਸਿ ਆਇਆ ਹੋਹਿ ਰਲੀਆ ਜੀਅ ਸੇਤੀ ਗਹਿ ਰਹਹਿ॥
ਸਗਲ ਗੁਣ ਅਵਗਣੁ ਨ ਕੋਈ ਹੋਹਿ ਨੀਤਾ ਨੀਤਾ॥
ਹਉ ਬਲਿਹਾਰੀ ਸਾਜਨਾ ਮੀਤਾ ਅਵਰੀਤਾ॥੨॥
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥
ਜੇ ਗੁਣ ਹੋਵਨ੍ਹਿ ਸਾਜਨਾ ਮਿਲਿ ਸਾਝ ਕਰੀਜੈ॥
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ॥
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ॥
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ॥

ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ॥੩॥
ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ॥
ਆਖਣ ਤਾ ਕਉ ਜਾਈਐ ਜੇ ਭੂਲੜਾ ਹੋਈ॥
ਜੇ ਹੋਇ ਭੂਲਾ ਜਾਇ ਕਹੀਐ ਆਪਿ ਕਰਤਾ ਕਿਉ ਭੁਲੈ॥
ਸੁਣੇ ਦੇਖੇ ਬਾਝੁ ਕਹਿਐ ਦਾਨੁ ਅਣਮੰਗਿਆ ਦਿਵੈ॥
ਦਾਨੁ ਦੇਇ ਦਾਤਾ ਜਗਿ ਬਿਧਾਤਾ ਨਾਨਕਾ ਸਚੁ ਸੋਈ॥
ਆਪਿ ਕਰੇ ਕਿਸੁ ਆਖੀਐ ਹੋਰੁ ਕਰੇ ਨ ਕੋਈ॥੪॥੧॥੪॥

ਟਿੱਬੀ ਸਾਹਿਬ ਭੋਗ ਪਏ ਤੇ ਵਾਕ ਆਇਆ :—

ਟੋਡੀ ਮਹਲਾ ੫॥

ਰਸਨਾ ਗੁਣ ਗੋਪਾਲ ਨਿਧਿ ਗਾਇਣ॥
ਸਾਂਤਿ ਸਹਜੁ ਰਹਸੁ ਮਨਿ ਉਪਜਿਓ ਸਗਲੇ ਦੂਖ ਪਲਾਇਣ॥੧॥ ਰਹਾਉ॥
ਜੋ ਮਾਗਹਿ ਸੋਈ ਸੋਈ ਪਾਵਹਿ ਸੇਵਿ ਹਰਿ ਕੇ ਚਰਣ ਰਸਾਇਣ॥
ਜਨਮ ਮਰਣ ਦੁਹਹੂ ਤੇ ਛੂਟਹਿ ਭਵਜਲੁ ਜਗਤੁ ਤਰਾਇਣ॥੧॥
ਖੋਜਤ ਖੋਜਤ ਤਤੁ ਬੀਚਾਰਿਓ ਦਾਸ ਗੋਵਿੰਦ ਪਰਾਇਣ॥
ਅਬਿਨਾਸੀ ਖੇਮ ਚਾਹਹਿ ਜੇ ਨਾਨਕ ਸਦਾ ਸਿਮਰਿ ਨਾਰਾਇਣ॥੨॥੫॥੧੦॥

ਸਮਾਪਤੀ ਉਤੇ ਜਲੂਸ ਨਿਕਲਿਆ। ਸ਼ਾਮਾਂ ਵੇਲੇ ਦੀਪਮਾਲਾ ਹੋਈ। ਅੰਮ੍ਰਿਤ ਵੇਲੇ ਸੰਤ ਮਸਤੂਆਣੇ ਵਾਲਿਆਂ ਕੀਰਤਨ ਕੀਤਾ। ਫੇਰ ਸ: ਮੰਗਲ ਸਿੰਘ ਜੀ ਨੇ ਉਠ ਕੇ ਇਹ ਕਿਹਾ : ੬ ਅਗਸਤ ਨੂੰ ਅੱਜ ਮੁੜ ਖੰਡਿਤ ਹੋਏ ਪਾਠਾਂ ਦਾ ਮੋਰਚਾ ਸਰ ਹੋ ਕੇ ੧੦੧ ਅਖੰਡ ਪਾਠਾਂ ਦਾ ਭੋਗ ਪਿਆ ਹੈ। ਹੁਣ ਸ੍ਰੀ ਤਰਨ ਤਾਰਨ ਜੀ ਤੋਂ ਸ੍ਰੀ ਅੰਮ੍ਰਿਤਸਰ ਜੀ ਤਕ ਸਾਰੇ ਸ਼ਹੀਦੀ ਜਥਿਆਂ ਦਾ ਜਲੂਸ ਨਿਕਲੇਗਾ। ਸਭ ਸੰਗਤਾਂ ਨੂੰ ਸ੍ਰੀ ਤਰਨ ਤਾਰਨ ਸਾਹਿਬ ਦਰਸ਼ਨ ਦੇਣੇ ਚਾਹੀਦੇ ਹਨ। ਗੁਰੂ ਕਾ ਪੰਥ ਨਿਰਵੈਰ ਹੈ, ਹੁਣ ਸਾਨੂੰ ਸਰਕਾਰ ਜਾਂ ਕਿਸੇ ਹੋਰ ਨਾਲ ਵੈਰ ਨਹੀਂ ਰਖਣਾ ਚਾਹੀਦਾ। ਮੇਰੀ ਤਾਈਦ ਸੰਤ ਗਿ: ਸੁੰਦਰ ਸਿੰਘ ਜੀ ਮਹਾਰਾਜ ਭਿੰਡਰਾਂ ਵਾਲੇ ਕਰਨਗੇ। ਸੰਤਾਂ ਨੇ ਉਠ ਕੇ ਫਤਹ ਗਜਾਈ ਤੇ ਬਿਨੈ ਕੀਤੀ ਕਿ ਸਾਧ ਸੰਗਤ ਜੀ ! ਮੋਰਚੇ ਦੇ ਮੁੱਢ ਤੋਂ ਲੈ ਕੇ ਹੁਣ ਤਕ ਵਿਚਾਰੋ ਕਿ ਕੀ ਗੱਲ ਸੀ? ਤੇ ਕੀ ਹੋਈ ਹੈ ? ਅੱਗੇ ਨੂੰ ਤੁਸੀਂ ਕੀ ਕਰਨਾ ਹੈ ? ਬੱਸ ਮੈਂ ਹੋਰ ਕੁਝ ਨਹੀਂ

ਕਹਿੰਦਾ। ਸੰਗਤਾਂ ਨੂੰ ਸ਼ਹੀਦੀ ਪਰਵਾਨਿਆਂ ਦਾ ਆਦਰ ਸ੍ਰੀ ਤਰਨ ਤਾਰਨ ਆਦਿ ਪ੍ਰੋਗਰਾਮ ਵਿਚ ਸ਼ਾਮਲ ਹੋ ਕੇ ਜ਼ਰੂਰ ਕਰਨਾ ਚਾਹੀਦਾ ਹੈ। ਇਥੇ ਭੀ ਭੋਗਾਂ ਵੇਲੇ ਰਾਗ ਮਾਲਾ ਨਹੀਂ ਪੜ੍ਹੀ ਗਈ ਸੀ। ਸੰਤ ਇਸ ਗੱਲ ਨੂੰ 'ਖੁਦ ਪਸੰਦੀ' ਤੇ 'ਵਾਹਿਗੁਰੂ ਦਾ ਰੰਗ' ਕਹਿ ਕੇ ਚੁਪ ਕਰ ਰਹੇ। ਸੰਤ ਭੀ ਸ੍ਰੀ ਤਰਨ ਤਾਰਨ ਵਲ ਟੁਰ ਪਏ। ਅੱਠ ਨੂੰ ਤਰਨ ਤਾਰਨ ਤੇ ੯ ਅਗਸਤ ਨੂੰ ਸ੍ਰੀ ਅੰਮ੍ਰਿਤਸਰ ਜੀ ਪਹੁੰਚ ਗਏ। ਖਾਲਸਾ ਕਾਲਜ ਵਿਚ ਸੰਤ ਮਸਤੂਆਣੇ ਵਾਲਿਆਂ ਨਾਲ ਇਕੱਠੇ ਹੀ ਰਹੇ।

ਅਗਲੇ ਦਿਨ ਸਾਰੇ ਗੁਰਦੁਆਰਿਆਂ ਦੀ ਯਾਤਰਾ ਕੀਤੀ; ਪਰਸ਼ਾਦ ਭੇਟ ਚੜ੍ਹਾਏ। ਸ਼ਾਮ ਨੂੰ ਸ੍ਰੀ ਅਕਾਲ ਤਖਤ ਸਾਹਿਬ ਦੀਵਾਨ ਸਜਿਆ, ਜਿਸ ਵਿਚ ਸੰਤਾਂ ਨੇ ਉਪਦੇਸ਼ ਦਿਤਾ:—

ਜਿਤਨਾ ਚਿਰ ਖਾਲਸਾ ਪੰਥ ਗੁਰੂ ਪਰਾਇਣ ਰਹੇਗਾ, ਆਪਣੀ ਹਉਮੈ ਨਹੀਂ ਧਾਰੇਗਾ, ਉਤਨਾ ਚਿਰ ਕੋਈ ਤਾਕਤ ਇਸ ਨੂੰ ਜਿੱਤ ਨਹੀਂ ਸਕਦੀ। ਜਦ ਗੁਰੂ ਦਾ ਆਸਰਾ ਨਾ ਰਖੇਗਾ, ਖੁਦ ਹਉਮੈ ਦੀ ਬੁਨਿਆਦ ਰਖੇਗਾ, ਸਿਖੀ ਪਿਆਰ ਭੁਲਾਵੇਗਾ ਤਾਂ ਆਪ ਹੀ ਢਿੱਲਾ ਪੈ ਜਾਵੇਗਾ। ਜੇ ਸਾਰੇ ਸਿੰਘ ਇਕ ਦੂਜੇ ਨੂੰ ਆਪਣੇ ਆਪ ਤੋਂ ਵੱਡਾ ਜਾਣ ਕੇ ਗਰੀਬੀ ਧਾਰਨ ਤੇ ਸਦਾ ਸ਼ਾਂਤ ਰਸ ਤੇ ਬੀਰ ਰਸ ਵਿਚ ਅਭੇਦ ਵਰਤਣ ਤਾਂ ਚੜ੍ਹਦੀ ਕਲਾ ਹੀ ਰਹੇਗੀ। ਭਾਵ ਇਹ ਹੈ ਕਿ ਹਿਰਦਾ ਭਗਤੀ ਭਾਵਨਾ, ਨਾਮ ਅਤੇ ਬ੍ਰਹਮ ਗਿਆਨ ਕਰਕੇ ਸਦਾ ਸ਼ਾਂਤ ਰਸ ਵਿਚ ਰੰਗਿਆ ਰਹੇ, ਸਰੀਰ ਕਰਕੇ ਜੋ ਵਾਹਿਗੁਰੂ ਦੀ ਸ੍ਰਿਸ਼ਟੀ ਵਿਚ ਜੀਵਾਂ ਨੂੰ ਦੁਖ ਦੇਂਦੇ, ਜ਼ੁਲਮ ਕਰਦੇ, ਧਰਮ ਨਸ਼ਟ ਕਰਨ ਵਾਲਿਆਂ ਨੂੰ ਖੰਡੇ ਨਾਲ ਸਿਧੇ ਰਾਹ ਲਿਆਣਾ ਬੀਰ ਰਸ ਵਿਚ ਵਰਤਣਾ ਹੈ। ਇਹ ਦੋਵੇਂ ਰਸ ਕਾਇਮ ਰਹਿਣ ਤਦ ਹੀ ਲੋਕ ਪਰਲੋਕ ਵਿਚ ਸੁਖ ਹੈ। ਜੇਕਰ ਇਹ ਸ਼ੰਕਾ ਹੋਵੇ ਕਿ ਗਿਆਨ ਕਰਕੇ ਆਪਣਾ ਰੂਪ ਜਾਣ ਕੇ ਫੇਰ ਕਿਉਂ ਉਸ ਨੂੰ ਮਾਰਨਾ ? ਆਪਣੀ ਦੇਹ ਵਿਚ ਆਪਣੀ ਦੇਹੀ ਦੇ ਹਿੱਸੇ ਜੂੰਆਂ ਨੂੰ ਸਭ ਮਾਰਦੇ ਹਨ। ਉਨ੍ਹਾਂ ਨੂੰ ਮਾਰ ਕੇ ਦੇਹ ਦਾ ਵੈਰੀ ਨਹੀਂ ਬਣਦਾ ਸਗੋਂ ਰੱਖਿਅਕ ਕਹਿਲਾਂਦਾ ਹੈ। ਹੋਰ ਜੇ ਕੋਈ ਅੰਗ ਗਲ ਸੜ ਜਾਵੇ ਕਿਸੇ ਬੀਮਾਰੀ ਦੇ ਕਾਰਣ ਤਾਂ ਉਸ ਅੰਗ ਨੂੰ ਕੱਟ ਕੇ ਹੀ ਦੇਹ ਦੀ ਰਖਿਆ ਹੋਵੇਗੀ ਭਾਵੇਂ ਇਹ ਆਪਣੀ ਦੇਹ ਦਾ ਹਿੱਸਾ ਹੀ ਕਟੀਂਦਾ ਹੈ। ਸੁ ਸ਼ਾਂਤ ਰਸ ਨੂੰ ਕਾਇਮ ਰਖਣਾ ਬੀਰ ਰਸ ਕਰਕੇ ਹੀ ਹੈ।

ਆਸਾ ਅਸਟਪਦੀਆ ਮ: ੧॥

ਬਾਹਰਹੁ ਹਉਮੈ ਕਹੈ ਕਹਾਏ॥

ਅੰਦਰਹੁ ਮੁਕਤੁ ਲੇਪੁ ਕਦੇ ਨ ਲਾਏ॥

ਇਹੋ ਹੀ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਹਨ। ਖਾਲਸੇ ਵਿਚ ਮੀਰੀ ਤੇ ਪੀਰੀ ਤਦ ਹੀ ਕਾਇਮ ਰਹੇਗੀ ਜੇ ਇਹ ਜੱਥੇ-ਬੰਦ ਰਹੇਗਾ।

ਜੱਥੇ-ਬੰਦੀ ਦਾ ਇਕ ਵੱਡਾ ਨਿਯਮ ਇਹ ਹੈ ਕਿ ਹਉਮੈ ਦਾ ਨਿਵਾਸ ਕਿਸੇ ਦੇ ਮਨ ਵਿਚ ਨਾ ਹੋਵੇ। ਨਿਰਹੰਕਾਰ ਹੋ ਕੇ ਸੇਵਾ ਕੀਤੀ ਜਾਵੇ। ਇਤਨੀ ਗਲ ਅਮਲੀ ਤੌਰ ਉਤੇ ਵਰਤੀ ਜਾਵੇ ਤਾਂ ਫੇਰ ਦੂਸਰੀ ਸ਼ਰਤ ਇਹ ਹੈ ਕਿ ਸਭ ਮੈਂਬਰ ਆਪਣੇ ਆਗੂ, ਲੀਡਰ, ਪਰਧਾਨ ਦੇ ਹੁਕਮ ਨੂੰ ਸਿਰ-ਮੱਥੇ ਉਤੇ ਰਖਣ, ਸੰਗਤ ਦੇ ਪ੍ਰਤੀਨਿਧਾਂ ਤੇ ਪਰਧਾਨਾਂ ਤੇ ਕੌਂਸਲ ਦਿਆਂ ਮੈਂਬਰਾਂ ਨੂੰ ਸਦਾ ਅਜੇਹੇ ਕੰਮ ਕਰਨੇ ਚਾਹੀਦੇ ਹਨ ਜਿਸ ਤੋਂ ਸੰਗਤ ਅਤੇ ਕੌਮ ਦਾ ਲਾਭ ਹੋਵੇ। ਮੈਂਬਰ ਬਣਨ ਵਾਲੇ ਪੈਸੇ ਤੇ ਸ਼ਰਾਬ ਨਾਲ ਵੋਟਾਂ ਮੁਲ ਨਾ ਲੈਣ, ਸਗੋਂ ਅਜੇਹੇ ਕੰਮ ਕਰਨ ਕਿ ਲੋਕੀਂ ਉਸ ਦੀ ਸੇਵਾ ਨੂੰ ਆਪ ਹੀ ਵੋਟ ਦੇਣ। ਜਿਵੇਂ ਕਿਸੇ ਦੇਸ਼ ਦਾ ਰਾਜਾ ਮਰ ਗਿਆ। ਉਸ ਦਾ ਗੱਦੀ ਤੇ ਬਹਿਣ ਵਾਲਾ ਪੁਤ੍ਰ ਕੋਈ ਨਹੀਂ ਸੀ। ਅਹਿਲਕਾਰਾਂ ਸੋਚਿਆ ਕਿ ਆਪਣੇ ਵਿਚੋਂ ਹੀ ਇਕ ਜਣੇ ਨੂੰ ਰਾਜ ਦੇ ਦਿਓ। ਤਿੰਨ ਸਾਲ ਰਾਜ ਕਮਾਵੇ, ਫੇਰ ਜੰਗਲ ਵਿਚ ਭੇਜ ਦਿਓ, ਤਾਂ ਜੇ ਉਥੋਂ ਦੇ ਕਸ਼ਟ ਭੀ ਭੋਗੇ। ਸੁ ਜਿਨ੍ਹਾਂ ਜਿਨ੍ਹਾਂ ਪਹਿਲੋਂ ਇੱਛਾ ਕੀਤੀ ਉਨ੍ਹਾਂ ਲਈ ਵੋਟਾਂ ਲੈ ਕੇ ਇਕ ਨੂੰ ਰਾਜਾ ਬਣਾ ਦਿਤਾ। ਫੇਰ ਹੁਕਮਨ ਜੰਗਲ ਵਿਚ ਭੇਜ ਦਿਤਾ। ਕਈਆਂ ਨੇ ਇਸ ਤਰ੍ਹਾਂ ਦੁਖ ਭੋਗੇ। ਅਖੀਰ ਇਕ ਸਿਆਣਾ ਚੋਣ ਵਿਚ ਆਇਆ। ਉਸਨੇ ਆਉਣ ਵਾਲੀ ਲੋੜ ਨੂੰ ਅਨੁਭਵ ਕੀਤਾ। ਸਾਰਾ ਜੰਗਲ ਕਟਵਾ ਦਿਤਾ, ਬਗੀਚੇ ਬਣਵਾਏ, ਖੂਹ ਲੁਆਏ, ਬਾਉਲੀਆਂ ਤਿਆਰ ਕਰਵਾਈਆਂ। ਤਿੰਨ ਸਾਲ ਮੁਕਣ ਤੋਂ ਪਹਿਲਾਂ ਹੀ ਗੱਦੀ ਤਿਆਗ ਦਿੱਤੀ ਤੇ ਬਾਹਰ ਇਕ ਬਗੀਚੇ ਵਿਚ ਥਾਂ ਮੱਲ ਲਈ। ਲੋਕਾਂ ਨੇ ਸਿਆਣਾ ਵੇਖ ਕੇ ਮੁੜ ਉਸੇ ਨੂੰ ਹੀ ਰਾਜਾ ਚੁਣ ਲਿਆ:-

ਆਗੇ ਕਉ ਕਿਛੁ ਤੁਲਹਾ ਬਾਂਧਹੁ ਕਿਆ ਭਰਵਾਸਾ ਧਨ ਕਾ॥

[ਸਾਰੰਗ ਕਬੀਰ ਜੀ

ਇਸੇ ਤਰ੍ਹਾਂ ਮੈਂਬਰਾਂ ਨੂੰ ਤੇ ਪਰਧਾਨਾਂ ਨੂੰ ਕਰਨਾ ਚਾਹੀਦਾ ਹੈ। ਜਾਂ ਕਹੋ ਕਿ ਉਤਮ ਕਰਮਾਂ ਕਰਕੇ ਮਨੁੱਖਾ ਜਨਮ ਮਿਲਿਆ ਹੈ :—

ਲਖ ਚਉਰਾਸੀਹ ਜੋਨਿ ਵਿਚ ਉਤਮ ਜਨਮੁ ਸੁ ਮਾਣਸ ਦੇਹੀ॥

ਅਗਿਆਤ ਪੁਰਸ਼ ਨੇ ਵਿਸ਼ੇ ਸੁਖਾਂ ਵਿਚ ਭੋਗ ਭੋਗ ਬਿਅਰਥ ਗੁਆ ਲਿਆ। ਨਰਕ ਰੂਪੀ ਭਿਆਨਕ ਜੰਗਲ ਵਿਚ ਮਨਮੁਖ ਜੀਵ ਜਾ ਪਿਆ :—

ਜਿਤਨੇ ਨਰਕ ਸੇ ਮਨਮੁਖਿ ਭੋਗੈ ਗੁਰਮੁਖਿ ਲੇਪੁ ਨ ਮਾਸਾ ਹੇ॥

ਸਿਆਣੇ ਗੁਰਮੁਖਾਂ ਨੇ ਦੁਨਿਆਵੀ ਸੁਖ ਛਡ ਕੇ ਪਰਲੋਕ ਸੁਧਾਰ ਦਾ ਯਤਨ ਕੀਤਾ। ਜਿਨ੍ਹਾਂ ਸਾਧਨ ਕੀਤੇ—

ਗੁਰਮੁਖਿ ਰੋਮਿ ਰੋਮਿ ਹਰਿ ਧਿਆਵੈ॥
ਉਨ੍ਹਾਂ ਲਈ—ਆਉ ਬੈਠੁ ਆਦਰੁ ਸੁਭ ਦੇਊ॥
ਲੋਕ ਪਰਲੋਕ ਦਾ ਰਾਜ ਮਿਲ ਗਿਆ:-
ਨਿਹਕੰਟਕ ਰਾਜੁ ਭੁੰਚਿ ਤੂ...॥

ਆਪਣੇ ਔਗੁਣ ਦੂਜਿਆਂ ਦੇ ਸਿਰ ਥਪ ਥਪ ਕੇ ਐਵੇਂ ਨਿੰਦਾ ਚੁਗਲੀ ਬਖੀਲੀ ਨਹੀਂ ਕਰਨੀ ਚਾਹੀਦੀ। ਪਹਿਲੋਂ ਗਲ ਨੂੰ ਚੰਗੀ ਤਰ੍ਹਾਂ ਜਾਚਣਾ ਚਾਹੀਦਾ ਹੈ। ਆਪਣੀ ਜ਼ੁੰਮੇਂਵਾਰੀ ਦਾ ਅਹਿਸਾਸ ਜੱਥੇ-ਬੰਦੀ ਦਾ ਸਭ ਤੋਂ ਵੱਡਾ ਚਿੰਨ੍ਹ ਹੈ। ਜਿਵੇਂ ਕੁੱਤੇ ਨੂੰ ਸ਼ੀਸ਼ ਮਹੱਲ ਵਿਚ ਵਾੜ ਦਿਓ ਤਾਂ ਆਪਣੀ ਸ਼ਕਲ ਸ਼ੀਸ਼ਿਆਂ ਵਿਚ ਤੱਕ ਤੱਕ ਕੇ ਆਪਣੀ ਅਵਾਜ਼ ਸੁਣ ਸੁਣ ਕੇ ਭੌਂਕਦਾ ਹੈ, ਇਸੇ ਤਰ੍ਹਾਂ ਬਹੁਤੇ ਗੈਰ-ਜ਼ੁੰਮੇਵਾਰ ਆਦਮੀ ਹਨ। ਐਵੇਂ ਭਰਮ ਵਿਚ ਭੌਂਕ ਭੌਂਕ ਕੇ ਭੌਰੇ ਹੋ ਜਾਂਦੇ ਹਨ :—

ਮਨਮੁਖੁ ਨਿੰਦਾ ਕਰਿ ਕਰਿ ਵਿਗੁਤਾ॥

ਅੰਤਰਿ ਲੋਭੁ ਭਉਕੈ ਜਿਸੁ ਕੁਤਾ॥

ਸੁ ਇਸ ਤਰ੍ਹਾਂ ਸੰਤਾਂ ਨੇ ਇਕ ਘੰਟਾ ਪਰਚਾਰ ਕੀਤਾ।

ਉਥੋਂ ਫੇਰ ਇਲਾਕੇ ਵਿਚ ਵਿਚਰਦੇ ਸੰਤ ਭਿੰਡਰੀਂ ਆ ਗਏ। ਕੁਝ ਦਿਨਾਂ ਪਿਛੋਂ ਸ੍ਰੀ ਦਮਦਮੇ ਸਾਹਿਬ ਤੋਂ ਸੰਤ ਮਸਤੂਆਣੇ ਵਾਲਿਆਂ ਦੀ ਇਕ ਸਿੰਘ ਚਿੱਠੀ

ਲੈ ਕੇ ਆਇਆ ਕਿ ਕਿਰਪਾ ਕਰਕੇ ਗੁਰੂ ਕੀ ਕਾਸ਼ੀ ਸ੍ਰੀ ਦਮਦਮੇ ਸਾਹਿਬ ਵਿਚ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਜਾਰੀ ਕਰੋ।

# ਨਾਮ ਬੀਜ ਦਾ ਸੋਲ੍ਹਵਾਂ ਛੱਟਾ

ਸੰਤ ਆਪਣੇ ਜੱਥੇ ਸਮੇਤ ੧੯ ਅੱਸੂ ਸ੍ਰੀ ਦਮਦਮੇ ਸਾਹਿਬ ਨੂੰ ਆਏ। ਸੰਤਾਂ ਨੇ ਕਥਾ ਸੰਬੰਧੀ ਸਾਰੇ ਨਿਯਮ ਸੋਚੇ ਤੇ ਸ੍ਰੀ ਗੁਰੂ ਅਮਰਦਾਸ ਜੀ ਦੇ ਅਵਤਾਰ ਧਾਰਨ ਦੇ ਦਿਨ ਅਖੰਡ ਪਾਠ ਦਾ ਭੋਗ ਪਾ ਕੇ ੨੦ ਅੱਸੂ, ੫ ਅਕਤੂਬਰ ਨੂੰ ਕਥਾ ਅਰੰਭ ਦਿਤੀ। ਇਹ ਵਾਕ ਆਇਆ :—

ਸੋਰਠਿ ਮ: ੫॥

ਅਪਨਾ ਗੁਰੂ ਧਿਆਏ॥ ਮਿਲਿ ਕੁਸਲ ਸੇਤੀ ਘਰਿ ਆਏ॥
ਨਾਮੈ ਕੀ ਵਡਿਆਈ॥
ਤਿਸੁ ਕੀਮਤਿ ਕਹਣੁ ਨ ਜਾਈ॥੧॥
ਸੰਤਹੁ ਹਰਿ ਹਰਿ ਹਰਿ ਆਰਾਧਹੁ॥
ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ॥ ਰਹਾਉ॥
ਪ੍ਰੇਮ ਭਗਤਿ ਪ੍ਰਭ ਲਾਗੀ॥
ਸੋ ਪਾਏ ਜਿਸੁ ਵਡਭਾਗੀ॥
ਜਨ ਨਾਨਕ ਨਾਮੁ ਧਿਆਇਆ॥
ਤਿਨਿ ਸਰਬ ਸੁਖਾ ਫਲ ਪਾਇਆ॥੨॥੧੨॥੭੬॥

ਅਰਦਾਸ ਕਰ ਕੇ ਉਥਾਨਕਾ ਸੁਣਾਈ। ਦੂਜੇ ਦਿਨ ਮੂਲ ਮੰਤਰ ਦੀ ਕਥਾ ਕੀਤੀ। ੧੪ ਦਿਨਾਂ ਵਿਚ ਜਪੁਜੀ ਸਾਹਿਬ ਦੀ ਕਥਾ ਹੋਈ। ਸਵੇਰੇ ਅੰਮ੍ਰਿਤ ਵੇਲੇ ਤਿੰਨ ਵਜੇ ਤੋਂ ਪੰਜ ਵਜੇ ਤਕ ਸੰਤ ਮਸਤੂਆਣੇ ਵਾਲਿਆਂ ਦਾ ਜਥਾ ਵਾਰ ਲਗਾਂਦਾ ਤੇ ਪੰਜ ਤੋਂ ਅੱਠ ਵਜੇ ਤਕ ਸੰਤ ਗਿਆਨੀ ਸਿੰਘ ਜੀ ਕਥਾ ਕਰਦੇ। ਚਾਰ ਦਿਨ ਵਿਚ ਰਹਿਰਾਸ ਤੇ ਸੋਹਿਲਾ ਕੀਤਾ। ੧੦ ਸਿੰਘ ਸੰਤਾਂ ਦੇ ਜਥੇ ਦੇ ਸਨ। ੪੦ ਸਿੰਘ ਸੰਤ ਮਸਤੂਆਣੇ ਵਾਲਿਆਂ ਦੇ ਜਥੇ ਦੇ ਸੰਥਿਆ ਸੁਣਦੇ ਸਨ। ਬਾਕੀ ਆਮ ਸੰਗਤ ਦਾ ਕੋਈ ਹਿਸਾਬ ਨਹੀਂ ਸੀ ਹੁੰਦਾ। ਅੱਠ ਵਜੇ ਜਲ ਪਾਣੀ ਛਕ ਕੇ ਬਾਹਰ ਸੈਰ ਨੂੰ ਜਾਂਦੇ। ਬਾਹਰ ਸਿਮਰਨ ਭੀ ਕਰਦੇ। ਗਿਆਰਾਂ ਵਜੇ ਆ ਕੇ ਪ੍ਰਸ਼ਾਦਾ ਛਕ ਕੇ ਇਕ ਘੰਟਾ ਬਿਰਾਜ ਜਾਂਦੇ। ਇਕ ਵਜੇ ਤੋਂ ਪਿਛੋਂ ਹੋਰ ਬਾਹਰਲੇ ਗ੍ਰੰਥ ਵਿਚਾਰਦੇ ਸਨ। ਪਹਿਲਾਂ ਪਹਿਲਾਂ ਬਾਲਮੀਕੀ ਰਮਾਇਣ ਭਾਈ ਸੰਤੋਖ ਸਿੰਘ ਜੀ ਕਿਰਤ ਪੜ੍ਹਦੇ ਸਨ। ਸ਼ਾਮ ਨੂੰ ਕੀਰਤਨ ਕਰਦੇ। ਰਾਤ ਨੂੰ ਨੌਂ ਬਜੇ ਤਕ ਵਿਦਿਆਰਥੀਆਂ

ਨੂੰ ਤੁਕਾਂ ਦੇ ਅਰਥ ਪੁਛਦੇ ਤੇ ਦਸਦੇ। ਫੇਰ ਬਿਰਾਜ ਜਾਂਦੇ। ਦੋ ਬਜੇ ਰਾਤੀਂ ਅਸ਼ਨਾਨ ਕਰ ਕੇ ਬੈਠ ਜਾਂਦੇ। ਸਾਢੇ ਚਾਰ ਬਜੇ ਦੀਵਾਨ ਵਿਚ ਆਉਂਦੇ ਤੇ ਪੰਜ ਬਜੇ ਕਥਾ ਅਰੰਭ ਹੁੰਦੀ। ਇਸ ਤਰ੍ਹਾਂ ਕੰਮ ਚਲਦਾ ਰਿਹਾ। ੧੩ ਜਨਵਰੀ ਬੁਧਵਾਰ ਮਾਘੀ ਵਾਲੇ ਦਿਨ ਅਖੰਡ ਪਾਠ ਦਾ ਭੋਗ ਮੱਧ ਵਿਚ ਸੰਥਿਆ ਆਉਣ ਤੇ ਪਾਇਆ। ਇਸ ਤੋਂ ਪਿਛੋਂ ਸੰਤ ਫੇਰ ਬਾਹਰ ਪ੍ਰਚਾਰ ਕਰਨ ਭੀ ਜਾਣ ਲਗ ਪਏ। ਮੋਗੇ, ਰਾਮਪੁਰੇ ਤੇ ਹੋਰ ਕਈ ਥਾਈਂ ਅੰਮ੍ਰਿਤ ਪ੍ਰਚਾਰ ਵਾਸਤੇ ਗਏ।

ਖੁੜੰਜੀਂ ਦੀਵਾਨ ਉਤੇ ਗਏ ਤੇ 'ਸੁਖ' ਉਤੇ ਪ੍ਰਚਾਰ ਕੀਤਾ। ਕੋਈ ਸ਼ਰਾਬ ਵਿਚੋਂ ਸੁਖ ਲਭਦਾ ਹੈ; ਕੋਈ ਰੂਪ, ਰਸ, ਗੰਧ, ਸਪਰਸ਼ ਆਦਿ ਰਸਾਂ ਵਿਚ ਸੁਖ ਲਭਦਾ ਹੈ। ਇਹ ਸਭ ਸੁਖ ਅਸੱਤ ਹਨ, ਨਿਰਉਪਾਧ ਸੁਖ ਨਾਸ ਨਹੀਂ ਹੁੰਦਾ। ਸੱਤ ਸੁਖ ਸਦਾ ਅਖੰਡ ਰਹਿੰਦਾ ਹੈ। ਜਿਵੇਂ ਰਾਜੇ ਦੀ ਸਭਾ ਵਿਚ ਟਿੱਕਾ ਬਾਲਕ ਆਉਂਦਾ ਹੈ। ਸਾਰੀ ਸਭਾ ਉਸ ਨੂੰ ਆਦਰ ਦਿੰਦੀ ਹੈ, ਪਰੰਤੂ ਸਭ ਨੂੰ ਵੇਖ ਵੇਖ ਕੇ ਉਹ ਅੱਗੇ ਹੀ ਟੁਰਦਾ ਜਾਂਦਾ ਹੈ। ਇਥੋਂ ਤਕ ਕਿ ਕੋਈ ਕ੍ਰਿਪਾਲੂ ਪੁਰਖ ਪਿਤਾ ਦੀ ਗੋਦ ਵਿਚ ਬਿਠਾਂਦਾ ਹੈ। ਜਿਹੜਾ ਸੁਖ ਤੇ ਆਦਰ ਉਸ ਨੂੰ ਇਥੇ ਲਭਾ ਹੈ, ਇਸ ਤੋਂ ਉਤੇ ਉਸ ਨੂੰ ਹੋਰ ਚਾਹਨਾ ਨਹੀਂ ਰਹਿੰਦੀ। ਇਸੇ ਤਰ੍ਹਾਂ ਮਨ ਬਾਲਕ ਹੈ ਤੇ ਪਰਮੇਸ਼ਰ ਰਾਜਾ ਹੈ। ਕ੍ਰਿਪਾਲੂ ਪੁਰਖ ਸਤਿਗੁਰੂ ਜੀ ਹਨ। ਮਨ ਹੋਰਨਾਂ ਸੁਖਾਂ ਵਿਚ ਭਰਮਦਾ ਫਿਰਦਾ ਹੈ, ਪਰ ਸ਼ਾਂਤੀ ਨਹੀਂ ਆਉਂਦੀ। ਸੰਸਾਰ ਰੂਪੀ ਸਭਾ ਵਿਚ ਫਿਰਦਾ ਹੈ, ਜਿਸ ਵਿਸ਼ੇ ਰੂਪੀ ਪੁਰਖ ਦੀ ਗੋਦ ਵਿਚ ਜਾਂਦਾ ਹੈ, ਓਹੋ ਹੀ ਗ੍ਰਹਿਣ ਰੂਪੀ ਆਦਰ ਦਿੰਦਾ ਹੈ, ਪਰ ਤਸੱਲੀ ਨਹੀਂ ਹੁੰਦੀ। ਫੇਰ ਜਦ ਸਤਿਗੁਰੂ ਕ੍ਰਿਪਾਲੂ ਹੁੰਦੇ ਹਨ ਤਾਂ ਨਿਤ ਸੁਖ ਦਾ ਬੋਧ ਦੇ ਕੇ ਗੋਦ ਵਿਚ ਸਥਿਤ ਕਰ ਦਿੰਦੇ ਹਨ, ਪ੍ਰਮਾਤਮਾ ਵਿਚ ਅਭੇਦ ਹੋ ਕੇ, ਪ੍ਰਸੰਨ ਹੁੰਦਾ ਹੈ। ਸੈਂਕੜੇ ਜਨਮਾਂ ਦੀ ਫਾਹੀ ਕੱਟੀ ਜਾਣ 'ਤੇ ਮੁਕਤ ਹੋ ਜਾਂਦਾ ਹੈ।

ਖੁੜੰਜਾ ਤੋਂ ਸੰਤ ਵਾਪਸ ਆ ਰਹੇ ਸਨ। ਇਕ ਸੂਏ ਉਤੇ ਬੈਠੇ ਸਨ। ਇਕ ਸਿੰਘ (ਭਾ: ਬੁਧ ਸਿੰਘ) ਫ਼ਤਹ ਗਜਾ ਕੇ ਬੈਠ ਗਿਆ। ਕਹਿਣ ਲਗਾ ਕਿ ਮੇਰੇ ਲੜਕੇ ਨੂੰ ਜਲੋਧਰਵਾ ਦੀ ਬੀਮਾਰੀ ਹੈ। ਲੋਕਾਂ ਦੇ ਕਹੇ ਕਿ ਅਖੰਡ ਪਾਠ ਵਿਚ ਬੜੀ ਸ਼ਕਤੀ ਹੁੰਦੀ ਹੈ, ਅਖੰਡ ਪਾਠ ਭੀ ਕਰਵਾਇਆ ਹੈ, ਪਰ ਕੁਝ ਨਹੀਂ ਬਣਿਆ। ਸੰਤਾਂ ਸੋਚਿਆ ਕਿ ਪਾਠੀਆਂ ਦੀ ਪਵਿਤ੍ਰਤਾ ਨਹੀਂ ਰਹੀ ਹੋਵੇਗੀ। ਵਿਸ਼ੇ

ਵਾਸ਼ਨਾ ਕਰਕੇ ਤਨ ਮਨ ਪਲੀਤ ਹੋ ਗਿਆ ਹੋਵੇਗਾ। ਸੰਤਾਂ ਕਿਹਾ, ਗੁਰਮੁਖਾ! ਇਉਂ ਨ ਕਹੋ ਕਿ ਗੁਰੂ ਸਾਹਿਬ ਦੇ ਪਾਠ ਨੇ ਮੇਰਾ ਪੁਤ੍ਰ ਰਾਜ਼ੀ ਨਹੀਂ ਕਾਤਾ। ਗੁਰਬਾਣੀ ਤਾਂ, ਜਲੋਧਰ, ਕੁਸ਼ਟ ਆਦਿ ਰੋਗ ਤਾਂ ਕਿਹੜੀ ਗਿਣਤੀ ਵਿਚ ਹਨ? ਹਉਮੈ ਦਾ ਵਡਾ ਰੋਗ ਕੱਟ ਕੇ ਚੁਰਾਸੀ ਤੋਂ ਛੁਟਕਾਰਾ ਕਰ ਦਿੰਦੀ ਹੈ। ਪਰ ਸਿੰਘ ਅਜੇ ਭੀ ਹਠ ਕਰੀ ਗਿਆ ਤੇ ਗੁਰਬਾਣੀ ਦੇ ਵਿਰੁਧ ਕਹਿੰਦਾ ਰਿਹਾ। ਸੰਤਾਂ ਉਸ ਨੂੰ ਤਾੜਿਆ ਤੇ ਕਿਹਾ, ਜਾਹ ਤੇਰੇ ਪੁਤ੍ਰ ਦਾ ਰੋਗ ਗੁਰੂ ਆਸਰੇ ਦੂਰ ਹੋਵੇਗਾ। ਕੁਝ ਸਮੇਂ ਪਿਛੋਂ ਸੰਤ ਸ੍ਰੀ ਦਮਦਮੇ ਸਾਹਿਬ ਬਾਹਰ ਇਕ ਝਿੜੀ ਵਿੱਚ ਜੰਡ ਸਰ ਚਲੇ ਗਏ ਸਨ। ਓਥੇ ਇਕ ਛੱਪਰੀ ਵਿਚ ਕੁਝ ਸਮਾਂ ਬਤੀਤ ਕੀਤਾ ਕਰਦੇ ਸਨ। ਉਹੋ ਭਾਈ ਬੁਧ ਸਿੰਘ ਲਭਦਾ ਲਭਦਾ ਸੰਤਾਂ ਕੋਲ ਆਇਆ ਤੇ ਮੱਥਾ ਟੇਕਿਆ ਤੇ ਕਿਹਾ ਕਿ ਤੁਸਾਂ ਮੇਰੇ ਪੁਤ੍ਰ ਦਾ ਕਈ ਸਾਲਾਂ ਦਾ ਰੋਗ ਬਿਨਾਂ ਦਵਾਈਓਂ ਕੱਟ ਦਿਤਾ ਹੈ। ਸੰਤਾਂ ਕਿਹਾ : ਬੱਸ ਇਹ ਗੱਲ ਨਾ ਕਹਿ। ਗੁਰੂ ਨਾਨਕ ਦੇਵ ਜੀ ਜੇਕਰ ਕ੍ਰਿਪਾਲਤਾ ਕਰ ਦੇਣ ਤਾਂ ਕੋਈ ਰੋਗ ਰਹਿਣ ਹੀ ਨਹੀਂ ਦਿੰਦੇ। ਸਿੰਘ 'ਸਤ ਬਚਨ' ਕਹਿ ਕੇ ਚਲਦਾ ਹੋਇਆ।

ਸੰਤ ਇਸੇ ਤਰ੍ਹਾਂ ਹਰੀਪੁਰੇ ਤੀਰਥਪੁਰ ਭੀ ਪਰਚਾਰ ਲਈ ਗਏ। ਹੋਰ ਆਸੇ ਪਾਸੇ ਪ੍ਰਚਾਰ ਕਰਦੇ ਰਹਿੰਦੇ ਸਨ। ਮਾਰਚ ਦੇ ਮਹੀਨੇ ਵਿਚ ਸੰਤ ਅਤਰ ਸਿੰਘ ਜੀ ਤੇ ਸੰਤ ਗਿਆਨੀ ਸਿੰਘ ਜੀ ਬਹੁਤਾ ਇਕੱਠੇ ਹੀ ਰਹੇ। ਰਾਤ ਨੂੰ ਹਰ ਰੋਜ਼ ਦੋਨੋਂ ਇਕੱਲੇ ਹੀ ਬ੍ਰਹਮ ਵਿਚਾਰ ਕੀਤਾ ਕਰਦੇ ਸਨ।

ਇਕ ਦਿਨ ਸੰਤ ਗਿਆਨੀ ਸਿੰਘ ਜੀ ਨੇ ਵੱਡੇ ਸੰਤਾਂ ਪਾਸ ਬਚਨ ਕੀਤਾ ਕਿ—ਪਾਤਸ਼ਾਹੋ ! ਲੋਕ-ਸ਼ਾਸਤ੍ਰਾਂ ਵਿਚ ਲਿਖਿਆ ਹੈ ਕਿ ਜੀਵ, ਚੰਦਰਮਾ ਦੀ ਕਿਰਨ ਦੁਆਰਾ ਜਾਂ ਬੱਦਲ ਦੀ ਧਾਰ ਦੁਆਰਾ ਧਰਤੀ 'ਤੇ ਆ ਕੇ ਅਨਾਜ ਰੂਪ ਹੋ ਜਾਂਦਾ ਹੈ। ਫੇਰ ਇਸਤ੍ਰੀ ਪੁਰਖਾਂ ਦੇ ਖਾਣੇ 'ਤੇ ਰਤ ਜਾਂ ਧਾਤ ਰੂਪ ਹੋ ਕੇ ਦੇਹਾਕਾਰ ਹੁੰਦਾ ਹੈ। ਇਹ ਬਹੁਤ ਪੁਰਾਣੇ ਗਰੰਥਾਂ ਦਾ ਲੇਖ ਹੈ। ਆਪ ਜੀ ਦੀ ਇਸ ਬਾਰੇ ਕੀ ਵਿਚਾਰ ਹੈ ? ਵੱਡੇ ਸੰਤਾਂ ਸ੍ਰੀ ਮਾਨ ਸੰਤ ਅਤਰ ਸਿੰਘ ਜੀ ਨੇ ਕਿਹਾ : ਗਿਆਨੀ ਸਿੰਘ ਜੀ ! ਤੁਸੀਂ ਸਭ ਕੁਝ ਜਾਣਦੇ ਹੋ। ਪਰੰਤੂ ਤੁਹਾਡੇ, ਬਚਨ ਤੋਰਨੇ ਕਰਕੇ ਆਪਣੇ ਨਿਸਚੇ ਦੀ ਗੱਲ ਦਸਦੇ ਹਾਂ। ਜਿਵੇਂ ਅਕਾਸ਼ ਸਾਰੇ ਸਥਾਨਾਂ ਵਿਚ ਹੈ। ਜਿਥੇ ਕੰਧਾਂ ਕੱਢ ਕੇ ਛੱਤ ਦੇਈਏ ਓਥੇ ਉਸ ਦਾ ਨਾਮ (ਮਟਾਕਾਸ਼) ਪੈ ਜਾਂਦਾ

ਹੈ। ਐਸੇ ਹੀ ਅਬਿਨਾਸ਼ੀ ਸਾਰੇ ਬਿਆਪਕ ਹੈ। ਰਕਤ ਬਿੰਦ ਭੀ ਉਸੇ ਦੇ ਆਸਰੇ ਕਾਇਮ ਹੈ। ਜਦੋਂ ਦੇਹ ਬਣ ਜਾਂਦੀ ਹੈ, ਇਸ ਤੋਂ ਪਹਿਲਾਂ ਮਾਤਾ ਦੇ ਗਰਭ ਵਿਚ ਕੇਹੜਾ ਖਾਲਕ ਨਹੀਂ ਹੈ ? ਸਾਰੇ ਬਿਆਪਕ ਹੋਣ ਕਰਕੇ ਕਿਤੋਂ ਆਂਵਦਾ ਨਹੀਂ। ਕੇਵਲ ਦੇਹੀ ਬਣਨੇ ਕਰਕੇ ਜੀਵ ਨਾਮ ਪੈ ਜਾਂਦਾ ਹੈ।

ਫੇਰ ਸੰਤ ਗਿਆਨੀ ਸਿੰਘ ਜੀ ਨੇ **ਅਭਿਆਸ** ਦਾ ਜ਼ਿਕਰ ਕੀਤਾ ਤੇ ਕਿਹਾ ਕਿ ਬਾਬਾ ਸ਼ਾਮ ਸਿੰਘ ਜੀ ਅੰਮ੍ਰਿਤਸਰ ਵਾਲਿਆਂ ਦਾ ਇਹ ਨਿਸਚਾ ਸੀ ਕਿ ਸਤਿਗੁਰ ਨਾਨਕ ਦੇਵ ਜੀ ਦੀ ਮਿਹਰ ਹੋਵੇ ਤਾਂ ਇਕ ਰਸ ਸਿਮਰਨ ਕਰਕੇ ਹੀ ਆਪਣੇ ਆਪ ਅਗਲੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ:-

"ਹਰਿ ਕੀਰਤਿ ਸਾਧਸੰਗਤਿ ਹੈ ਸਿਰਿ ਕਰਮਨ ਕੈ ਕਰਮਾ॥"

ਮਨੁਖ ਨੂੰ ਕੇਵਲ ਇਕ ਰਸ ਹੋ ਕੇ ਸਿਮਰਨ ਦਾ ਅਭਿਆਸ ਹੀ ਕਰਨਾ ਚਾਹੀਦਾ ਹੈ। ਸੰਤ ਜੀ ਮਹਾਰਾਜ ਨੇ ਉਤਰ ਦਿਤਾ ਕਿ ਠੀਕ ਹੈ। ਸੰਤ ਕਰਮ ਸਿੰਘ ਜੀ ਹੋਤੀ ਵਾਲੇ ਤੇ ਅਨੰਦ ਪੁਰੀ ਸੰਤ ਪੂਰਨ ਸਿੰਘ ਜੀ ਦਾ ਭੀ ਇਹੋ ਨਿਸ਼ਚਾ ਸੀ। ਪਹਿਲੋਂ ਆਦਮੀ ਉਚੀ ਉਚੀ ਸਿਮਰਨ ਕਰਦਾ ਹੈ। ਗੁਰਬਾਣੀ ਪੜ੍ਹਦਾ ਹੈ ਜਾਂ ਵਾਹਿਗੁਰੂ ਨਾਮ ਜਪਦਾ ਹੈ। ਏਸ ਤਰ੍ਹਾਂ ਉਸ ਦੀ ਬਿਰਤੀ ਇਕਾਗਰ ਹੁੰਦੀ ਹੈ। ਇਸ ਤੋਂ ਅਗਲੀ ਮੰਜ਼ਲ ਹੈ ਕਿ ਉਸ ਦੇ ਹੌਲੀ ਹੌਲੀ ਸਿਮਰਨ ਨਾਲ ਭੀ ਇਕਾਗਰ ਅਵਸਥਾ ਰਹਿੰਦੀ ਹੇ, ਫੇਰ ਬੁੱਲ੍ਹ ਨਹੀਂ ਹਿਲਦੇ। ਇਕੱਲੀ ਜੀਭ ਹੀ ਵਾਹਿਗੁਰੂ, ਵਾਹਿਗੁਰੂ ਦਾ ਅਭਿਆਸ ਕਰਦੀ ਰਹਿੰਦੀ ਹੈ। ਕੁਝ ਸਮਾਂ ਪਾ ਕੇ ਜੀਭ ਭੀ ਹਿਲਣੋਂ ਹਟ ਜਾਂਦੀ ਹੈ:-

ਬਿਨੁ ਜਿਹਵਾ ਜੋ ਜਪੈ ਹਿਆਇ॥

[ਮਲਾਰ ਮ: ੧

ਸਾਡਾ ਕੰਠ ਹੀ ਹਰਕਤ ਅੱਠੇ ਪਹਿਰ ਵਾਹਿਗੁਰੂ ਉਚਾਰਣ ਦੀ ਕਰਦਾ ਰਹਿੰਦਾ ਹੈ। ਫੇਰ ਕੰਠ ਭੀ ਹਟ ਜਾਂਦਾ ਹੈ, ਸਦਾ ਤਾਰ, ਲਿਵ ਵਾਹਿਗੁਰੂ ਨਾਲ ਹੀ ਜੁੜੀ ਰਹਿੰਦੀ ਹੈ। ਬਸ ਹਰ ਇਕ ਰੋਮ ਵਿਚੋਂ ਵਾਹਿਗੁਰੂ ਦੀ ਧੁਨੀ ਸੁਣੀਂਦੀ ਹੈ। ਏਥੋਂ ਤਕ ਕਿ ਸੰਸਾਰ ਸਾਰਾ ਹੀ, ਹਰ ਸ਼ੈਹੀ ਵਾਹਿਗਰੂ ਵਾਹਿਗੁਰੂ ਅਲਾਪਦੀ ਸੁਣੀਂਦੀ ਹੈ। ਉਸ ਪੁਰਸ਼ ਲਈ ਵਾਹਿਗੁਰੂ ਤੋਂ ਬਿਨਾਂ ਕਿਤੇ ਕੁਝ ਨਹੀਂ ਭਾਸਦਾ। ਦੁਨੀਆਂ

ਦੇ ਵਿਹਾਰਾਂ ਵਿਚ ਉਹ ਉਪਰਾਮ ਬਿਰਤੀ ਨਾਲ ਵਿਚਰਦਾ ਹੈ। ਏਸ ਤਰ੍ਹਾਂ ਕਈ ਗੁਝੇ ਬਚਨ ਆਪੋ ਵਿਚੀਂ ਕਰਦੇ ਰਹਿੰਦੇ ਸਨ। ਨਿਕਟਵਰਤੀਆਂ ਨੂੰ ਕੇਵਲ ਇਕ ਦੋ ਦਾ ਹੀ ਪਤਾ ਲਗਾ ਸੀ।

੨੬ ਮਾਰਚ ਸੰਨ ੧੯੨੬ ਈ: ਮੁਤਾਬਕ ੨੪ ਚੇਤਰ ਸੰਮਤ ੧੯੮੩ ਸ਼ੁਕਰਵਾਰ ਦੇ ਦਿਨ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਕਥਾ ਸੰਪੂਰਨ ਹੋਈ। ਬਹੁਤ ਸੰਗਤ ਜੁੜੀ। ਸੈਂਕੜੇ ਸਿੰਘਾਂ ਅੰਮ੍ਰਿਤ ਪਾਨ ਕੀਤਾ। ਇਲਾਕੇ ਵਿਚ ਪ੍ਰਚਾਰ ਕੀਤਾ। ਥਾਂ ਥਾਂ ਦੀਵਾਨ ਸਜਾਂਦੇ। ਭਿੰਡਰੀਂ ਵੈਸਾਖੀ ਦਾ ਸ਼ੁਭ ਗੁਰਪੁਰਬ ਮਨਾਇਆ। ੧੦੧ ਸਿੰਘਾਂ ਸਿੰਘਣੀਆਂ ਨੇ ਅੰਮ੍ਰਿਤ ਪਾਨ ਕੀਤਾ। ਭਾਈ ਗੁਰਦਿਆਲ ਸਿੰਘ ਤੇ ਹੋਰ ਕਈ ਸਿੰਘ ਸੇਵਕ ਆਪਣੀ ਕੈਦ ਪੂਰੀ ਕਰ ਕੇ ਆਏ ਤਾਂ ਉਹਨਾਂ ਸਭਨਾਂ ਨੂੰ ਸਿਰੋਪਾਓ ਦਿਤੇ ਤੇ ਸੰਗਤ ਵਿਚ ਵਡਿਆਇਆ।

## ਨਾਮ ਬੀਜ ਦਾ ਸਤਾਰੁਵਾਂ ਛੱਟਾ

ਇਲਾਕੇ ਵਿਚ ਪਰਚਾਰ ਕਰਦੇ ਰਹੇ। ਥਾਂ ਥਾਂ ਦੀਵਾਨ ਲਗਾਏ। ਅੰਮ੍ਰਿਤ ਪ੍ਰਚਾਰ ਕੀਤਾ। ਥਾਂ ਥਾਂ ਸੰਗਤਾਂ ਨੂੰ ਗੁਰ ਸੇਵਾ, ਨਾਮ ਧਿਆਉਣਾ ਤੇ ਗੁਮਾਨ ਛਡਣ ਲਈ ਪ੍ਰੇਰਦੇ ਰਹੇ।

ਗੁਰੁ ਸੇਵਹੁ ਅਰੁ ਨਾਮੁ ਧਿਆਵਹੁ
ਤਿਆਗਹੁ ਮਨਹੁ ਗੁਮਾਨੀ॥

ਇਸ ਸ਼ਬਦ ਦੀ ਨਥੋਵਾਲ ਦੀਵਾਨ ਵਿਚ ਬੜੀ ਵਿਸਥਾਰ ਨਾਲ ਵਿਆਖਿਆ ਕੀਤੀ। ਜੇਠ ਦੇ ਮਹੀਨੇ ਵਿਚ ਭਿੰਡਰੀਂ ਆ ਗਏ। ਵਿਦਿਆਰਥੀਆਂ ਦੇ ਇਕੱਠੇ ਹੋ ਜਾਣ ਪੁਰ ੧੨ ਜੇਠ ੧੯੮੩ ਨੂੰ ਸ੍ਰੀ ਅਖੰਡ ਪਾਠ ਦਾ ਭੋਗ ਪਾਇਆ ਤੇ ਸ੍ਰੀ ਦਸਮ ਗਰੰਥ ਜੀ ਦੀ ਸੰਥਿਆ ਸ਼ੁਰੂ ਕੀਤੀ। ਉਨ੍ਹਾਂ ਦਾ ਇਹ ਨਿਸਚਾ ਸੀ ਕਿ ਸ੍ਰੀ ਦਸਮ ਗਰੰਥ ਸਾਰਾ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਸਮੇਸ਼ ਪਿਤਾ ਜੀ ਦੇ ਮੁਖਾਰਬਿੰਦ ਤੋਂ ਉਚਾਰਿਆ ਹੋਇਆ ਹੈ। ਜਿਥੇ ਕਿਤੇ 'ਕਵਿਓ ਵਾਚ' ਹੈ ਉਸ ਦਾ ਮਤਲਬ ਭੀ ਸ੍ਰੀ ਮੁਖਵਾਕ ਹੈ। ਸਤਿਗੁਰੂ ਜੀ ਆਪਣੇ ਆਪ ਨੂੰ 'ਕਵੀ' ਕਹਿ ਕੇ ਪੁਕਾਰਿਆ ਕਰਦੇ ਸਨ। ਉਨ੍ਹਾਂ ਦੀ ਮਾਤਾ ਜੀ ਭੀ ਲਾਡ ਵਿਚ

ਉਨ੍ਹਾਂ ਨੂੰ ਕਵੀ ਕਰਕੇ ਸੰਬੋਧਨ ਕੀਤਾ ਕਰਦੇ ਸਨ।

ਸ੍ਰੀ ਦਸਮ ਗਰੰਥ ਜੀ ਵਿਚ ਦੋ ਤਰ੍ਹਾਂ ਦੀ ਰਚਨਾ ਹੈ, ਇਕ ਤਾਂ ਦੂਸਰੇ ਮਤਾਂ ਮਤਾਂਤਰਾਂ ਦੇ ਖਿਆਲਾਂ, ਸਾਖੀਆਂ ਆਦਿ ਦਾ ਉਲਥਾ ਹੈ। ਗੁਰਮਤਿ ਤੋਂ ਚੰਗੀ ਤਰ੍ਹਾਂ ਵਾਕਫ ਹੋਣ ਲਈ ਇਨ੍ਹਾਂ ਦਾ ਜਾਣਨਾ ਬਹੁਤ ਜ਼ਰੂਰੀ ਸੀ। ਇਹ ਭਾਵੇਂ ਗੁਰਮਤਿ ਨਹੀਂ, ਪਰੰਤੂ ਅਨਮਤਾਂ ਦੇ ਸਿਧਾਂਤਾਂ ਤੋਂ ਜਾਣੂ ਕਰਾਣ ਲਈ ਗੁਰਸਿਖਾਂ ਉਤੇ ਸਤਿਗੁਰੂ ਜੀ ਨੇ ਬੜਾ ਭਾਰੀ ਉਪਕਾਰ ਕੀਤਾ ਹੈ। ਇਕ ਇਕ ਨਵਾਂ ਖਿਆਲ ਸੀ ਜੇਹੜਾ ਗੁਰੂ ਜੀ ਮਹਾਰਾਜ ਨੇ ਸਿਖਾਂ ਵਿਚ ਲਿਆਂਦਾ। (Comparative study) ਅਨਮਤਾਂ ਦੀ ਪੜਤਾਲ ਦੀ ਨੀਂਹ ਦਸਮੇਸ਼ ਪਿਤਾ ਜੀ ਨੇ ਆਪ ਰੱਖੀ। ਸੁ ਇਕ ਤਾਂ ਹੈ ਉਹ ਹਿੱਸਾ। ਦੂਸਰਾ ਹੈ ਦਸਮੇਸ਼ ਪਿਤਾ ਜੀ ਦੇ ਉਹ ਵਾਕ ਜੇਹੜੇ ਸ੍ਰੀ ਗੁਰੂ ਨਾਨਕ ਦੇਵ ਜੀ ਅਕਾਲ ਪੁਰਖ ਤੋਂ ਲੈ ਕੇ ਆਏ ਤੇ ਦਸ ਸਰੂਪਾਂ ਵਿਚ ਉਨ੍ਹਾਂ ਦਾ ਵਿਸਥਾਰ ਪੂਰਬਕ ਅਮਲੀ ਤੌਰ ਉਤੇ ਪਰਚਾਰ ਕਰਦੇ ਰਹੇ। ਸੁ ਦਸਮ ਗਰੰਥ ਸ੍ਰੀ ਮੁਖਵਾਕ ਹੈ। ਇਹ ਨਿਸਚਾ ਸ੍ਰੀ ਸੰਤ ਜੀ ਦਾ ਸੀ।

ਫੇਰ ਉਸੇ ਤਰ੍ਹਾਂ ਪਰਚਾਰ ਦਾ ਦੌਰਾ ਅਰੰਭ ਦਿਤਾ। ਫ਼ਾਜ਼ਲਕੇ ਬੰਗਲੇ, ਲੁਧਿਆਣੇ ਦੇ ਜ਼ਿਲੇ ਬੋਪਾਰਾਇ ਆਦਿ ਵਿਚ ਪਰਚਾਰ ਕਰਦੇ ਰਹੇ, ਕਥਾ ਭੀ ਜਾਰੀ ਰਹੀ। ਲੇਹਲੀ ਵਡੀ ਸ੍ਰੀ ਗੁਰੂ ਹਰਿਰਾਇ ਜੀ ਦੇ ਗੁਰਦੁਆਰੇ ਦੀ ਯਾਤਰਾ ਕੀਤੀ, ਓਥੇ ਹੀ ਸ੍ਰੀ ਅਖੰਡ ਪਾਠ ਦਾ ਭੋਗ ਪਾ ਕੇ ਮੱਧ ਦੀ ਸੰਥਿਆ ਤਕ ਪਹੁੰਚੇ। ਮਾਲਵੇ ਵਿਚ ਪਰਚਾਰ ਕਰਕੇ ਦੁਆਬੇ ਬੰਗੀਂ ਗਏ। ਓਥੇ ਇਕ ਦਿਨ ਦੀਵਾਨ ਵਿਚ ਇਕ ਪ੍ਰੇਮੀ ਨੇ ਇਹ ਤੁਕ ਪੜ੍ਹ ਕੇ ਅਰਥ ਤੇ ਮਾਇਆ ਦਾ ਸਰੂਪ ਪੁਛਿਆ:—

ਏ ਸਾਜਨ ਕਛੁ ਕਹਹੁ ਉਪਾਇਆ॥

ਜਾ ਤੇ ਤਰਉ ਬਿਖਮ ਇਹ ਮਾਇਆ॥

ਸੰਤਾਂ ਨੇ ਬਹੁਤ ਦ੍ਰਿਸ਼ਟਾਂਤਾਂ ਨਾਲ ਮਾਇਆ ਦਾ ਰੂਪ ਅਨਰ-ਬਚਨੀ ਸਿਧ ਕੀਤਾ ਤੇ ਕਿਹਾ ਕਿ ਮਹਾਂਵਾਕ ਹੈ :—

ਕਰਿ ਕਿਰਪਾ ਸਤਸੰਗਿ ਮਿਲਾਏ॥

ਨਾਨਕ ਤਾ ਕੈ ਨਿਕਟਿ ਨ ਮਾਏ॥

ਦੀਵਾਨ ਵਿਚ ਕਈ ਪੰਡਤ ਵਿੱਦਵਾਨ ਸਨ। ਸੁਣ ਕੇ ਸਭ ਅਸਚਰਜ ਰਹੇ। ਇਥੋਂ ਸੰਤ ਫੇਰ ਬੋਪਾਰਾਏ ਨੂੰ ਆ ਗਏ। ਫੇਰ ਇਲਾਕੇ ਵਿਚ ਵਿਚਰਦੇ ਰਹੇ। ਮੁਰਾਲੇ ਸਾਲਾਨਾ ਸਮਾਗਮ ਲਈ ਕਮਰ-ਕੱਸੇ ਕੱਸ ਕੇ ਟੁਰ ਪਏ। ਲਾਹੌਰ ਸਾਰੇ ਗੁਰਦੁਆਰਿਆਂ ਦੀ ਯਾਤ੍ਰਾ ਕੀਤੀ। ਗੁਰਦੁਆਰੇ ਡੇਹਰਾ ਸਾਹਿਬ ਵਿਖੇ ਕਥਾ ਕੀਤੀ। ਇਹ ਸ਼ਬਦ ਸੀ :—

ਸੂਹੀ ਮ: ੫ ਅਸਟਪਦੀ॥

ਉਰਝਿ ਰਹਿਓ ਬਿਖਿਆ ਕੈ ਸੰਗਾ॥....

ਗੁਰਦੁਆਰੇ ਸ਼ਾਹਦਰੇ ਵਿਖੇ ਭੀ :—

ਸੋਰਠਿ ਮ: ੫॥

ਗੁਰ ਪੂਰਾ ਨਮਸਕਾਰੇ ॥

ਸ਼ਬਦ ਦੀ ਕਥਾ ਕੀਤੀ।

ਇਸ ਤਰ੍ਹਾਂ ਥਾਂ ਥਾਂ ਦੀਵਾਨ ਸਜਾਂਦੇ, ਕਥਾ, ਕੀਰਤਨ, ਅੰਮ੍ਰਿਤ ਪ੍ਰਚਾਰ ਦਾ ਪਰਵਾਹ ਚਲਾਂਦੇ ਹੋਏ ਮੁਰਾਲੇ ਤੇ ਗੁਜਰਾਤ ਆਦਿ ਦੇ ਇਲਾਕਿਆਂ ਵਿਚੋਂ ਹੋ ਕੇ ਕਤਕ ਨੂੰ ਭਿੰਡਰੀਂ ਆ ਕੇ ਸ੍ਰੀ ਦਸਮ ਗਰੰਥ ਜੀ ਦਾ ਭੋਗ ਪਾਇਆ। ਅਤੁਟ ਭੰਡਾਰਾ ਵਰਤਿਆ। ਸੰਗਤਾਂ ਬੜਾ ਉਤਸ਼ਾਹ ਕੀਤਾ।

# ਨਾਮ ਬੀਜ ਦਾ ਅਠਾਰੁਵਾਂ ਛੱਟਾ

ਪਤਾ ਨਹੀਂ ਸੰਤ ਜੀ ਮਹਾਰਾਜ ਗੁਰਬਾਣੀ ਦੇ ਪ੍ਰਚਾਰ ਲਈ ਕਿਤਨਾ ਜੋਸ਼ ਭਰਿਆ ਦਿਲ ਰਖਦੇ ਸਨ ਕਿ ਉਹ ਖਾਸ ਕਾਰਣ ਤੋਂ ਬਿਨਾਂ ਕਦੀ ਇਕ ਥਾਂ ਅਵੇਸਲੇ ਹੋ ਕੇ ਨਹੀਂ ਸਨ ਬਹਿੰਦੇ! ਥਾਂ ਥਾਂ ਦੀਵਾਨ ਸਜਾਂਦੇ। ਆਮ ਸੰਗਤਾਂ ਵਿਚ ਖੁਲ੍ਹੇ ਪਰਚਾਰ ਤੋਂ ਬਿਨਾਂ ਇਕੱਲੇ-ਦੁਕੱਲੇ ਨਾਲ ਭੀ ਉਹ ਗੁਰਬਾਣੀ ਦਾ ਵਿਸ਼ਾ ਹੀ ਮੁਖ ਰਖਦੇ। ਗੁਰਬਾਣੀ ਦਾ ਧਿਆਨ, ਗੁਰਬਾਣੀ ਦਾ ਫ਼ਿਕਰ, ਗੁਰਬਾਣੀ ਦੀ ਗੱਲ ਬਾਤ ਹੁੰਦੀ ਸੀ। ਸੋ ਇਸੇ ਕੰਮ ਵਿਚ ਸਾਰੀ ਉਮਰ ਜੁਟੇ ਰਹੇ। ਇਥੇ ਭਿੰਡਰੀਂ ਭੋਗ ਪਾ ਕੇ ਉਹ ਫੇਰ ਬਠਿੰਡੇ ਵੱਲ ਨੂੰ ਸੰਗਤਿ ਦੀ ਪ੍ਰੇਰਨਾ ਨਾਲ ਟੁਰ

ਪਏ। ਸ੍ਰੀ ਧਮਧਾਣ ਸਾਹਿਬ ਦੀ ਯਾਤਰਾ ਕਰਕੇ ਵਾਪਸ ਆਏ। ਸੰਗਤਾਂ ਨੇ ਬਠਿੰਡੇ ਸ੍ਰੀ ਗੁਰੂ ਆਦਿ ਗਰੰਥ ਸਾਹਿਬ ਜੀ ਦੀ ਕਥਾ ਕਰਨ ਲਈ ਬੜਾ ਜ਼ੋਰ ਲਾਇਆ। ਸੰਤਾਂ ਬੇਨਤੀ ਨੂੰ ਸਿਰ- ਮਥੇ ਉਤੇ ਰਖ ਕੇ ਬਠਿੰਡੇ ਸ੍ਰੀ ਗੁਰੂ ਸਿੰਘ ਸਭਾ ਗੋਬਿੰਦ ਗੜ੍ਹ ਵਿਖੇ ਐਤਵਾਰ ਸਤ ਨਵੰਬਰ ੧੯੨੬ ਨੂੰ, ਜਿਸ ਦਿਨ ਕਿ ਕਤਕ ਸੁਦੀ ੨ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਨੂੰ ਦਸਮੇਸ਼ ਪਿਤਾ ਜੀ ਨੇ ਸ੍ਰੀ ਹਜ਼ੂਰ ਸਾਹਿਬ ਗੁਰਿਆਈ ਦਿਤੀ ਸੀ, ਕਥਾ ਅਰੰਭ ਕਰ ਦਿੱਤੀ। ਕਿਤਨਾ ਚਿਰ ਇਥੇ ਹੀ ਕਥਾ ਹੁੰਦੀ ਰਹੀ। ਇਥੋਂ ਫਕਰਸਰ ਥੇਹੜੀ ਜਿਥੇ ਸ੍ਰੀ ਦਸਮੇਸ਼ ਗੁਰੂ ਜੀ ਨੇ ਕਈ ਕੌਤਕ ਕੀਤੇ ਸਨ, ਆ ਰਹੇ। ਇਥੇ ਭੀ ਕਈ ਦਿਨ ਕਥਾ ਹੋਈ। ਇਸੇ ਤਰ੍ਹਾਂ ਇਲਾਕੇ ਵਿਚ ਵਿਚਰਦੇ ਰਹੇ। ਇਕ ਦਿਨ ਥੇਹੜੀ ਕੁਝ ਸਿੰਘ ਬੈਠੇ ਵਿਚਾਰ ਕਰ ਰਹੇ ਸਨ ਤਾਂ ਸੰਤਾਂ ਵਿਦਿਆਰਥੀਆਂ ਤਾਈ ਕਿਹਾ ਕਿ **ਗੁਰਬਾਣੀ, ਗੁਰੂ ਨਾਨਕ ਦਸ ਰੂਪ ਤੇ ਅਕਾਲ ਪੁਰਖ–ਇਨ੍ਹਾਂ ਵਿਚ ਕੀ ਭੇਦ ਹੈ ?** ਸਭ ਆਪਣੇ ਨਿਸਚੇ ਦਸੋ।

ਇਕ* ਸਿੰਘ ਨੇ ਕਿਹਾ ਕਿ ਗੁਰਬਾਣੀ ਅਕਾਲ ਪੁਰਖ ਦਾ ਹੁਕਮ ਹੈ ਤੇ ਸਤਿਗੁਰੂ ਨਾਨਕ ਦੇਵ ਜੀ ਲੈ ਆਏ ਸਨ। ਯਥਾ:—

ਜੈਸੀ ਮੈ ਆਵੈ ਖਸਮ ਕੀ ਬਾਣੀ

ਤੈਸੜਾ ਕਰੀ ਗਿਆਨੁ ਵੇ ਲਾਲੋ॥

ਸਿਧਾਂਤ ਇਹ ਹੈ ਕਿ ਬਾਣੀ ਅਕਾਲੀ ਪਰਵਾਨਾ ਹੈ ਜਿਸ ਦੇ ਲਿਆਵਣ ਵਾਲੇ ਕਾਸਿਦ ਸਤਿਗੁਰੂ ਜੀ ਹਨ। ਈਹੋ ਨਿਸਚਾ ਇਕ ਹੋਰ ** ਸਿੰਘ ਨੇ ਦਸਿਆ। ਤੀਸਰੇ *** ਸਿੰਘ ਨੇ ਕਿਹਾ ਕਿ ਸਤਿਗੁਰੂ ਤੇ ਅਕਾਲ ਪੁਰਖ ਅਭੇਦ ਹਨ। ਯਥਾ :—

ਨਾਨਕ ਸੋਧੇ ਸਿੰਮ੍ਰਿਤਿ ਬੇਦ॥

ਪਾਰਬ੍ਰਹਮ ਗੁਰ ਨਾਹੀ ਭੇਦ॥ [ਭੈ: ਮ: ੫॥

* ਭਾਈ ਗੁਰਦਿਆਲ ਸਿੰਘ ।

** ਭਾ: ਗੁਰਦਿਆਲ ਸਿੰਘ ਡਰੌਲੀ ।

*** ਭਾਈ ਗੁਰਬਚਨ ਸਿੰਘ ।

ਪੁਨਾ—ਗੁਰੁ ਪਰਮੇਸਰੁ ਏਕੋ ਜਾਣੁ॥

ਹੋਰ— ਆਪਿ ਨਰਾਇਣੁ ਕਲਾ ਧਾਰਿ ਜਗ ਮਹਿ ਪਰਵਰਿਯਉ॥
ਨਿਰੰਕਾਰਿ ਆਕਾਰੁ ਜੋਤਿ ਜਗ ਮੰਡਲਿ ਕਰਿਯਉ॥

ਅਕਾਲ ਨੇ ਆਪ ਹੀ ਨਿਰਾਕਾਰ ਰੂਪ ਤੋਂ ਗੁਰੂ ਆਕਾਰ ਰੂਪ ਧਾਰਿਆ ਹੈ। ਜਿਵੇਂ ਅਕਾਲ ਨਾਮ ਹੈ ਤਿਵੇਂ ਬ੍ਰਹਮਾ ਆਦਿ ਦਾ ਗੁਰੂ ਹੋਣੇ ਤੇ ਗੁਰੂ ਭੀ ਪਰਮੇਸ੍ਵਰ ਦਾ ਹੀ ਨਾਮ ਤੇ ਸਰੂਪ ਹੈ। ਗੁਰਬਾਣੀ ਗੁਰੂ ਕਾ ਸ਼ਬਦ ਗਿਆਨ ਰੂਪ ਹੈ। ਯਥਾ:—

–ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ ਗੁਰਬਾਣੀ ਬਣੀਐ॥
–ਸਤਿਗੁਰ ਬਚਨ ਬਚਨ ਹੈ ਸਤਿਗੁਰ ਪਾਧਰੁ ਮੁਕਤਿ ਜਨਾਵੈਗੋ॥

ਸੋ ਹਜ਼ੂਰ, ਈਹੋ ਨਿਸਚਾ ਹੈ ਮੇਰਾ ਕਿ ਅਕਾਲ ਪੁਰਖ, ਸਤਿਗੁਰੂ ਨਾਨਕ ਤੋਂ ਦਸਮੇਸ਼ ਗੁਰੂ ਜੀ ਤਕ ਤੇ ਗੁਰਵਾਣੀ ਸਭਿ ਇਕੋ ਰੂਪ ਹਨ।

ਫੇਰ ਬਾਕੀ ਸਿੰਘਾਂ ਨੂੰ ਪੁਛਿਆ, ਪਰ ਓਹ ਮਸਤ ਰਹੇ। ਇਕ ਸਿੰਘ ਨੇ ਕਿਹਾ: ਜੀ ਆਪ ਭੀ ਆਪਣਾ ਨਿਸਚਾ ਦਸੋ। ਸੰਤਾਂ ਕਿਹਾ ਕਿ ਭਾਈ, ਜੇਹੜਾ ਇਹ ਖਿਆਲ ਹੈ ਕਿ ਬਾਣੀ ਅਕਾਲ ਦਾ ਹੁਕਮ ਹੈ ਤੇ ਗੁਰੂ ਲਿਆਉਣ ਵਾਲੇ ਹਨ ਇਹ ਬਣਦਾ ਨਹੀਂ। ਹੁਕਮ ਤੋਂ ਹੁਕਮੀ ਉਸ ਦਾ ਸੋਮਾ ਹੋਣ ਕਰਕੇ ਸਦਾ ਹੀ ਵਡਾ ਹੁੰਦਾ ਹੈ, ਸੁ ਅਕਾਲ ਪੁਰਖ ਗੁਰਬਾਣੀ ਤੋਂ ਭਿੰਨ ਹੈ ਤੇ ਵੱਡਾ ਹੈ। ਗੁਰੂ ਜੋ ਕਾਸਿਦ ਹੈ ਉਹ ਉਸ ਹੁਕਮ ਗੁਰਬਾਣੀ ਨਾਲੋਂ ਭੀ ਛੋਟਾ ਹੈ। ਸਾਡਾ ਨਿਸਚਾ ਤਾਂ ਇਹ ਹੈ ਕਿ ਗੁਰੂ ਅਕਾਲ ਪੁਰਖ ਇਕ ਰੂਪ ਹਨ, ਯਥਾ:—

ਗੁਰ ਨਾਨਕ ਦੇਵ ਗੋਵਿੰਦੁ ਰੂਪ॥
[ਬਸੰਤ ਮ: ੫

ਗੁਰੁ ਗੋਵਿੰਦੁ ਗੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ॥
[ਆਸਾ ਮ: ੪

ਸਤਿਗੁਰੂ ਦੇ ਰਿਦੇ ਦਾ ਪ੍ਰਣਾਮ ਬਾਣੀ ਹੈ। ਜੈਸੇ ਸੰਸਕਾਰ ਹੁੰਦੇ ਹਨ ਤੈਸੀ ਹਾਲਤ ਕਥਨ ਦੀ ਹੁੰਦੀ ਹੈ। ਗੁਰਾਂ ਦੇ ਗਿਆਨ ਦਾ ਸਰੋਵਰ ਅੰਮ੍ਰਿਤ ਰੂਪ ਬਾਣੀ ਹੀ ਹੈ। ਭਾਵੇਂ ਗੁਰਾਂ ਦੇ ਰਿਦੇ ਦਾ ਪ੍ਰਣਾਮ ਹੀ ਗਿਆਨ ਮਈ ਗੁਰਬਾਣੀ ਹੈ ਤਾਂ ਭੀ ਅੰਧੇ ਅਗਿਆਨੀ ਜੀਵਾਂ ਦੇ ਉਧਾਰ ਕਰਨ ਨੂੰ ਜੈਸੇ ਗੁਰੂ ਪ੍ਰਗਟ ਵਿਅਕਤੀ

ਸਰਬ ਸਮਰਥ ਸਨ ਤੈਸੇ ਗੁਰਬਾਣੀ ਭੀ ਸਰਬ ਸ਼ਕਤੀ ਸੰਪੰਨ ਹੈ:—

ਗੁਰ ਕੀ ਬਾਣੀ ਸਿਉ ਲਾਇ ਪਿਆਰੁ॥
ਐਥੇ ਓਥੈ ਏਹੁ ਅਧਾਰੁ॥

[ਪ੍ਰਭਾਤੀ ਮ: ੩॥

ਗੁਰ ਕੀ ਬਾਣੀ ਜਿਸੁ ਮਨਿ ਵਸੈ॥
ਦੂਖੁ ਦਰਦੁ ਸਭੁ ਤਾ ਕਾ ਨਸੈ॥

[ਪ੍ਰਭਾਤੀ ਮ: ੫॥

ਸਾਚੀ ਬਾਣੀ ਮੀਠੀ ਅੰਮ੍ਰਿਤ ਧਾਰ॥
ਜਿਨਿ ਪੀਤੀ ਤਿਸੁ ਮੋਖ ਦੁਆਰ॥

[ਮਲਾਰ ਮ: ੧॥

ਅੰਮ੍ਰਿਤ ਬਾਣੀ ਸੁਣਤ ਨਿਹਾਲ॥
ਬਿਨਸਿ ਗਏ ਬਿਖਿਆ ਜੰਜਾਲ॥

[ਪ੍ਰਭਾਤੀ ਮ: ੫॥

ਸਾਧ ਸੰਗਤ, ਪੰਜ ਪਿਆਰੇ ਇਸ ਰਸ ਨੂੰ ਪੀਵਣ ਵਾਲੇ ਹਨ। ਜਗਿਆਸੂ ਸ਼ਰਧਾ ਨਾਲ ਅੰਮ੍ਰਿਤ ਰਸ ਪਾਨ ਕਰਕੇ ਅਚੱਲ ਅਖੰਡ ਰੂਪ ਜੀਵਨ ਬਿਦੇਹ ਮੁਕਤੀ ਅਨੰਦਪ੍ਰਾਪਤ ਕਰ ਲੈਂਦਾ ਹੈ:—

ਬਾਣੀ ਗੁਰੂ ਗੁਰੂ ਹੈ ਬਾਣੀ ਵਿਚਿ ਬਾਣੀ ਅੰਮ੍ਰਿਤੁ ਸਾਰੇ॥
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ ਪਰਤਖਿ ਗੁਰੂ ਨਿਸਤਾਰੇ॥੧॥

(ਨਟ ਮ: ੪॥

ਬਾਣੀ ਲਾਗੈ ਸੋ ਗਤਿ ਪਾਏ ਸਬਦੇ ਸਚਿ ਸਮਾਈ

(ਰਾਮਕਲੀ ਮ: ੩)

ਪੁਨਾ—ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ॥

ਸੁ ਇਸ ਤਰ੍ਹਾਂ ਦੇ ਬੇ-ਅੰਤ ਪਰਮਾਣ ਹਨ। ਸਿਧਾਂਤ ਇਹ ਹੈ ਕਿ ਸਾਡਾ ਨਿਸਚਾ ਇਹ ਅਡੋਲ ਚਾਹੀਦਾ ਹੈ ਕਿ ਅਕਾਲ ਪੁਰਖ, ਗੁਰੂ ਤੇ ਗੁਰਬਾਣੀ ਸਭ ਇਕ ਰੂਪ ਹਨ। ਕੋਈ ਭਿੰਨ ਭੇਦ ਨਹੀਂ। ਛੁਟਾਈ ਵਡਾਈ ਬਣਦੀ ਨਹੀਂ। ਸਤਿ

ਸੰਗਤਿ ਤੇ ਪੰਜ ਪਿਆਰੇ ਇਸ ਖਜ਼ਾਨੇ ਦੇ ਵਰਤਾਵਣਹਾਰੇ ਹਨ। ਇਸ ਤਰ੍ਹਾਂ ਨਾਲ ਵਿਚਾਰ ਕਰਦੇ ਰਹੇ।

ਇਥੇ ਫਕਰਸਰ ਥੇਹੜੀ ਹੀ ਪੋਹ ਸੁਦੀ ਸਪਤਮੀ ਦਾ ਪਵਿਤ੍ਰ ਦਿਹਾੜਾ ਮਨਾਇਆ। ਦੋ ਦਿਨ ਪਹਿਲੋਂ ਅਖੰਡ ਪਾਠ ਰਖਿਆ ਗਿਆ। ਮੱਧ ਵਿਚ ਪਾਠ ਆਇਆ ਤਾਂ ਭਾਰੀ ਦੀਵਾਨ ਸਜ ਗਿਆ। ਸੰਗਤ ਵਿਚੋਂ ਕਿਸੇ ਕਿਹਾ ਕਿ ਇਥੇ ਦਸਮੇਸ਼ ਜੀ ਨੇ ਇਕ ਜੋਗੀ ਨਾਲ ਕਈ ਕੌਤਕ ਕੀਤੇ ਸਨ। ਜੋਗ ਮਤਿ ਦੇ ਕੁਝ ਹਾਲ ਦਸੋ। ਸੰਤਾਂ ਇਥੇ ਜੋਗ ਦੇ ਸਾਰੇ ਅੰਗਾਂ ਦਾ ਵਰਨਣ ਕੀਤਾ। ਅੱਠ ਅੰਗ ਤੇ ਉਨ੍ਹਾਂ ਦੇ ਸਭ ਹਿੱਸੇ ਵਿਸਥਾਰ ਨਾਲ ਦੱਸ ਕੇ ਕਿਹਾ ਕਿ ਇਹ **'ਹਠ ਯੋਗ'** ਹੈ। ਪਰੰਤੂ ਇਹ 'ਹਉਮੈ' ਦਾ ਨਾਸ ਨਹੀਂ ਕਰਦਾ, ਇਸੇ ਲਈ ਗੁਰੂ ਜੀ ਸਿਖਾਂ ਪਾਸ ਇਸ ਜੋਗ ਦੀ ਸਫ਼ਾਰਸ਼ ਨਹੀਂ ਕਰਦੇ:-

ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ॥
ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ॥

[ਸੋਰਠਿ ਮ: ੫॥

ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਂਦੇ ਹਨ:—

ਗਲੀ ਜੋਗੁ ਨ ਹੋਈ॥
ਏਕ ਦ੍ਰਿਸਟਿ ਕਰਿ ਸਮਸਰਿ ਜਾਣੈ ਜੋਗੀ ਕਹੀਐ ਸੋਈ॥

[ਸੂਹੀ ਮ: ੧॥

ਇਸੇ ਸ਼ਬਦ ਵਿਚ ਦਸਦੇ ਹਨ :—

ਨਾਨਕ ਜੀਵਤਿਆ ਮਰਿ ਰਹੀਐ ਐਸਾ ਜੋਗੁ ਕਮਾਈਐ॥
ਵਾਜੇ ਬਾਝਹੁ ਸਿੰਙੀ ਵਾਜੈ ਤਉ ਨਿਰਭਉ ਪਦੁ ਪਾਈਐ॥
ਅੰਜਨ ਮਾਹਿ ਨਿਰੰਜਨਿ ਰਹੀਐ ਜੋਗ ਜੁਗਤਿ ਤਉ ਪਾਈਐ॥

[ਸੂਹੀ ਮ: ੧॥

# ਗੁਰਮਤਿ ਦਾ ਜੋਗ ਤਾਂ ਇਹ ਹੈ

੧. ਯਮ—ਮਨ ਨੀਵਾਂ ਰਖਣਾ ਤੇ ਆਪਣੇ ਗੁਣਾਂ ਤੇ ਨਿਰਮਾਣ ਰਹਿਣਾ:—

ਮਤਿ ਹੋਦੀ ਹੋਇ ਇਆਣਾ॥

ਤਾਣ ਹੋਦੇ ਹੋਇ ਨਿਤਾਣਾ॥

[ਸਲੋਕ ਫਰੀਦ

੨. ਨਿਯਮ—ਹਰ ਰੋਜ਼ ਸਤਿ ਸੰਗਤਿ ਵਿਚ ਜਾ ਕੇ ਕਥਾ ਕੀਰਤਨ ਇਕਾਗਰ ਚਿਤ ਨਾਲ ਪੜ੍ਹਨਾ ਸੁਣਨਾ।

ਪਹਿਲਾਂ ਸਵਾ ਪਹਿਰ ਰਾਤ ਰਹਿੰਦੀ ਉਠ ਕੇ ਅਸ਼ਨਾਨ ਕਰਕੇ ਇਕਾਗਰ ਹੋ ਨਾਮ ਜਪੇ ਫੇਰ ਗੁਰਬਾਣੀ ਦਿਨ ਚੜ੍ਹੇ ਗਾਵੇ ਤੇ ਸੁਣੇ:-

ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ
ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥

[ਗਉੜੀ ਮ: ੪॥

੩. ਇਕੰਤ ਦੇਸ-ਸਾਰਿਆਂ ਹਿਰਦਿਆਂ ਵਿਚ ਇਕ ਪਰਮੇਸ਼ੂਰ ਨੂੰ ਵਸਿਆ ਸਮਝੇ, ਦੂਜਾ ਨਾ ਜਾਣੇ:-

ਸਭ ਮਹਿ ਵਸੈ ਪ੍ਰਭੁ ਏਕੋ ਸੋਇ॥

ਗੁਰਮਤੀ ਘਟਿ ਪਰਗਟੁ ਹੋਇ॥

[ਧਨਾਸਰੀ ਮ: ੩

੪. ਆਸਣ—ਚਿਤ ਬਿਰਤੀ ਨੂੰ ਅਕਾਲਪੁਰਖ ਵਿਚ ਟਿਕਾਵੇ:—

ਚਿਤਹਿ ਚਿਤੁ ਸਮਾਇ ਤ ਹੋਵੈ ਰੰਗੁ ਘਨਾ॥

[ਫੁਨਹੇ ਮ: ੫

ਅੰਤਰਿ ਪਿਆਸ ਉਠੀ ਪ੍ਰਭ ਕੇਰੀ
ਸੁਣਿ ਗੁਰ ਬਚਨ ਮਨਿ ਤੀਰ ਲਗਈਆ॥

[ਬਿਲਾਵਲ ਮ: ੪

੫. ਪ੍ਰਾਣਾਯਾਮ :— ਪੂਰਕ—ਗੁਰੂ ਕੇ ਬਚਨਾਂ ਨੂੰ ਸੁਣ ਕੇ ਰਿਦੇ ਵਿਚ ਖਿੱਚ ਲਵੇ।

ਕੁੰਭਕ—ਸੁਣੀ ਵਸਤੂ ਨੂੰ ਮਨ ਵਿਚ ਸਦਾ ਠਹਿਰਾਵੇ, ਅਭਿਆਸ ਕਰੇ, ਤਿਆਗੇ ਨਾ।

ਰੇਚਕ—ਸਤਿਗੁਰਾਂ ਨੇ ਜੋ ਬਚਨ ਤਿਆਗਣ ਲਈ ਕਹੇ ਹਨ, ਉਹ ਤਿਆਗ ਦੇਵੇ:-

ਤਿਆਗਨਾ ਤਿਆਗਨੁ ਨੀਕਾ ਕਾਮੁ ਕ੍ਰੋਧੁ ਲੋਭੁ ਤਿਆਗਨਾ॥

[ਮਾਰੂ ਮ: ੫

੬. ਧਿਆਨ—ਗੁਰਬਾਣੀ ਪੜ੍ਹਨ ਸੁਣਨ ਵੇਲੇ ਅਰਥ ਵਿਚ ਧਿਆਨ ਰਹੇ। ਸੰਕਲਪ ਵਿਕਲਪ ਨਾ ਫੁਰਨ ਦੇਵੇ:-

ਗੁਰ ਬਚਨੀ ਮਨੁ ਸਹਜ ਧਿਆਨੇ॥
ਹਰਿ ਕੈ ਰੰਗਿ ਰਤਾ ਮਨੁ ਮਾਨੇ॥

[ਬਿਲਾਵਲੁ ਮ: ੧

੭. ਧਾਰਨ—ਜੇ ਮਨ ਸੰਕਲਪਾਂ ਵਿਚ ਜਾਵੇ ਤਾਂ ਬਾਰ ਬਾਰ ਰੋਕ ਕੇ ਧਿਆਨ ਵਿਚ ਲਗਾਵੇ:—

ਬਾਹਰਿ ਜਾਤਾ ਭੀਤਰਿ ਆਨੈ॥

[ਭੈਰਉ ਕਬੀਰ ਜੀ

੮. ਸਮਾਧਿ:—

ਸਹਜ ਸਮਾਧਿ ਲਗੀ ਲਿਵ ਅੰਤਰਿ,
ਸੋ ਰਸੁ ਸੋਈ ਜਾਣੈ ਜੀਉ॥

[ਮਾਝ ਮ: ੫

ਅੱਠੇ ਪਹਿਰ ਬਿਰਤੀ ਨੂੰ ਸ਼ਬਦ ਵਿਚੋਂ ਟੁਟਣ ਨਾ ਦੇਣਾ ਪੂਰੀ ਸਮਾਧੀ ਹੈ:-

ਆਠ ਪਹਰ ਜਿਸੁ ਵਿਸਰਹਿ ਨਾਹੀ॥
ਗਤਿ ਹੋਵੈ ਨਾਨਕ ਤਿਸੁ ਲਗਿ ਪਾਈ॥

[ਆਸਾ ਮ: ੫

ਸ੍ਰੀ ਦਸਮੇਸ਼ ਜੀ ਦੀ ਫੁਰਮਾਨ ਹੈ :—

ਰਾਮਕਲੀ ਪਾਤਿਸ਼ਾਹੀ ੧੦॥

ਰੇ ਮਨ ਇਹ ਬਿਧਿ ਜੋਗੁ ਕਮਾਓ॥
ਸਿੰਙੀ ਸਾਚ ਅਕਪਟ ਕੰਠਲਾ ਧਿਆਨ ਬਿਭੂਤ ਚੜਾਓ॥੧॥ ਰਹਾਓ॥
ਤਾਤੀ ਗਹੁ ਆਤਮ ਬਸਿ ਕਰਕੀ ਭਿੱਛਾ ਨਾਮ ਅਧਾਰੰ॥
ਬਾਜੈ ਪਰਮ ਤਾਰ ਤਤੁ ਹਰਿ ਕੋ ਉਪਜੈ ਰਾਗ ਰਸਾਰੰ॥੧॥
ਉਘਟੈ ਤਾਨ ਤਰੰਗ ਰੰਗ ਅਤਿ ਗਿਆਨ ਗੀਤ ਬੰਧਾਨੰ॥
ਚਕਿ ਚਕਿ ਰਹੇ ਦੇਵ ਦਾਨਵ ਮੁਨਿ ਛਕਿ ਛਕਿ ਬਿਯੋਮ ਬਿਵਾਨੰ॥੨॥
ਆਤਮ ਉਪਦੇਸ ਭੇਸ ਸੰਜਮ ਕੋ ਜਾਪੁ ਸੁ ਅਜਪਾ ਜਾਪੈ॥
ਸਦਾ ਰਹੈ ਕੰਚਨ ਸੀ ਕਾਇਆ ਕਾਲ ਨ ਕਬਹੂ ਬਿਆਪੈ॥੩॥

ਸੁ ਗੁਰਮਤਿ ਸਿਧਾਂਤ ਗੁਰੂ ਜੀ ਨੇ ਇਨ੍ਹਾਂ ਤੁਕਾਂ ਵਿਚ ਦਸ ਦਿਤਾ ਹੈ। ਦਸਵਾਂ ਦੁਆਰ ਸਾਧ ਸੰਗਤ ਹੈ ਜਾਂ ਕਹੋ ਨਵਾਂ ਦੁਆਰਾਂ ਦਾ ਪਰਕਾਸ਼ ਹੀ ਦਸਵੇਂ ਸਰੂਪ ਵਿਚ ਹੈ ਤੇ ਦਸਵੇਂ ਦਾ ਨਾਮ ਬਾਣੀ ਵਿਚ ਹੈ। ਨਵਾਂ ਦੁਆਰਿਆਂ ਦਾ ਪ੍ਰਕਾਸ਼ਕ ਹੀ ਦਸਵਾਂ ਆਪ ਪਰਮੇਸ਼ਵਰ ਹੈ, ਪੰਜ ਵਾਜੇ-ਸਤ, ਸੰਤੋਖ, ਦਇਆ, ਧਰਮ ਵਿਚਾਰ ਹਨ। ਪੰਜਾਂ ਤਤਾਂ ਦੀ ਧਾਰਨਾ ਸਮ ਬਿਰਤੀ ਰੂਪ ਵਾਜੇ ਹਨ। ਅਨਹਤ ਇਕ ਰਸ ਹੀ ਪ੍ਰਗਟ ਹਨ। ਛੀ ਚੱਕਰ ਪੰਜ ਗਿਆਨ ਇੰਦਰੇ ਤੇ ਮਨ ਹੀ ਹੈ, ਨਾਨਾਂ ਵਿਸ਼ੇ ਇਨ੍ਹਾਂ ਦੇ ਰੰਗ ਹਨ। ਇਨ੍ਹਾਂ ਨੂੰ ਗੁਰਸ਼ਬਦ ਕਰਕੇ ਨਿਰਵਿਸ਼ੇ ਕਰਨਾ ਹੀ ਸਰਬ ਸਿਧਤਾ ਹੈ। ਉਪਾਧੀਆਂ ਦੇ ਰਸ ਛਡ ਕੇ ਬ੍ਰਹਮਾ ਨੰਦ ਵਿਚ ਤ੍ਰਿਪਤ ਹੋਣਾ ਭਗਤੀ ਸਹਿਤ ਗਿਆਨ ਪ੍ਰਾਪਤੀ ਗੁਰਮਤਿ ਸਿਧਾਂਤ ਹੈ।

ਅਦ੍ਵੈਤ ਮਤਿ ਤੇ ਗੁਰਮਤਿ ਵਿਚ ਇਹ ਭੇਦ ਹੈ ਕਿ ਅਦ੍ਵੈਤ ਏਕਤਾ ਵਿਚ ਨਿਰਾ ਖੁਸ਼ਕ ਗਿਆਨ ਨਾਲ ਹੀ ਆਉਂਦਾ ਹੈ। ਭਗਤੀ ਮਤਿ ਦ੍ਵੈਤ ਵਿਚ ਰਹਿੰਦਾ ਹੈ। ਗੁਰਮਤਿ ਭਗਤੀ ਅਤੇ ਅਦ੍ਵੈਤ ਦਾ ਮੇਲ ਹੈ। ਗੁਰਮਤਿ ਦਾ ਸਾਧਨ ਭਗਤੀ

ਹੈ। ਇਸ ਦਾ ਆਦਰਸ਼ ਏਕਤਾ ਹੈ ਜੋ ਅਦ੍ਵੈਤ ਹੈ। ਗੁਰਸਿਖ ਦੇ ਮੁਖ ਭਗਤੀ, ਨਿਸਚੇ ਗਿਆਨ ਵਰਤਨ ਵੈਰਾਗ ਹੈ।

'ਦ੍ਵੈ ਤੇ ਏਕ ਰੂਪ ਹ੍ਵੈ ਗਇਓ॥' ਗੁਰਸਿਖ ਦੀ ਪ੍ਰਾਪਤੀ ਦਾ ਵਰਨਣ ਹੈ।

ਸੁ ਇਸ ਤਰ੍ਹਾਂ ਤਿੰਨ ਘੰਟੇ ਲੈਕਚਰ ਦੇ ਕੇ ਵਿਚਾਰਾਂ ਸੁਣਾਈਆਂ ਤੇ ਸੰਗਤ ਦੇ ਸਭ ਸੰਸੇ ਨਵਿਰਤ ਕੀਤੇ।

ਇਸੇ ਤਰ੍ਹਾਂ ਸਾਰੇ ਇਲਾਕੇ ਵਿਚ ਪ੍ਰਚਾਰ ਕਰਦੇ ਰਹੇ। ਪਤਾ ਲਗਾ ਕਿ ਰੇਰੂ ਸਾਹਿਬ ਵਾਲੇ ਸੰਤ ਅਤਰ ਸਿੰਘ ਜੀ ਚਲ ਬਸੇ ਹਨ। ਉਥੋਂ ਸੰਤਾਂ ਵਲ ਚਿੱਠੀ ਆਈ ਕਿ ਸੰਗਤ ਤੁਹਾਨੂੰ ਯਾਦ ਕਰਦੀ ਹੈ, ਸੰਤ ਅਤਰ ਸਿੰਘ ਜੀ ਰੇਰੂ ਸਾਹਿਬ ਵਾਲੇ ੯ ਮਾਘ ੨੧ ਜਨਵਰੀ ਨੂੰ ਚਲ ਬਸੇ ਹਨ। ਸੰਤਾਂ ਉਥੇ ਜਾਣ ਵਾਸਤੇ ਕਮਰ-ਕੱਸੇ ਕਰ ਲਏ। ਗੱਡੀ ਸਵਾਰ ਹੋ ਕੇ ਲੁਧਿਆਣੇ ਕੋਲ ਗਿੱਲੀਂ ਸਟੇਸ਼ਨ ਆ ਉਤਰੇ। ਪ੍ਰਚਾਰ ਕਰਦੇ ਰੇਰੂ ਸਾਹਿਬ ਪਹੁੰਚੇ। ਉਥੇ ਸਿੰਘਾਂ ਕੋਲੋਂ ਸਰੋਵਰ ਦੀ ਸੇਵਾ ਸ਼ੁਰੂ ਕਰਵਾਈ। ਦੋ ਘੰਟੇ ਹਰ ਰੋਜ਼ ਪੁਟਾਈ ਹੁੰਦੀ ਸੀ। ਸੰਤ ਭਗਵਾਨ ਸਿੰਘ ਜੀ ਨੂੰ ਰੇਰੂ ਸਾਹਿਬ ਦਾ ਸੇਵਾਦਾਰ ਸੰਗਤ ਦੀ ਰਾਏ ਨਾਲ ਥਾਪਿਆ।

ਇਕ ਦਿਨ ਇਕ ਸਿੰਘ ਭਾਈ ਕਿਰਪਾਲ ਸਿੰਘ ਨੇ ਦੀਵਾਨ ਵਿਚ ਆ ਕੇ ਚਿੱਠੀ ਸੰਤਾਂ ਨੂੰ ਦਿੱਤੀ। ਸੰਤਾਂ ਚਿੱਠੀ ਪੜ੍ਹੀ ਕਿ ੧੯ ਮਾਘ ੩੧ ਜਨਵਰੀ ਸੋਮਵਾਰ ਸੰਮਤ ੧੯੮੩ ਨੂੰ **ਸੰਤ ਮਸਤੂਆਣੇ ਵਾਲੇ ਸਚਖੰਡ ਨੂੰ ਪਧਾਰ ਗਏ ਹਨ।** ਪੜ੍ਹ ਕੇ ਸੰਤਾਂ ਅੱਖਾਂ ਮੀਟ ਲਈਆਂ ਤੇ ਸਵਾ ਘੜੀ (ਅੱਧਾ ਘੰਟਾ) ਚੁਪ ਕਰਕੇ ਬੈਠੇ ਰਹੇ। ਸਮਾਧੀ ਲਾਈ ਰਖੀ। ਕਿਸੇ ਅੰਗ ਦੀ ਹਰਕਤ ਨਾ ਹੋਈ। ਸੰਗਤ ਵਿਚ ਸੰਸਾ ਛਾ ਗਿਆ ਤੇ ਸਿੰਘ ਫਿਕਰਮੰਦ ਹੋ ਕੇ ਸੰਤਾਂ ਦੇ ਚੇਹਰੇ ਵਲ ਤਕਦੇ ਰਹੇ। ਜਦ ਨੇਤਰ ਖੁਲ੍ਹੇ ਤੇ ਕਈਆਂ ਨੇ ਉਤਾਵਲੇ ਹੋ ਕੇ ਪੁਛਿਆ, ਕੀ ਗਲ ਹੈ ? ਸੰਤਾਂ ਦਾ ਕੰਠ ਰੁਕ ਗਿਆ, ਜਤਨ ਨਾਲ ਭਰੇ ਗਲ ਨਾਲ ਬੋਲੇ ਕਿ ਭਾਣਾ ਅਮੇਟ ਹੈ। ਸੰਸਾਰੀ ਜੀਵਾਂ ਦੇ ਭਾਗ। ਨਾਮ ਰਸੀਏ ਗੁਰਮੁਖ ਪਿਆਰੇ ਸੰਤ......ਇਤਨਾ ਹੀ ਕਿਹਾ ਸੀ ਕਿ ਸੰਗਤ ਸਮਝ ਗਈ। ਭਾਈ ਕਿਰਪਾਲ ਸਿੰਘ ਨੇ ਸਾਰਾ ਜ਼ਿਕਰ ਕਰ ਦਿਤਾ। ਸਾਰੀ ਸੰਗਤ ਨੂੰ ਕਿਹਾ ਕਿ ਆਪੋ ਆਪਣੇ ਥਾਂ

ਜਾ ਕੇ ਨਾਮ ਜਪੋ ਤੇ ਲੋੜ ਪਵੇ ਤਾਂ ਬਿਰਾਜ ਜਾਓ। ਸੰਤ ਆਪਣੀ ਥਾਂ ਗਏ ਤੇ ਸਾਰੀ ਰਾਤ ਸਮਾਧੀ ਵਿਚ ਬੈਠੇ ਰਹੇ। ਅਸ਼ਨਾਨ ਕਰਕੇ ਫਿਰ ਸਥਿਤ ਹੋ ਗਏ। ਦੀਵਾਨ ਵਿਚ ਆਏ। ਸਾਰਾ ਦਿਨ ਸਿਵਾਏ ਕੀਰਤਨ ਦੇ ਹੋਰ ਕੋਈ ਗੱਲ ਨਾ ਹੋਈ। ਰਾਤ ਫੇਰ ਉਸੇ ਤਰ੍ਹਾਂ ਹੀ ਸਮਾਧੀ ਲਾਈ। ਅਗਲੇ ਦਿਨ ਫੇਰ ਸਾਰਾ ਦਿਨ ਸ਼ਬਦ ਕੀਰਤਨ ਤੋਂ ਬਿਨਾਂ ਹੋਰ ਕੁਝ ਨਹੀਂ ਹੋਇਆ। ਇਸ ਤੋਂ ਪਿਛੋਂ ਫੇਰ ਕਥਾ ਅਰੰਭ ਕੀਤੀ ਤੇ 'ਸੰਤ ਜਨਮ ਮਰਨ ਤੋਂ ਰਹਿਤ ਹੁੰਦੇ ਹਨ' ਦੇ ਵਿਸ਼ੇ ਉਤੇ ਪਰਚਾਰ ਕੀਤਾ। ਸੰਤ, ਸਿੰਘ ਤੇ ਖਾਲਸਾ ਪਦਾਂ ਦੇ ਭਾਵ ਖੋਲ੍ਹ ਕੇ ਦਸੇ :—

ਸੂਹੀ ਮਹਲਾ ੫॥

ਭਾਗਠੜੇ ਹਰਿ ਸੰਤ ਤੁਮ੍ਾਰੇ ਜਿਨ੍ ਘਰਿ ਧਨੁ ਹਰਿ ਨਾਮਾ॥
ਪਰਵਾਣੁ ਗਣੀ ਸੇਈ ਇਹ ਆਏ ਸਫਲ ਤਿਨਾ ਕੇ ਕਾਮਾ॥੧॥
ਮੇਰੇ ਰਾਮ ਹਰਿ ਜਨ ਕੈ ਹਉ ਬਲਿ ਜਾਈ॥
ਕੇਸਾ ਕਾ ਕਰਿ ਚਵਰੁ ਢੁਲਾਵਾ ਚਰਣ ਧੂੜਿ ਮੁਖਿ ਲਾਈ॥੧॥ਰਹਾਉ॥
ਜਨਮ ਮਰਣ ਦੁਹਹੂ ਮਹਿ ਨਾਹੀ ਜਨ ਪਰਉਪਕਾਰੀ ਆਏ॥
ਜੀਅ ਦਾਨੁ ਦੇ ਭਗਤੀ ਲਾਇਨਿ ਹਰਿ ਸਿਉ ਲੈਨਿ ਮਿਲਾਏ॥੨॥
ਸਚਾ ਅਮਰੁ ਸਚੀ ਪਾਤਿਸਾਹੀ ਸਚੇ ਸੇਤੀ ਰਾਤੇ॥
ਸਚਾ ਸੁਖੁ ਸਚੀ ਵਡਿਆਈ ਜਿਸ ਕੇ ਸੇ ਤਿਨਿ ਜਾਤੇ॥੩॥
ਪਖਾ ਫੇਰੀ ਪਾਣੀ ਢੋਵਾ ਹਰਿ ਜਨ ਕੈ ਪੀਸਣੁ ਪੀਸਿ ਕਮਾਵਾ॥
ਨਾਨਕ ਕੀ ਪ੍ਰਭ ਪਾਸਿ ਬੇਨੰਤੀ ਤੇਰੇ ਜਨ ਦੇਖਣੁ ਪਾਵਾ॥੪॥੭॥੫੪॥

ਸੰਤ ਗਿੱਲੀਂ ਰਾਤ ਆ ਰਹੇ। ਇਕ ਸਿੰਘ ਮਸਤੂਆਣੇ ਤੋਂ ਸੰਤਾਂ ਨੂੰ ਲੈਣ ਲਈ ਆਇਆ ਸੀ ਕਿ ਵੱਡੇ ਸੰਤਾਂ ਦੇ ਦੁਸਹਿਰੇ ਉਤੇ ਚਲੋ। ਸੰਤ ਅੱਗੇ ਹੀ ਤਿਆਰ ਸਨ। ਸਿੰਘ ਜੋ ਆਇਆ ਸੀ ਟਿਕਟ ਲੈਣ ਗਿਆ, ਟਿਕਟ ਲੈ ਕੇ ਕਿਸੇ ਹੋਰ ਹੀ ਪਾਸੇ ਸੰਤਾਂ ਨੂੰ ਲਭਦਾ ਰਿਹਾ। ਸੰਤ ਉਸ ਨੂੰ ਉਡੀਕਦੇ ਰਹੇ। ਗੱਡੀ ਲੰਘ ਗਈ ਤਾਂ ਟਾਕਰਾ ਹੋਇਆ। ਦੂਸਰੀ ਗੱਡੀ ਜਾ ਕੇ ਉਹ ਦੁਸਹਿਰੇ ਦੀ ਸਮਾਪਤੀ ਦੇ ਪਿਛੋਂ ਪਹੁੰਚਣੇ ਸਨ। ਏਸ ਲਈ ਫੇਰ ਢਿੱਲੇ ਹੋ ਗਏ। ਇਸ ਤਰ੍ਹਾਂ ਦੁਸਹਿਰੇ ਤੋਂ ਤਾਂ ਰਹਿ ਗਏ, ਪਰੰਤੂ ਉਸੇ ਦਿਨ ਉਨ੍ਹਾਂ ਦੀ ਯਾਦ ਵਿਚ ਗਿੱਲੀਂ ਹੀ ਦੀਵਾਨ ਸਜਾ ਕੇ ਸੰਤਾਂ ਦੇ ਜੀਵਨ ਤੇ ਪਰਉਪਕਾਰਾਂ ਉਤੇ ਚਾਨਣਾ ਪਾਇਆ। ਵਾਹਿਗੁਰੂ ਨਾਮ ਦਾ ਮਹਾਤਮ ਤੇ ਵੈਰਾਗ ਦਾ ਸਰੂਪ ਸਭ ਵਿਸਥਾਰ ਨਾਲ ਸੁਣਾਏ।

ਸੰਥਾ ਸੁਖਮਨੀ ਸਾਹਿਬ ਉਤੇ ਆਈ ਤਾਂ ਅਸਟਪਦੀਆਂ ਦੇ ਭਾਵ ਦਸੇ।

ਮਾਲਵੇ ਦੁਆਬੇ ਵਿਚ ਪਰਚਾਰ ਕਰਦੇ, ਕਥਾ ਕੀਰਤਨ ਦਾ ਪਰਵਾਹ ਚਲਾਂਦੇ ਸ੍ਰੀ ਅਨੰਦ ਪੁਰ ਸਾਹਿਬ ਪੁਜੇ। ਸਾਰੇ ਗੁਰਦੁਆਰਿਆਂ ਵਿਚ ਪਰਸ਼ਾਦ ਚੜ੍ਹਾਇਆ। ਕਥਾ ਕੀਰਤਨ ਕੀਤਾ। ਮਿਠਾਸਰ, ਕੀਰਤਪੁਰ, ਸਰਹੰਦ ਆਦਿ ਹੁੰਦੇ ਹੋਏ ਦੁਰਾਹਿਓਂ ਗੱਡੀ ਸਵਾਰ ਹੋ ਕੇ ਜਥੇ ਸਮੇਤ ਹਰਦਵਾਰ ਪਹੁੰਚੇ। ੧੩ ਚੇਤਰ ਨੂੰ ਪਹਿਲੇ ਸਤਿਗੁਰੂ ਜੀ ਦੇ ਗੁਰਦੁਆਰੇ ਦੀ ਯਾਤ੍ਰਾ ਕੀਤੀ। ਸੰਗਤ ਵਿਚ ਉਹੋ ਗੁਰੂ ਸਾਹਿਬ ਦੇ ਪਾਣੀ ਦੇਣ ਵਾਲੀ ਸਾਖੀ ਸੁਣਾ ਕੇ ਦਸਿਆ ਕਿ ਇਥੇ ਆਉਣ ਦਾ ਈਹੋ ਲਾਭ ਹੈ ਕਿ ਭਰਮਾਂ ਨੂੰ ਮਨਾਂ ਵਿਚੋਂ ਕਢੋ। ਸ੍ਰੀ ਗੁਰੂ ਅਮਰਦਾਸ ਜੀ ਦੇ ਗੁਰਦੁਆਰੇ ਦੀ ਯਾਤ੍ਰਾ ਕੀਤੀ। ਡੇਰੇ ਨਿਰਮਲ ਛਾਉਣੀ ਹੀ ਲਾਏ ਸਨ।

੧੯ ਚੇਤਰ ਨੂੰ ਗੰਗਾ ਦੇ ਪਾਰ ਸ਼੍ਰੋਮਣੀ ਅਕਾਲੀ ਦਲ ਦੇ ਦੀਵਾਨ ਵਿਚ ਪ੍ਰਚਾਰ ਕੀਤਾ।"ਗੰਗਾ ਜਲੁ ਗੁਰ ਗੋਬਿੰਦ ਨਾਮ॥" ਸ਼ਬਦ ਦੀ ਵਿਆਖਿਆ ਕੀਤੀ। ਰੀਠੇ ਮਿੱਠੇ ਦੀ ਸਾਖੀ ਸੁਣਾਈ। ਸਿੱਧੀਆਂ ਤੇ ਕਰਾਮਾਤਾਂ ਨੂੰ ਤੁਛ ਜਣਾਇਆ। ਭਰਮ ਦੀ ਨਵਿਰਤੀ ਕਰਨੀ ਚਾਹੀਦੀ ਹੈ। ਨਿਰਮਾਣ ਰਹਿਣਾ ਚਾਹੀਦਾ ਹੈ। ਗੁਰੂ ਜੀ ਦੀ ਨਦਰ ਨਾਲ ਰੀਠੇ ਮਿੱਠੇ ਹੋ ਗਏ ਹਨ। ਕੀ ਅਸੀਂ ਜੇ ਉਨ੍ਹਾਂ ਦੇ ਉਪਦੇਸ਼ ਨੂੰ ਹਿਰਦੇ ਵਿਚ ਵਸਾਈਏ ਤਾਂ ਨਹੀਂ ਤਰਾਂਗੇ ? ਇਹ ਜ਼ਰਾ ਵਿਚਾਰ ਵਾਲੀ ਗੱਲ ਹੈ। ਜੇ ਨਹੀਂ ਤਰੇ, ਕਿਉਂ ਨਹੀਂ ਤਰੇ? ਆਪਣੇ ਅੰਦਰੀਂ ਝਾਤੀ ਮਾਰੋ।

ਦੂਸਰੇ ਦਿਨ ਫੇਰ ਸ਼੍ਰੋਮਣੀ ਅਕਾਲੀ ਦਲ ਦੇ ਦੀਵਾਨ ਵਿਚ ਲੈਕਚਰ ਦਿਤਾ। **ਪੂਰਨ ਗੁਰੂ ਕੌਣ ਹੈ** ? ਗੁਰੂ ਦੀ ਲੋੜ ਹੀ ਕਿਉਂ ਹੈ ?

ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ॥

ਮਨੁਖ ਦਾ ਗਿਆਨਵਾਨ ਹੋਣਾ ਜ਼ਰੂਰੀ ਹੈ। ਗਿਆਨ ਗੁਰੂ ਬਿਨਾਂ ਹੋ ਹੀ ਨਹੀਂ ਸਕਦਾ। 'ਗਿਆਨ ਅੰਜਨ' ਗੁਰੂ ਹੀ ਦਿੰਦਾ ਹੈ। ਨਿਰਾ ਅਵਧੂਤ ਜਾਂ ਪੰਡਿਤ ਜਗਿਆਸੂ ਦਾ ਅਗਿਆਨ ਨਹੀਂ ਹਟਾ ਸਕਦੇ। ਗੁਰੂ ਬ੍ਰਹਮ ਸ੍ਰੋਤੀ ਤੇ ਬ੍ਰਹਮ ਨੇਸ਼ਟੀ ਪੂਰਾ ਹੁੰਦਾ ਹੈ :—

ਆਪਿ ਕਮਾਉ ਅਵਰਾ ਉਪਦੇਸ॥

ਅਨਪੜ੍ਹ ਅਵਧੂਤ ਸ਼ੰਕਾ ਨਿਵਿਰਤ ਨਹੀਂ ਕਰ ਸਕਦਾ। ਕਮਾਈ ਹੀਣਾ ਪੰਡਿਤ ਨਿਰਾ ਸ਼ਾਸਤ੍ਰ-ਗਿਆਨ ਹੀ ਹੈ। ਇਹ ਦੋਨੋਂ ਗੁਣ ਰਖ ਕੇ ਜੋ ਗੁਰੂ ਪੂਜਾ ਪ੍ਰਤਿਸ਼ਠਾ ਚਾਹੁੰਦਾ ਹੈ ਉਹ ਭੀ ਪੂਰਨ ਨਹੀਂ, ਵਰਣ ਜਾਤਿ ਦੇ ਅਭਿਮਾਨ ਵਾਲਾ ਭੀ ਅਪੂਰਨ ਹੈ। ਵੇਦ ਆਸਰੇ ਵਿਦਵਾਨ ਹੋ ਕੇ ਵਕਤਾ ਹੋਵੇ ਉਹ ਭੀ ਪੂਰਨ ਨਹੀਂ। ਤਾਂ ਤੇ ਸਦਾ ਸੁਤੰਤਰ ਕਿਸੇ ਦੇ ਆਸਰੇ ਗੁਰੂ ਨਾ ਹੋਣ ਵਾਲਾ ਕਰਮ ਉਪਾਸ਼ਨਾ ਦੇ ਬੰਧਨਾਂ ਤੋਂ ਪਰੇ ਸ੍ਵੈ-ਪਰਕਾਸ਼ ਰੂਪ ਆਪ ਹੀ ਨਿਰਾਕਾਰ ਤੋਂ ਸਰਗੁਣ ਰੂਪ ਹੋ ਕੇ ਉਧਾਰਣ ਆਏ ਜੀਵ ਕੋਟੀ ਦੀ ਗੁਰ ਸ਼ਰੇਣੀ ਤੋਂ ਤੇ ਅਵਤਾਰ ਪਦਵੀ ਤੋਂ ਅਤਿਅੰਤ ਉਚੇ ਰੂਪ ਵਾਲੇ ਖੁਦ ਜਿਵੇਂ ਹਰੀ ਨਾਮ ਹੈ ਤਿਸ ਦਾ ਤਿਵੇਂ ਗੁਰੂ ਨਾਮ ਭੀ ਪ੍ਰਗਟ ਆਪ ਦਾ ਕਰਨ ਵਾਲੇ, ਕੋਟ ਬ੍ਰਹਮਾਦਿਕਾਂ ਦੇ ਉਪਦੇਸ਼ਟਾ, ਵੇਦ ਗਿਆਨ ਦਾ ਤੇ ਆਪ ਵੇਦ ਗਿਆਨ ਤੋਂ ਸੁਤੰਤਰ ਸੁਤੇ ਸਿਧ ਰੂਪ ਸਦਾ ਅਖੰਡ ਪਾਰਬ੍ਰਹਮ ਜੀ ਆਪ ਗੁਰੂ ਨਾਨਕ ਸਤਿਗੁਰੂ ਜੀ ਪੂਰਨ ਆਤਮ ਪ੍ਰਮਾਤਮਾ ਅਦ੍ਵੈਤ ਗਿਆਨ ਦਾਤੇ ਗੁਰੂ, ਪੂਰਨ **ਦਸ** ਸਰੂਪ ਤੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਮਹਾਰਾਜ ਹਨ। ਇਨ੍ਹਾਂ ਦਾ ਸਿਧਾਂਤ ਸਤਿਸੰਗਤ ਪੰਜ ਪਿਆਰੇ ਦੁਆਰਾ ਅੰਮ੍ਰਿਤ ਪਾਨ ਕਰਕੇ, ਮੂਲ ਮੰਤ੍ਰ ਗੁਰ ਮੰਤ੍ਰ ਲੈ ਕੇ ਭਗਤੀ ਸਹਿਤ ਗਿਆਨ ਕਰਕੇ ਅਦ੍ਵੈਤ ਰੂਪ ਜੋ ਜੀਵ ਇਸ ਦੀ ਅਲਪਗਤਾ ਤਿਆਗ ਕੇ ਸਰਬਗਤਾ ਦਾ ਮਾਇਕ ਹਿੱਸਾ ਨਿਵਿਰਤ ਕਰਕੇ ਅਸਰੂਪ ਹੰਗਤਾ ਤੁੰਗਤਾ ਦਾ ਅਭਾਵ ਕਰਕੇ ਗਿਆਨ ਮੁਕਤਿ ਪਾਈਏ। ਇਹ ਮੁਕਤਿ ਚਾਰ ਮੁਕਤਿ ਸੇ ਵਿਲੱਖਣ ਹੈ। ਅਭੇਦ ਅਦੁੰਦ ਰੂਪ ਮੁਕਤਿ ਸਤਿਗੁਰੂ ਤੋਂ ਬਿਨਾਂ ਕੋਈ ਨਹੀਂ ਪਾਇ ਸਕਦਾ:-

ਜਿਉ ਜਲ ਮਹਿ ਜਲੁ ਆਇ ਖਟਾਨਾ॥
ਤਿਉ ਜੋਤੀ ਸੰਗਿ ਜੋਤਿ ਸਮਾਨਾ॥

ਕੇਵਲ ਸਤਿਗੁਰੂ ਨਾਨਕ ਦੇਵ ਜੀ ਪੂਰਨ ਗੁਰੂ ਹਨ ਤੇ ਸੁਤੰਤ੍ਰ ਹਨ। (ਸੰਤਾਂ ਦੇ ਲਫ਼ਜ਼)। ਗੁਰਸਿਖ ਦਾ ਗੁਰੂ ਇਸ਼ਟ ਤਾਂ ਏਸੇ ਤਰ੍ਹਾਂ ਹੈ। ਬਾਕੀ ਏਸ ਇਸ਼ਟ ਨਾਲ ਸੁਰਤ ਜੋੜਨ ਵਿਚ ਹਰ ਸਿੱਖ ਮਹਾਂ ਪੁਰਖਾਂ, ਸੰਤਾਂ ਕੋਲੋਂ ਜਾਂ ਸੰਗਤ ਵਿਚੋਂ ਸਹਾਇਤਾ ਲੈ ਸਕਦਾ ਹੈ। ਏਸ ਤਰ੍ਹਾਂ ਸਹਾਇਤਾ ਦੇਣ ਵਾਲਾ ਗੁਰੂ ਇਸ਼ਟ ਦੀ ਥਾਂ ਨਹੀਂ ਲੈ ਸਕਦਾ। ਇਸ ਤਰ੍ਹਾਂ ੧੭ ਚੇਤਰ ਨੂੰ ਉਪਦੇਸ਼ ਕੀਤਾ।

ਇਸੇ ਤਰ੍ਹਾਂ ਹਰ ਰੋਜ਼ ਪ੍ਰਚਾਰ ਕਰਦੇ ਸਨ। ਇਕ ਦਿਨ 'ਪ੍ਰੇਮ' ਦੇ ਅਰਥ

ਸਮਝਾਏ। ਦਸਿਆ ਕਿ ਪ੍ਰੇਮ ਦੇ ਅਰਥ ਕਰਨ ਲਗਿਆਂ ਤੋਂ ਪ੍ਰੇਮੀ ਦੇ ਅਰਥ ਹੋ ਜਾਂਦੇ ਹਨ। ਅਸਲ 'ਪ੍ਰੇਮ' ਪਦ ਨੂੰ ਜੇ ਜਾਣੀਏ ਤਾਂ 'ਪ੍ਰੇ' ਤੇ 'ਮ' ਦੋ ਪਦ ਨਿਕਲਦੇ ਹਨ। 'ਪ੍ਰੇ' ਦੇ ਅਰਥ ਹਨ ਪਰੇ, 'ਮ' ਦੇ ਅਰਥ ਹਨ ਮੰਨਤਾ, ਹੰਗਤਾ, ਹਉਮੈ। ਪ੍ਰੇ-ਮ-ਮੈਂ ਤੋਂ ਪਰੇ। ਹਉਮੈ ਦਾ ਨਾਸ ਆਪਾ ਵਾਰਨਾ ਪ੍ਰੇਮ ਹੈ:-

ਸਿਰੀਰਾਗੁ ਮਹਲਾ ੧॥

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ॥
ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ॥੧॥
ਮਨ ਰੇ ਕਿਉ ਛੂਟਹਿ ਬਿਨੁ ਪਿਆਰ॥
ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ॥੧॥ਰਹਾਉ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ॥੨॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ॥
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ॥੩॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ॥
ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ॥੪॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ॥
ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ॥੫॥

ਇਹ ਪ੍ਰੀਤ ਦੀ ਸੋਝੀ ਮਨਮੁਖਾਂ ਨੂੰ ਨਹੀਂ ਆ ਸਕਦੀ, ਕੇਵਲ ਗੁਰਮੁਖ ਹੀ ਜਾਣਦੇ ਹਨ। ਚੂੰ ਤੇ ਚਿਰਾ, ਕਿਉਂ, ਕੈਸਾ ਕਹਿਣ ਵਾਲਾ ਦਿਮਾਗ ਇਹਨਾਂ ਪ੍ਰੇਮ ਤੇ ਪ੍ਰੀਤ ਆਦਿ ਨੂੰ ਨਹੀਂ ਸਮਝ ਸਕਦਾ। ਇਹ ਦਿਲ ਦਾ ਕੰਮ ਹੈ, ਦਿਮਾਗ ਦਾ ਨਹੀਂ। ਮਨਮੁਖ ਆਪਣੀ ਮੈਂ ਵਿਚ ਰਹਿੰਦਾ ਹੈ। ਗੁਰਮੁਖ ਆਪਣੀ ਮੈਂ ਤੋਂ ਪਰੇ ਹੋ ਕੇ ਪ੍ਰੇਮ-ਪ੍ਰੇਮ ਵਿਚ ਆ ਜਾਂਦਾ ਹੈ ਤੇ ਗੁਰੂ ਵਲ ਮੁਖ ਰਖ ਕੇ ਗੁਰੂ ਵਿਚ

ਰਹਿੰਦਾ ਹੈ। ਉਸ ਦਾ ਆਦਰਸ਼ ਸ਼ਬਦ, ਬਾਣੀ, ਗੁਰੂ ਹੈ।

*ਇਥੇ ਹੀ ਉਹਨਾਂ ਦੇਹ ਧਾਰੀ ਗੁਰੂ, ਪੰਜ ਪਿਆਰੇ ਆਦਿ ਦੀ ਵਿਚਾਰ ਕੀਤੀ ਸੀ ਜੋ ਪਹਿਲੋਂ ਦਰਜ ਕੀਤੀ ਜਾ ਚੁਕੀ ਹੈ। ਦੇਖੋ ਨਾਮ ਬੀਜ ਦਾ ਛੀਵਾਂ ਛੱਟਾ।

ਇਥੇ ਹੀ ਇਕ ਦਿਨ ਦੋ ਸਾਧੂ ਸੰਤਾਂ ਪਾਸ ਅਦਬ ਕਰਕੇ ਬੈਠ ਗਏ। ਸ਼ੰਕਾ ਕੀਤੀ ਕਿ ਸੰਤੋ ਤੁਹਾਡੇ ਗਾਤ੍ਰੇ ਕਿਰਪਾਨ ਭੀ ਤੇ ਗਲ ਕਫਨੀ ਭੀ ਹੈ। ਕਫਨੀ ਦੇ ਨਾਲ ਅੱਵਲ ਤਾਂ ਕਛਹਿਰੇ ਭੀ ਨਹੀਂ ਸਜਦਾ, ਪਰ ਗਾਤ੍ਰੇ ਦੀ ਕਿਰਪਾਨ ਤਾਂ ਬਿਲਕੁਲ ਅਯੋਗਤਾ ਹੈ। ਸੰਤਾਂ ਕਿਹਾ ਕਿ ਸਾਧੂ ਲੋਕ ਦੁਨੀਆਂ ਵਲੋਂ ਮਰ ਕੇ ਹੀ ਕਫ਼ਨੀ ਗਲ ਵਿਚ ਪਾਉਂਦੇ ਹਨ ਤੇ ਕਿਰਪਾਨ ਭੀ ਹਰ ਵੇਲੇ ਮੌਤ ਕਾਲ ਦਾ ਚਿੰਨ੍ਹ ਗਰਦਨ ਉਤੇ ਰਹਿੰਦਾ ਹੈ। ਕਫਨੀ ਇਸ ਗਲ ਦਾ ਸਬੂਤ ਹੈ ਕਿ ਪਹਿਰਨ ਵਾਲੇ ਨੇ ਸਭ ਦੁਨਿਆਵੀ ਵਾਸ਼ਨਾਵਾਂ ਨੂੰ ਮਾਰ ਲਿਆ ਹੈ। ਕਿਰਪਾਨ ਸੂਰਬੀਰਤਾ ਦਾ ਚਿੰਨ੍ਹ ਹੈ। ਪਹਿਰਨ ਵਾਲਾ ਅਜੇ ਭੀ ਮੁਰਦਾ ਨਹੀਂ, ਸੂਰਬੀਰ ਹੈ। ਗੈਰਤਹੀਣਾ ਨਹੀਂ। ਵਾਸ਼ਨਾਵਾਂ ਮਾਰ ਕੇ ਕਫਨੀ ਪਾਈ ਪਰ ਮਰਦਊਪੁਣਾ ਕਿਰਪਾਨ ਨੇ ਕਾਇਮ ਰਖਿਆ ਹੈ। ਕਛਹਿਰਾ ਭੀ ਇਸੇ ਤਰ੍ਹਾਂ ਜਤੀ ਹੋਣ ਦਾ ਚਿੰਨ੍ਹ ਹੈ। ਬਿਭਚਾਰ ਤੋਂ ਰੋਕਦਾ ਹੈ। ਕੋਈ ਨਾ ਸਮਝੇ ਜਾਂ ਨਾ ਮੰਨੇ ਤਾਂ ਚਿੰਨ੍ਹਾਂ ਦਾ ਕਸੂਰ ਨਹੀਂ।

ਇਸੇ ਤਰ੍ਹਾਂ ਹਰ ਰੋਜ਼ ਵਿਚਾਰ ਕਰਦੇ ਰਹੇ ਤੇ ੨੪ ਚੇਤਰ ਨੂੰ ਗੱਡੀ ਸਵਾਰ ਹੋ ਕੇ ਦੁਰਾਹੇ ਆ ਉਤਰੇ। ਰੇਰੂ ਸਾਹਿਬ ਆਏ। ਇਲਾਕੇ ਦਾ ਦੀਵਾਨ ਸਜਿਆ। ਸੰਤਾਂ ਕਿਹਾ ਕਿ ਇਸ ਇਲਾਕੇ ਵਿਚ ਕੋਈ ਗਿਆਨੀ ਨਹੀਂ ਹੈ। ਸਾਡੇ ਪਾਸ ਕੁਝ ਸਜਣ ਭੇਜੋ, ਅਸੀਂ ਉਨ੍ਹਾਂ ਨੂੰ ਗੁਰੂ ਘਰ ਦੀ ਸਾਰੀ ਵਿੱਦਿਆ ਦੇ ਦੇਵਾਂਗੇ। ਇਸ ਖਿਆਲ ਨੂੰ ਲੈ ਕੇ ਭਾਈ ਨਰੈਣ ਸਿੰਘ ਤੇ ਹੋਰ ਕੁਝ ਸਿੰਘ ਸੰਤਾਂ ਦੇ ਨਾਲ ਹੋ ਗਏ। ਪੋਥੀਆਂ ਲੈ ਕੇ ਸੰਥਿਆ ਪੜ੍ਹਨਾ ਅਰੰਭ ਦਿਤੀ। ਛੋਟੀ ਘੁੜਾਣੀ, ਵਡੀ, ਮੁਕੰਦਪੁਰੇ, ਮਾਜਰੀ, ਬੋਪਾਰਾਇ ਆਦਿ ਥਾਂ ਥਾਂ ਪ੍ਰਚਾਰ ਕਰਦੇ ਰਹੇ। ਕਈ ਥਾਈਂ

---

*ਈਸਾਈਆਂ ਦੇ Love ਪ੍ਰੇਮ ਦੇ ਭਾਵ ਨਾਲੋਂ ਇਹ ਬਹੁਤ ਉਚਾ ਭਾਵ ਹੈ। ਦੂਜਿਆਂ ਨੂੰ ਆਪੋ ਵਿਚ ਸ਼ਾਮਿਲ ਕਰ ਲੈਣਾ ਪ੍ਰੇਮ ਹੈ, ਪਰ ਸਿਖੀ ਪ੍ਰੇਮ, ਸੇਵਾ ਹੈ । ਆਪੇ ਨੂੰ ਵਾਰਨਾ 'ਮੈਂ' ਦਾ ਨਾਸ ਕਰਨਾ ਹੈ:-

ਹਉ ਹਉ ਮੈ ਮੈ ਵਿਚਹੁ ਖੋਵੈ ॥ ਦੂਜਾ ਮੇਟੈ ਏਕੋ ਹੋਵੈ ॥

[ਸਿਧ ਗੋਸਟਿ ॥

ਕਈ ਗੂੜ੍ਹ ਸਿਧਾਂਤਾਂ ਉਤੇ ਉਪਦੇਸ਼ ਕੀਤੇ, ਜੇਹੜੇ ਅੰਤਕਾ ਵਿਚ ਇਕ ਥਾਂ ਲਿਖ ਦਿਤੇ ਹਨ। ਨੰਗਲ, ਰਾਇਕੋਟ, ਲੱਖੇ ਹੁੰਦੇ ਹੋਏ ਬੋਪਾਰਾਇ ਆ ਗਏ।

੧੬ ਹਾੜ ਸੰਮਤ ੧੯੮੪ ਮੁਤਾਬਿਕ ੨੯ ਜੂਨ ੧੯੨੭ ਬੁਧਵਾਰ ਵਾਲੇ ਦਿਨ ੨੫ ਸ੍ਰੀ ਗੁਰੂ ਗ੍ਰੰਥ ਸਾਹਿਬ ਇਕੱਠੇ ਕੀਤੇ ਤੇ ਇਕੋ ਦਿਨ ਹੀ ਪਾਠ ਰਖਵਾ ਕੇ ੨੫ ਸਪਤਾਹਕ ਸਾਧਾਰਣ ਪਾਠ ਕਰਵਾਏ। ਇਸ ਸਾਤੇ ਵਿਚ ਸੱਤਾਂ ਵਿਸ਼ਿਆਂ ਉਪਰ ਸ਼ਾਮ ਨੂੰ ਉਪਦੇਸ਼ ਕੀਤਾ ਕਰਦੇ ਸਨ।

੧. ਜੀਵ ਕਾਮ ਕ੍ਰੋਧ ਦੇ ਅਧੀਨ ਕਿਉਂ ਹੈ ਤੇ ਇਨ੍ਹਾਂ ਤੋਂ ਛੁਟਕਾਰਾ ਕਿਵੇਂ ਹੋਵੇ ?

੨. 'ਵਾਹਿਗੁਰੂ' ਸਭ ਸੇ ਊਚਾ।

੩. ਤਿੰਨਾਂ ਗੁਣਾਂ ਦਾ ਤਿਆਗ।

੪. ਮਾਇਆ ਵਿਚ ਉਦਾਸੀ।

੫. ਨਾਮ ਤੇ ਕਰਮਾਂ ਦਾ ਭੋਗਣਾ।

੬. ਭਜਨ ਦੀ ਬਿਧਿ, ਸ਼ਬਦ ਸੁਰਤ ਦਾ ਅਭਿਆਸ।

੭. ਭੋਗ, ਕਥਾ, ਸੁਧਾਰ ਲਈ ਅਮਲੀ ਪ੍ਰੋਗਰਾਮ।

ਅੱਠ ਸਾਵਣ ਨੂੰ ਭਿੰਡਰੀਂ ੨੫ ਸਪਤਾਹਕ ਪਾਠ ਰਖੇ। ਓਸੇ ਤਰ੍ਹਾਂ ਹਰ ਰੋਜ਼ ਪਰਚਾਰ ਕਰਦੇ ਰਹੇ। ਪੰਜਵੇਂ ਦਿਨ ਇਕ ਵਾਰਤਾ ਸੁਣਾਈ। ਇਕ ਰਾਜੇ ਦੀਆਂ ਦੋ ਰਾਣੀਆਂ ਸਨ। ਵੱਡੀ ਦੇ ਘਰ ਦੋ ਪੁਤ੍ਰ ਤੇ ਇਕ ਲੜਕੀ ਪੈਦਾ ਹੋਈ। ਛੋਟੀ ਨੇ ਚੁਕਵਾ ਕੇ ਦਰਿਆ ਵਿਚ ਸੁਟਾ ਦਿਤੇ ਤੇ ਰਾਜੇ ਨੂੰ ਕਿਹਾ ਕਿ ਇਕ ਬਲੂੰਗੜਾ, ਦੂਜਾ ਕਤੂਰਾ ਤੇ ਤੀਜੀ ਚਕਚੂੰਦਰ ਜੰਮੀ ਸੀ। ਵੱਡੀ ਨੂੰ ਕੈਦ ਕੀਤਾ ਗਿਆ। ਇਸੇ ਤਰ੍ਹਾਂ ਨਿਵਿਰਤੀ ਵੱਡੀ ਰਾਣੀ ਹੈ। ਵੈਰਾਗ ਤੇ ਬਿਬੇਕ ਦੋ ਪੁਤ੍ਰ ਤੇ ਬ੍ਰਹਮ ਵਿੱਦਿਆ ਇਕ ਲੜਕੀ ਉਸ ਨੂੰ ਜਨਮੀ। ਪਰਵਿਰਤੀ ਨੇ ਮਨ ਰਾਜੇ ਨੂੰ "ਬਲੂੰਗੜਾ" ਰਾਗ ਤੇ "ਕਤੂਰਾ" ਦ੍ਵੈਖ ਤੇ "ਚਕਚੂੰਦਰ" ਤ੍ਰਿਸ਼ਨਾ ਕਹਿ ਕੇ ਭਰਮਾ ਦਿੱਤਾ। ਨਿਵਿਰਤੀ ਨੂੰ ਕਿਤੇ ਗੁੰਮ ਹੀ ਕਰ ਦਿੱਤਾ। ੧੪ ਸਾਵਣ ਨੂੰ ਭੋਗ ਪਾਏ। ੭੫ ਸਿੰਘਾਂ ਨੇ ਅੰਮ੍ਰਿਤ ਪਾਨ ਕੀਤਾ। ੧੭ ਸਾਵਣ ਨੂੰ ਮੁਰਾਲੇ ਜਾਣ ਨੂੰ

ਚਾਲੇ ਪਾਏ। ਮੁਰਾਲੇ ਤੇ ਬਾਬੇ ਬਕਾਲੇ ਦੇ ਇਲਾਕੇ ਵਿਚ ਬਹੁਤ ਪਰਚਾਰ ਕੀਤਾ। ਮੁਰਾਲੇ ਹਿੰਦੂ ਮੁਸਲਮਾਨ ਆਪੋ ਵਿਚੀ ਸਰਕਾਰੇ ਝਗੜ ਰਹੇ ਸਨ। ਉਨ੍ਹਾਂ ਦਾ ੨੮ ਭਾਦਰੋਂ ਨੂੰ ਸਮਝੌਤਾ ਕਰਵਾਇਆ। ਬਾਹਰ ਵਾਲਾ, ਭਖਰ ਵਾਲੀ, ਨੁਸ਼ੈਹਰੇ, ਚੁਪਾਲੇ, ਖ਼ੂਬ ਪਰਚਾਰ ਕੀਤਾ।

੨੮ ਅੱਸੂ ਨੂੰ ਚੁਪਾਲੇ ਆ ਗਏ ਸਨ। ੧੭ ਅਕਤੂਬਰ ਕਤਕ ਦੀ ਸੰਗਰਾਂਦ ਸੋਮਵਾਰ ਵਾਲੇ ਦਿਨ ਪੰਝੀ ਸ੍ਰੀ ਗੁਰੂ ਗਰੰਥ ਸਾਹਿਬ ਮੰਗਵਾ ਕੇ ੨੫ ਸਪਤਾਹਕ ਪਾਠ ਰਖੇ। ਬੜਾ ਕੀਰਤਨ ਹੋਇਆ। ਲੋਕਾਂ ਉਤਸ਼ਾਹ ਮਨਾਇਆ। ਹਰ ਰੋਜ਼ ਦੀਵਾਨ ਸਜਦੇ ਸਨ। ਪਰਚਾਰ ਅਤੇ ਕੀਰਤਨ ਹੁੰਦਾ ਸੀ। ੭ ਕਤਕ ਨੂੰ ਸਪਤਾਹਕ ਪਾਠਾਂ ਦਾ ਭੋਗ ਪਾਇਆ ਗਿਆ। ਸ੍ਰੀ ਜਪੁਜੀ ਸਾਹਿਬ ਜੀ ਦੀ ਧਰਮ ਖੰਡ ਵਾਲੀ ਪਉੜੀ ਦਾ ਬਹੁਤ ਵਿਸਥਾਰ ਨਾਲ ਉਪਦੇਸ਼ ਦਿਤਾ। ਧਰਮ ਖੰਡ ਦਾ ਮਾਲਿਕ ਸਤਿਸੰਗੀ ਤੇ ਗਿਆਨ ਖੰਡ ਵਾਲਾ ਸੇਵਕ ਹੁੰਦਾ ਹੈ। ਧਰਮ ਖੰਡ ਵਿਚ ਸਿਖ ਹੁੰਦਾ ਹੈ। ਕਰਮ ਖੰਡ ਬਖ਼ਸ਼ਸ਼ ਵਾਲੇ ਥਾਨ ਸਨਮੁਖ ਹੁੰਦਾ ਹੈ। ਸਚ ਖੰਡ ਗੁਰਮੁਖ ਦੀ ਅਵਸਥਾ ਹੈ।

ਇਥੇ ਹੀ ਇਕ ਦਿਨ ਇਕ ਸਿੰਘ ਨੇ ਪਾਖੰਡ ਦੇ ਖੰਡਨ ਦਾ ਸ਼ਬਦ ਪੜ੍ਹਿਆ। ਜੱਥੇ ਵਿਚ ਕਈ ਤਰ੍ਹਾਂ ਦੇ ਆਦਮੀ ਹੁੰਦੇ ਸਨ। ਇਕ ਹੋਰ ਪ੍ਰੇਮੀ ਭੀ ਹੁੰਦਾ ਸੀ ਤੇ ਬਹੁਤਾ ਜਲਦੀ ਕਰੋਧ ਵਿਚ ਆ ਜਾਂਦਾ ਸੀ। ਉਸ ਨੇ ਸਮਝਿਆ ਕਿ ਸ਼ਬਦੀ ਨੇ ਮੇਰੇ ਉਤੇ ਚੋਟ ਲਾਈ ਹੈ। ਸ਼ਬਦ ਪੜ੍ਹਦੇ ਨੂੰ ਧੱਕਾ ਦੇ ਕੇ ਟੋਕ ਦਿੱਤਾ। ਸੰਤਾਂ ਨੂੰ ਪਤਾ ਲਗਾ ਤਾਂ ਅਤਿਅੰਤ ਕਰੋਧ ਵਿਚ ਆ ਗਏ। ਗੁਰਬਾਣੀ ਦੀ ਨਿਰਾਦਰੀ ਉਹ ਕਿਸੇ ਤਰ੍ਹਾਂ ਵੀ ਨਹੀਂ ਸਨ ਸਹਾਰ ਸਕਦੇ। ਬਿਰੱਕਤ ਸਿੰਘ ਨੂੰ ਬੁਲਾਇਆ। ਸਿੰਘ ਨੇ ਸੰਤਾਂ ਦੇ ਨੇਤਰਾਂ ਵਲ ਤੱਕਿਆ ਤਾਂ ਸਹਿਮ ਗਿਆ ਅਤੇ ਚਰਨੀਂ ਡਿਗ ਪਿਆ, ਰੋਣ ਲਗ ਪਿਆ। ਸੰਤਾਂ ਕਿਹਾ, ਉਸੇ ਸਿੰਘ ਦੇ ਜਾ ਕੇ ਚਰਨੀਂ ਪਉ ਤੇ ਉਸ ਦੀ ਖੁਸ਼ੀ ਪਹਿਲੋਂ ਲੈ। ਇਸ ਤਰ੍ਹਾਂ ਕੀਤਾ ਗਿਆ। ਫੇਰ ਸੰਗਤ ਨੇ ਉਸ ਨੂੰ ਤਨਖਾਹ ਲਾਈ।

ਉਥੋਂ ਪ੍ਰਚਾਰ ਕਰਦੇ ਪਿੰਡ ਬੁਢਣ ਵਿਚ ਆਏ। ਉਥੋਂ ਗੁਜਰਾਤ ਛੇਵੇਂ ਪਾਤਸ਼ਾਹ ਦੇ ਗੁਰਦੁਆਰੇ ਦੀ ਯਾਤਰਾ ਕੀਤੀ। ਗੱਡੀ ਸਵਾਰ ਹੋ ਕੇ ਸ਼ਾਹਦਰੇ ਵਿਚ ਦੀ ਪੰਜ ਹਾਤੇ ਗਏ। ਸ੍ਰੀ ਨਨਕਾਣੇ ਸਾਹਿਬ ਯਾਤ੍ਰਾ ਕੀਤੀ। ਬਾਬੇ ਬਕਾਲੇ ਲੁਬਾਣੇ

ਸਿੰਘਾਂ ਨੇ ਦੋ ਬੁੰਗੇ ਬਣਾ ਲਏ ਸਨ। ਇਸ ਲਈ ਆਪੋ ਵਿਚੀ ਉਨ੍ਹਾਂ ਦੀ ਕਾਫੀ ਫੁਟ ਵਧ ਕੇ ਵੈਰ ਭਾਵ ਹੋ ਗਿਆ। ਸੰਤਾਂ ਨੂੰ ਪਤਾ ਲਗਾ। ਉਨ੍ਹਾਂ ਦੇ ਇਕੱਠ ਵਿਚ ਜਾਇ ਕੇ ਸਮਝੌਤਾ ਕਰਾਇਆ। ਦੋ ਬੁੰਗੇ ਬਣ ਗਏ ਤਾਂ ਸਗੋਂ ਚੰਗਾ ਹੋ ਗਿਆ। ਵੈਰ ਭਾਵ ਦੀ ਇਸ ਵਿਚ ਕੀ ਲੋੜ ਹੈ। ਦੋਵੇਂ ਪਾਰਟੀਆਂ ਮੰਨ ਗਈਆਂ? ਸੰਤਾਂ ਨੇ ਪ੍ਰੇਮ ਨਾਲ:—

"ਮਿਲਬੇ ਕੀ ਮਹਿਮਾ ਬਰਨਿ ਨ ਸਾਕਉ
ਨਾਨਕ ਪਰੈ ਪਰੀਲਾ।।"

[ਗੂਜਰੀ ਮ: ੫ ਪੰਨਾ ੪੯੮

ਸ਼ਬਦ ਪੜ੍ਹਿਆ। ਸੰਗਤ ਨਿਹਾਲ ਹੋਈ।

ਉਥੋਂ ਚੱਕ ੩੯੮ ਦੀ ਸੰਗਤ ਸੰਤਾਂ ਨੂੰ ਆਪਣੇ ਚੱਕ ਵਿਚ ਬੇਨਤੀ ਕਰਕੇ ਲੈ ਗਈ। ੭ ਮੱਘਰ ਨੂੰ ਇਥੇ ਆਏ ਸਨ। ੧੨ ਕੁ ਦਿਨ ਇਥੇ ਰਹੇ। ਅੰਮ੍ਰਿਤ ਪ੍ਰਚਾਰ ਦੋ ਵਾਰੀ ਕੀਤਾ। ੧੯ ਮੱਘਰ ਨੂੰ ੪੪੦ ਵਿਚ ਆ ਕੇ ਅੰਮ੍ਰਿਤ ਪ੍ਰਚਾਰ ਕੀਤਾ। ੨੫ ਮੱਘਰ ਨੂੰ ਸਮੁੰਦਰੀ ਆਏ। ਡਾਕਟਰ ਕੇਹਰ ਸਿੰਘ ਜੀ ਨੇ ਬੇਨਤੀ ਕਰ ਕੇ ਦੀਵਾਨ ਸਜਵਾਇਆ। ਵੈਰਾਗ ਅਤੇ ਪ੍ਰੇਮ ਦੀ ਵਿਆਖਿਆ ਕੀਤੀ। ਫੇਰ ਤਾਂਦਲਿਆਂ ਵਾਲੀ ਮੰਡੀ, ੩੪ ਚੱਕ ਵਿਚ ਹੁੰਦੇ ਹੋਏ ਰੋੜਾਂਵਾਲੇ ਤੋਂ ਗੱਡੀ ਸਵਾਰ ਹੋ ਕੇ ਮੋਗੇ ਆ ਉਤਰੇ। ੪ ਪੋਹ ਨੂੰ ਭਿੰਡਰੀਂ ਆ ਗਏ। ਇਥੇ ਮਾਰੂ ਰਾਗ ਦੀ ਕਥਾ ਚੱਲ ਰਹੀ ਸੀ। ੧੨ ਪੋਹ ਨੂੰ ਸੰਤ ਬੋਧਾਰਾਇ ਜਥੇ ਸਮੇਤ ਪਹੁੰਚ ਗਏ। ਸੰਕਲਪ ਸੀ ਕਿ ਸਵਾ ਲੱਖ ਸ੍ਰੀ ਜਪੁਜੀ ਸਾਹਿਬ ਦੇ ਪਾਠ ਕਰਵਾਏ ਜਾਣ। ੩੦ ਦਸੰਬਰ ੧੯੨੭, ਪੋਹ ਸੁਦੀ ਸਪਤਮੀ ਸੰਮਤ ੧੯੮੪ ਨੂੰ ਗੁਰਪੁਰਬ ਬੜੀ ਸਜ ਧਜ ਨਾਲ ਮਨਾਇਆ। ਪਹਿਲੋਂ ਸਮੱਗਰੀ ਤੇ ੪੦ ਅੰਮ੍ਰਿਤੀਏ ਸਿੰਘ ਰਹਿਤ ਬਹਿਤ ਵਿਚ ਪੂਰੇ ਇਕੱਠੇ ਕਰ ਲਏ ਸਨ। ਗੁਰਪੁਰਬ ਦੇ ਦੀਵਾਨ ਦਾ ਅਰਦਾਸਾ ਹੋ ਕੇ, ਨਾਲ ਹੀ ਸ੍ਰੀ ਜਪੁਜੀ ਸਾਹਿਬ ਜੀ ਦੇ ਸਵਾ ਲੱਖ ਪਾਠ ਭੀ ਅਰਦਾਸਾ ਕਰਕੇ ਅਰੰਭ ਹੋ ਗਏ। ਇਕ ਇਕ ਸਿਖ ਨਿਯਮ ਅਨੁਸਾਰ ਗਿਣਤੀ ਦੇ ਪਾਠ ਹਰ ਰੋਜ਼ ਕਰਦਾ ਸੀ। ਉਨ੍ਹਾਂ ਦੇ ਉਤੇ ਸੇਵਾਦਾਰ ਵਖਰੇ ਛੱਡੇ ਹੋਏ ਸਨ। ਪਾਠੀਆਂ ਦੀ ਸੇਵਾ ਜਿਵੇਂ ਕਿ ਸੰਤਾਂ ਦਾ ਨਿਸਚਾ ਸੀ ਸੰਗਤਾਂ ਬੜੀ ਰੱਜ ਕੇ ਕਰਦੀਆਂ ਸਨ। ਹਰ ਰੋਜ਼ ਦਿਨੇ ਦੀਵਾਨ ਸਜਾਇਆ ਜਾਇਆ ਕਰੇ। ਉਸ ਵਿਚ ਸੰਤ ਹਰ

ਰੋਜ਼ ਬੜੇ ਉਤਸ਼ਾਹ ਨਾਲ ਤੇ ਪ੍ਰੇਮ ਵਿਚ ਆ ਕੇ ਵਿਸਥਾਰ ਪੂਰਬਕ ਇਕ ਇਕ ਪਉੜੀ ਦੀ ਹਰ ਰੋਜ਼ ਕਥਾ ਕੀਤਾ ਕਰਦੇ ਸਨ। ਹਰ ਇਕ ਪਉੜੀ ਦਾ ਉਪਦੇਸ਼ ਧਾਰਨ ਲਈ ਸੰਗਤਾਂ ਨੂੰ ਪ੍ਰੇਰਦੇ ਸਨ। ਇਸੇ ਤਰ੍ਹਾਂ ਸਾਰੀਆਂ ਪਉੜੀਆਂ ਦੀ ਕਥਾ ਸੁਣਾਈ ਤੇ ਚਾਲੀਸਾ ਪੂਰਾ ਕੀਤਾ (ਦੇਖੋ ਅੰਤਕਾ) ਬੜਾ ਭਾਰੀ ਦੀਵਾਨ ਸਜਾ ਕੇ ਭੋਗ ਪਾਇਆ। ਬਾਹਰੋਂ ਕਈ ਮਹਾਤਮਾਵਾਂ ਨੇ ਦਰਸ਼ਨ ਦਿਤੇ ਜਿਨ੍ਹਾਂ ਵਿਚ ਘੋਲੀਏ ਵਾਲੇ ਸੰਤ ਭਾਈ ਗੁਲਾਬ ਸਿੰਘ ਜੀ ਭੀ ਸਨ। ਸਾਰੇ ਪਾਠ ੧ ਲੱਖ ਅਠਾਈ ਹਜ਼ਾਰ ਹੋਏ ਸਨ।

੧੮ ਮਾਘ ਨੂੰ ਸੰਤ ਜੀ ਮਸਤੂਆਣੇ ਵਾਲੇ ਸੰਤਾਂ ਦੇ ਸਾਲਾਨਾ ਯਾਦ ਉਤਸਵ ਉਤੇ ਮਸਤੂਆਣੇ ਪਹੁੰਚੇ। ੧੯ ਨੂੰ ਕਾਂਝਲੇ ਤੇ ੨੦ ਮਾਘ ਨੂੰ ਵਾਪਸ ਬੋਪਾਰਾਇ ਆ ਗਏ। ਲਿਤ੍ਰ, ਟਾਹਲੀਆਣੇ, ਸੀਲੋਆਣ, ਫੇਰੂਰਾਈਂ, ਅਠੂਰ, ਤਖਤੂਪੁਰੇ, ਧੂੜਕੋਟ ਆਦਿ ਥਾਵਾਂ ਵਿਚ ਦੀਵਾਨ ਸਜਾਂਦੇ ਲਧਾਈਕੀ ਪਹੁੰਚੇ। ਇਥੇ ਛੇਵੀਂ ਪਾਤਸ਼ਾਹੀ ਦਾ ਗੁਰਦੁਆਰਾ ਹੈ। ਸੇਵਾ ਦੀ ਬੜੀ ਲੋੜ ਸੀ। ਸਾਰੇ ਇਲਾਕੇ ਵਿਚ ਆਸੇ ਪਾਸੇ ਪ੍ਰਚਾਰ ਕੀਤਾ ਤੇ ਅਪੀਲਾਂ ਕਰ ਕਰ ਇੱਟਾਂ, ਚੂਨਾ, ਮਾਇਆ ਆਦਿ ਦੇ ਗੱਫੇ ਇਕੱਠੇ ਕੀਤੇ। ਇਲਾਕੇ ਦੇ ਕੁਝ ਮੁਖੀਆਂ ਨੂੰ ਇਕੱਠਾ ਕਰ ਕੇ ਉਨ੍ਹਾਂ ਦੇ ਜ਼ਿੰਮੇ ਸੇਵਾ ਦਾ ਕੰਮ ਲਾਇਆ। ਸਾਰੀ ਮਾਇਆ ਸੇਵਕਾਂ ਦੀ ਝੋਲੀ ਪਾਈ। ਉਥੇ ਕੁਝ ਦਿਨ ਰਹੇ। ਜਦ ਦੇਖ ਲਿਆ ਕਿ ਕੰਮ ਠੀਕ ਚਲ ਰਿਹਾ ਹੈ ਤਾਂ ੨੯ ਫਗਣ ਨੂੰ ਭਿੰਡਰੀਂ ਆ ਗਏ। ਸੰਥਾ ਪ੍ਰਭਾਤੀ ਰਾਗ ਤਕ ਆ ਚੁਕੀ ਸੀ। ਹਰ ਰੋਜ਼ ਸੰਥਾ ਹੋਣ ਲਗੀ। ੩ ਚੇਤਰ ਸੰਮਤ ੧੯੮੫ ਨੂੰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਾ ਦਾ ਭੋਗ ਅਖੰਡ ਪਾਠ ਕਰ ਕੇ ਪਾਇਆ। ਭਾਰੀ ਦੀਵਾਨ ਸਜਿਆ। ਅੰਮ੍ਰਿਤ ਪ੍ਰਚਾਰ ਹੋਇਆ।

# ਨਾਮ ਬੀਜ ਦਾ *ਉਨ੍ਹੀਵਾਂ ਛੱਟਾ

ਕਥਾ ਦਾ ਭੋਗ ਪੈਣ ਪਿਛੋਂ ਵਿਦਿਆਰਥੀਆਂ ਨੇ ਬੋਪਾਰਾਏ ਜਾ ਕੇ ਸੰਥਾ ਨੂੰ

*ਭਾਵੇਂ ਨੰਬਰਵਾਰ ਇਹ ੧੯ਵਾਂ ਅੰਕ ਹੈ, ਪਰੰਤੂ ਸ੍ਰੀ ਦਸਮ ਗਰੰਥ ਸਣੇ ਜਿਸ ਦੀ ਕਈ ਵਾਰੀ ਉਹ ਸ੍ਰੀ ਆਦਿ ਗਰੰਥ ਦੇ ਨਾਲ ਹੀ ਕਥਾ ਆਰੰਭੀ ਰਖਦੇ ਸਨ, ਸ੍ਰੀ ਸੰਤ ਜੀ ਨੇ ਸਾਰੀਆਂ ੨੧ ਕਥ਼ਾ ਕੀਤੀਆਂ ਸਨ ।

ਵਿਚਾਰਿਆ। ੪੦ ਦਿਨਾਂ ਵਿਚ ਵਿਚਾਰ ਪੂਰੀ ਕਰ ਲਈ। ਇਸ ਅਰਸੇ ਵਿਚ ਸੰਤਾਂ ਨੇ ਆਪਣਾ ਪਰਚਾਰ ਇਲਾਕੇ ਵਿਚ ਜਾਰੀ ਰਖਿਆ। ੧੦ ਚੇਤਰ ਨੂੰ ੧੦੧ ਅਖੰਡ ਪਾਠਾਂ ਦੇ ਬਠਿੰਡੇ ਦੇ ਇਲਾਕੇ ਵਿਚ ਮਿਠੜੀ ਭੋਗ ਪਏ ਸਨ। ਉਥੇ ਕਥਾ ਵਖਿਆਨ ਕੀਤਾ। ਮਹਿਤੇ ਸਿੰਘ ਬੇਲੇ ੧੦੧ ਅਖੰਡ ਪਾਠ ਸ਼ੁਰੂ ਸਨ। ਸੰਗਤ ਨੇ ਉਥੇ ਸੰਤਾਂ ਨੂੰ ਬੁਲਾਇਆ। ੧੭ ਚੇਤਰ ਨੂੰ ਉਥੇ ਪਹੁੰਚੇ। ਅੰਮ੍ਰਿਤ ਪਰਚਾਰ ਕੀਤਾ। ਡੇਹਰਾਦੂਨ ਤੋਂ ਤਾਰ ਆਈ ਤਾਂ ਸੰਤ ਉਥੇ ਭੀ ੨੮ ਵੈਸਾਖ ਨੂੰ ਪਹੁੰਚੇ। ਅੰਮ੍ਰਿਤ ਪਰਚਾਰ ਕੀਤਾ। ਵਾਪਸ ਬੋਪਾਰਾਏ ਆਏ। ਪਤਾ ਲਗਾ ਕਿ ਸ਼ੇਰਪੁਰੇ ਕਿਸੇ ਪਾਪੀ ਨੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਬਹੁਤ ਬੇਅਦਬੀ ਕੀਤੀ ਸੀ। ਕਿਸੇ ਮੁਸਲਮਾਨ ਨੇ ਪੱਤਰੇ ਸਭ ਪਾੜ ਦਿਤੇ ਸਨ। ਇਸੇ ਕਾਰਣ ਪੰਥ ਨੇ ੧੦੧ ਅਖੰਡ ਪਾਠ ਉਥੇ ਰਖੇ ਸਨ। ਰਾਤ ਉਥੇ ਗਏ। ਭੋਗ ਤਕ ਪਰਚਾਰ ਕਰਦੇ ਰਹੇ। ਸੰਤਾਂ ਦੀਵਾਨ ਵਿਚ ਕਿਹਾ ਕਿ ਸ਼ੋਕ ਹੈ ਕਿ ਅੱਜ ਸਾਡੇ ਵਿਚ ਕੋਈ ਭਾਈ ਮਹਿਤਾਬ ਸਿੰਘ ਮੀਰਾਂ ਕੋਟੀਏ ਜੇਹਾ ਬਹਾਦਰ ਨਹੀਂ ਹੈ। ਸਾਡੇ ਵਿਚੋਂ ਗੈਰਤ ਤੇ ਅਣਖ ਚਲੀ ਗਈ ਹੈ। ਅਸੀਂ ਬੇਅਦਬੀ ਨੂੰ ਦੂਰ ਕਰਨ ਵਾਸਤੇ ਨਿਰੇ ਲੋਕਾਂ ਦੇ ਮੰਤਰ ਰਟਨ ਵਾਂਗਰ ਪਾਠ ਕਰਨਾ ਹੀ ਜਾਣਦੇ ਹਾਂ। ਇਹ ਸ਼ਰਧਾ ਤਾਂ ਹੈ ਪਰੰਤੂ ਸੂਰਬੀਰਤਾ ਸੰਪੰਨ ਸ਼ਰਧਾ ਨਹੀਂ ਹੈ। ਇਸ ਤਰ੍ਹਾਂ ਹਲੂਣੇ ਦੇ ਕੇ ਲੋਕਾਂ ਨੂੰ ਜਗਾਇਆ। ਉਥੋਂ ਭਿੰਡਰੀਂ ਆ ਗਏ। ਬਾਬਾ ਜੀ (ਸੰਤਾਂ ਦੇ ਪਿਤਾ ਜੀ) ਬੀਮਾਰ ਸਨ। ਉਨ੍ਹਾਂ ਦੀ ਸੇਵਾ ਵਾਸਤੇ ਉਥੇ ਅਟਕੇ ਰਹੇ। ਮੁਰਾਲੇ ਦਾ ਸਾਲਾਨਾ ਦੀਵਾਨ ਭੀ ਆ ਗਿਆ ਸੀ। ਸੰਤਾਂ ਪਿਤਾ ਜੀ ਤੋਂ ਆਗਿਆ ਮੰਗੀ। ਪਿਤਾ ਜੀ ਨੇ ਸਾਲਾਨਾ ਨਿਯਮ ਵਿਚ ਬਿਘਨ ਨਾ ਪਾਇਆ ਤੇ ਸੰਤਾਂ ਨੂੰ ਕਿਹਾ ਕਿ ਮੇਰੀ ਬੀਮਾਰੀ ਕਰਕੇ ਤੁਸੀਂ ਆਪਣੀ ਡਿਊਟੀ ਵਿਚ ਨਾ ਉਕੋ। ਈਹੋ ਹੀ ਮੇਰੀ ਵਧ ਕੇ ਸੇਵਾ ਹੈ, ਕਿਉਂ ਜੋ ਇਸ ਵਿਚ ਮੈਨੂੰ ਪਰਸੰਨਤਾ ਹੈ। ਸੰਤ ਚਲੇ ਗਏ। ਪਿਛੇ ੨੬ ਭਾਦਰੋਂ ਨੂੰ ਪਿਤਾ ਜੀ ਸਰੀਰ ਛਡ ਗਏ। ਸਚ ਖੰਡ ਜਾ ਬਿਰਾਜੇ। ਸੰਤ ੨੮ ਭਾਦਰੋਂ ਨੂੰ ਭਿੰਡਰੀਂ ਆਏ। ੧੫ ਅਖੰਡ ਪਾਠ ਬਾਬਾ ਜੀ ਦੇ ਦੇਹਾਂਤ ਤੋਂ ਦਸਵੇਂ ਦਿਨ ਤਕ ਕੀਤੇ ਗਏ। ਹਰ ਰੋਜ਼ ਦੀਵਾਨ ਲਗਦਾ ਸੀ। ਆਸਾ ਦੀ ਵਾਰ ਦਾ ਕੀਰਤਨ ਹੁੰਦਾ ਸੀ। ਕਥਾ ਤੇ ਪਰਚਾਰ ਭੀ ਸੰਤ ਇਹ ਦਸ ਦਿਨ ਹਰ ਰੋਜ਼ ਕਰਦੇ ਰਹੇ। ਦਸਵੇਂ ਦਿਨ ਭੋਗ ਪਾਇਆ ਗਿਆ। ਬੇਅੰਤ ਕੜਾਹ ਪ੍ਰਸ਼ਾਦ ਤੇ ਲੰਗਰ ਵਰਤਿਆ। ਸੰਤ ਕਿਹਾ ਕਰਦੇ ਸਨ ਕਿ ਸਤਿਗੁਰੂ ਨੇ ਖਾਲਸੇ ਨੂੰ ਸਭ ਤੋਂ ਉੱਚਾ ਕੀਤਾ ਹੈ। ਹਿੰਦੂ ਸ਼ਾਸਤਰਾਂ ਅਨੁਸਾਰ

ਬ੍ਰਾਹਮਣ ਸਭ ਤੋਂ ਉੱਚੇ ਹਨ। ਇਸ ਲਈ ਕਿਰਿਆ ਕਰਮ ਵਾਸਤੇ ਉਨ੍ਹਾਂ ਲਈ ਘਟ ਤੋਂ ਘਟ ਦਿਨ ਰਖੇ ਹਨ। ਜਿਉਂ ਜਿਉਂ ਹੇਠਲੀਆਂ ਜਾਤਾਂ ਵਲ ਜਾਂਦੇ ਹਾਂ, ਇਹ ਦਿਨਾਂ ਦੀ ਗਿਣਤੀ ਵਧਦੀ ਜਾਂਦੀ ਹੈ। ਸ਼ੂਦਰ ੧੭ਵੇਂ ਉੱਤੇ ਆਪਣੀਆਂ ਰਸਮਾਂ ਕਰਦੇ ਹਨ। ਵੈਸ਼ ਪੰਦਰਵੇਂ ਉੱਤੇ। ਖੱਤ੍ਰੀ ਤੇਰ੍ਹਵੇਂ ਦਿਨ ਸਭ ਕੁਝ ਮੁਕਾਂਦੇ ਹਨ ਤੇ ਬ੍ਰਾਹਮਣਾਂ ਲਈ ਯਾਰਵਾਂ ਦਿਨ ਨਿਯਤ ਹੈ। ਦਸਮੇਸ਼ ਪਿਤਾ ਜੀ ਨੇ ਖਾਲਸੇ ਨੂੰ ਸਭ ਤੋਂ ਉਚਾ ਕਰਕੇ ਇਨ੍ਹਾਂ ਲਈ ਦਸਵਾਂ ਦਿਨ ਹੀ ਮੁਖ ਰਖਿਆ ਹੈ। ਇਸੇ ਖਿਆਲ ਨਾਲ ਨਾਲ ਦੁਸਹਿਰੇ ਉਤੇ ਭੋਗ ਪਾ ਕੇ ਪ੍ਰਸ਼ਾਦ ਵਰਤਾਇਆ ਗਿਆ। ਬਾਬਾ ਜੀ ਦੀ ਦੇਹ ਦੀ ਰਾਖ ਨੂੰ ਸਤਿਲੁਜ ਦਰਿਆ ਵਿਚ ਰੋੜ੍ਹ ਦਿਤਾ ਗਿਆ। ਹੋਰ ਕੋਈ ਕਿਸੇ ਕਿਸਮ ਦੀ ਰਸਮ ਸੰਤ ਵਿਵਰਜਤ ਸਮਝਦੇ ਸਨ। ਬਾਬਾ ਜੀ ਦੀ ਯਾਦ ਵਿਚ ਸ੍ਰੀ ਗੁਰੂ ਗਰੰਥ ਸਾਹਿਬ ਜੀ ਲਈ ਪਰਕਾਸ਼ ਅਸਥਾਨ ਵਾਸਤੇ ਇਕ ਥੜ੍ਹਾ ਬਣਾਇਆ ਗਿਆ।

ਵਿਦਿਆਰਥੀ ਬਹੁਤ ਸਾਰੇ ਇਕੱਠੇ ਹੋ ਗਏ ਸਨ। ਸੰਤਾਂ ਪਹਿਲੋਂ ੨੭ ਅੱਸੂ ਨੂੰ ਬੋਪਾਰਾਇ ਵਿਖੇ ਸੂਰਜ ਪਰਤਾਪ ਗਰੰਥ ਦੀ ਕਥਾ ਅਰੰਭ ਕੀਤੀ। ਵਿਦਿਆਰਥੀਆਂ ਦੀ ਤੀਬਰ ਇੱਛਾ ਜਾਣ ਕੇ ੨੦ ਕੱਤਕ ੪ ਨਵੰਬਰ ਐਤਵਾਰ ਸੰਮਤ ੧੯੮੫ ਬਿਕ੍ਰਮੀ ਤੇ ਸੰਮਤ ੪੫੯ ਨਾਨਕਸ਼ਾਹੀ ਤੇ ੧੯੨੮ ਈਸਵੀ ਨੂੰ ਸ੍ਰੀ ਗੁਰੂ ਗਰੰਥ ਸਹਿਬ ਜੀ ਦੀ ਸੰਥਿਆ ਭੀ ਸ਼ੁਰੂ ਕਰ ਦਿਤੀ। ਸ੍ਰੀ ਅਖੰਡ ਪਾਠ ਦਾ ਭੋਗ ਪਾਇਆ ਗਿਆ। ਪ੍ਰਚਾਰ ਦਾ ਦੌਰਾ ਫੇਰ ਅਰੰਭ ਦਿਤਾ। ਆਪਣੇ ਤ੍ਰੀਕੇ ਅਨੁਸਾਰ ਥਾਉਂ ਥਾਈਂ ਪਰਚਾਰ ਕਰਦੇ ਰਹੇ। ਮਾਲਵੇ ਵਿਚੋਂ ਸ੍ਰੀ ਨਨਕਾਣਾ ਸਾਹਿਬ ਦੀ ਬਾਰ ਵਿਚ ਆ ਕੇ ਪੰਜ ਹਾਤੇ ਇਕ ਸੰਪਟ ਪਾਠ ਕੀਤਾ ਜਿਸ ਦਾ ਭੋਗ ੬ ਪੋਹ ਨੂੰ ਪਾਇਆ। ਪੰਜ ਪਾਠੀ ਇਸ ਕੰਮ ਲਈ ਲਗਾਏ ਗਏ ਸਨ। ਲਾਇਲਪੁਰ ਦੀ ਬਾਰ ਵਿਚ ਭੀ ਪ੍ਰਚਾਰ ਕਰਦੇ ਰਹੇ। ਲਾਇਲਪੁਰ ਸ਼ਹਿਰ ਵਿਚ ਸਰਦਾਰ ਹਰਚੰਦ ਸਿੰਘ ਜੀ ਰਈਸ ਦਾ ਪ੍ਰੇਮ ਪੂਰਾ ਕਰਨ ਲਈ ਭੀ ਗਏ। *ਸ਼ਬਦ ਸੁਰਤ ਤੇ

*ਇਨ੍ਹੀਂ ਦਿਨੀਂ ਲਿਖਾਰੀ ਭੀ ਖਾਲਸਾ ਕਾਲਜ ਲਾਇਲਪੁਰ ਵਿਚ ਫਾਰਸੀ ਅੰਗਰੇਜ਼ੀ ਦਾ ਲੈਕਚਰਾਰ ਸੀ ਤੇ ਜਿਤਨਾ ਚਿਰ ਉਥੇ ਰਿਹਾ ਸ: ਹਰਚੰਦ ਸਿੰਘ ਜੀ ਦੀ ਕੋਠੀ ਵਿਚ ਹੀ ਰਿਹਾ ਸੀ । ਉਥੇ ਹੀ ਉਨ੍ਹੀਂ ਦਿਨੀਂ ਲਿਖਾਰੀ ਨੇ ਭੀ ਸੰਤਾਂ ਦੇ ਦਰਸ਼ਨ ਕੀਤੇ ਤੇ ਵਿਚਾਰ ਤੋਂ ਲਾਭ ਉਠਾਇਆ ਸੀ ।

ਅਨਹਤ ਵਾਜਿਆਂ ਉਤੇ ਪਰਸਪਰ ਬੜੇ ਪਰੇਮ ਨਾਲ ਕਈ ਦਿਨ ਵਿਚਾਰ ਹੁੰਦੀ ਰਹੀ। ਸੰਤਾਂ ਕਿਹਾ ਕਿ ਇਕ ਆਹਤ ਸ਼ਬਦ ਹੁੰਦਾ ਹੈ ਜੋ ਸਥੂਲ ਚੀਜ਼ਾਂ ਦੀ ਥਰਥਰਾਹਟ ਤੋਂ ਉਪਜਦਾ ਹੈ। ਇਹ ਕੰਨਾਂ ਨੂੰ ਸੁਣਾਈ ਦਿੰਦਾ ਹੈ। ਇਹ ਥਰਥਰਾਹਟ ਪੌਣ ਤੇ ਸੁਆਸਾਂ ਕਰਕੇ ਸਾਡੇ ਸ਼ਰੀਰ ਦੇ ਅੰਦਰ ਭੀ ਜਾਰੀ ਰਹਿੰਦੀ ਹੈ। ਇਸ ਅਵਾਜ਼ ਨੂੰ ਆਦਮੀ ਬਾਹਰਲੀ ਪਰਵਿਰਤੀ ਵਿਚ ਨਹੀਂ ਸੁਣ ਸਕਦਾ। ਗਿਆਨ ਇੰਦਰਿਆਂ ਨੂੰ ਰੋਕ ਕੇ ਤੇ ਇਕਾਗਰਤਾ ਕੀਤੀ ਜਾਣ 'ਤੇ ਇਹ ਦੇਹੀ ਦੀ ਥਰਥਰਾਹਟ ਦੀ ਅਵਾਜ਼ ਆਦਮੀ ਸੁਣਦਾ ਹੈ ਤੇ ਇਹ ਕਈ ਪਰਕਾਰ ਦੀਆਂ ਸੁਰਾਂ ਵਾਂਗਰ ਹੁੰਦੀ ਹੈ। ਸ਼ਰੀਰ ਦੀਆਂ ਬੇਅੰਤ ਨਾੜੀਆਂ ਹਨ ਤੇ ਸਰੀਰ ਦੇ ਪੋਲਾੜ ਦਾ ਭੀ ਕੋਈ ਹਿਸਾਬ ਨਹੀਂ। ਇਹ ਸਾਰਾ ਪੋਲਾੜ ਪੌਣ ਤੋਂ ਖਾਲੀ ਨਹੀਂ ਹੈ। ਇਸੇ ਕਾਰਣ, ਜਦ ਆਦਮੀ ਇਕਾਗਰ ਮਨ ਹੋ ਕੇ ਅੰਤਰ ਧਿਆਨ ਹੁੰਦਾ ਹੈ, ਤਾਂ ਬੈਰੂਨੀ ਸੁਰਾਂ ਨਾਲੋਂ ਹੋਰ ਭੀ ਕਈ ਪਰਕਾਰ ਦੀਆਂ ਵਧੀਕ ਤੇ ਨਵੀਆਂ ਸੁਰਾਂ ਸੁਣੀਆਂ ਜਾਂਦੀਆਂ ਹਨ। ਇਕਾਗਤਾ ਵਿਚ ਉਂਞ ਹੀ ਆਨੰਦ ਹੈ, ਫਿਰ ਜੇ ਨਾਲ ਅਨੰਤ ਸੁਰਾਂ ਹੋਣ ਤਦ ਤਾਂ ਪੁਛਣਾ ਹੀ ਕੀ ਹੈ! ਪਰੰਤੂ ਸਿਖ ਦਾ ਇਹ ਆਦਰਸ਼ ਨਹੀਂ। ਇਹ ਸਭ ਕੁਝ ਕੰਨ ਦਾ ਵਿਸ਼ਾ ਹੈ। ਕਈ ਲੋਕੀਂ ਇਸੇ ਨੂੰ ਹੀ ਅਨਹਤ ਸ਼ਬਦ ਕਹਿੰਦੇ ਹਨ। ਇਹ ਅਨੰਤ ਸ਼ਬਦ ਤਾਂ ਭਾਵੇਂ ਹੋਵੇ ਪਰ ਅਨਹਤ ਜਾਂ ਅਨਹਦ ਨਹੀਂ ਹੈ ਕਿਉਂ ਜੋ ਇਹ ਸਭ ਕੁਝ ਹੋਂਦ ਵਾਲਾ ਹੈ ਤੇ ਆਹਤ ਹੈ। ਸਰੀਰ ਜਦ ਨਾਸ ਹੋ ਜਾਵੇ ਤਾਂ ਇਹ ਦੇਹੀ ਦੇ ਵਾਜੇ ਜੋ ਕਈ ਆਦਮੀ ਅੱਖ ਕੰਨ ਬੰਦ ਕਰਕੇ ਸੁਣਦੇ ਹਨ ਸਭ ਨਾਸ ਹੋ ਜਾਂਦੇ ਹਨ। ਉਨ੍ਹਾਂ ਦੀ ਹੱਦ ਆ ਜਾਂਦੀ ਹੈ। ਪਰੰਤੂ ਅਨਹਦ ਜਾਂ ਅਨਹਤ ਕਿਸੇ ਸ਼ੈ ਦੇ ਆਸਰੇ ਨਹੀਂ ਵਜਦੇ। ਨਾ ਹੀ ਉਨ੍ਹਾਂ ਦੀ ਕੋਈ ਸੀਮਾ ਜਾਂ ਅੰਤ ਹੈ। ਇਹ ਆਦਮੀ ਦੀ ਚੈਤੰਨ ਸੱਤਾ ਦੇ ਅਧਾਰ ਉਤੇ ਹੁੰਦੇ ਹਨ ਜੋ ਸਰਬ ਵਿਆਪੀ ਚੈਤੰਨ ਸੱਤਾ ਦੇ ਨਾਲ ਇਕ ਸੁਰ ਹੋਣ ਦਾ ਨਾਮ ਹੈ। ਗੁਰਬਾਣੀ ਦੇ ਜਾਪ ਤੇ ਨਾਮ ਅਭਿਆਸ ਨਾਲ ਗੁਰੂ ਦੀ ਮਹਾਨ ਕਿਰਪਾ ਹੋਵੇ ਤਾਂ ਉਸ ਅਵਸਥਾ ਉਤੇ ਪਹੁੰਚ ਸਕੀਦਾ ਹੈ। ਕਥਾ ਸੰਥਿਆ ਓਸੇ ਤਰ੍ਹਾਂ ਜਾਰੀ ਰਹੀ। ਪਿੰਡ ਰੋਡੇ ਜ਼ਿਲਾ ਫ਼ੀਰੋਜ਼ਪੁਰ ਨੂੰ ਜਾਣ ਵਾਸਤੇ ਉਹ ਬਾਰ ਦੇ ਕੁਝ ਚੱਕਾਂ ਵਿਚ ਹੁੰਦੇ ਹੋਏ ਮੋਗੇ ਆਏ। ਇਕ ਭਾਈ ਲਾਲ ਸਿੰਘ ਬਿਰਕਤ ਦੇ ਸਥਾਨ ਉਤੇ ਗਏ, ਜਿਥੇ ਕਿ ੧੦੧ ਅਖੰਡ ਪਾਠ ਰਖੇ ਹੋਏ ਸਨ। ਸੰਤ ਭਾਗ ਸਿੰਘ ਜੀ ਨੇ ਨਾਨੋਵਾਲ ਤੋਂ ਚਿੱਠੀ ਪਾਈ ਕਿ ਇਥੇ ਜ਼ਰੂਰ ਦਰਸ਼ਨ

ਦੇਵੋ। ਉਥੇ ੧੦੧ ਅਖੰਡ ਪਾਠਾਂ ਦਾ ਭੋਗ ਪੈਣਾ ਸੀ। ੧੫ ਮਾਘ ਨੂੰ ਭੋਗ ਪਿਆ। ਇਥੇ ਸੰਤਾਂ ਨੇ ਇਹ ਭੀ ਵਿਚਾਰ ਦਸੀ ਕਿ ਸ੍ਰੀ ਚਮਕੌਰ ਸਾਹਿਬ ਦੇ ਜੰਗ ਵਿਚ ਸ੍ਰੀ ਸਾਹਿਬਜ਼ਾਦੇ ਦਾ ਘਰੋਂ ਟੁਰ ਕੇ ਫੇਰ ਪਾਣੀ ਆ ਮੰਗਣਾ ਇਕ ਮਨ-ਘੜਤ ਸਾਖੀ ਜਾਪਦੀ ਹੈ। ਇਹ ਸਾਖੀਕਾਰਾਂ ਲੋਕਾਂ ਦੇ ਮਨਾਂ ਉਤੇ ਦਰਦਨਾਕ ਅਸਰ ਪਾਣ ਵਾਸਤੇ ਲਿਖੀ ਹੋਵੇਗੀ। ਸ੍ਰੀ ਦਸਮੇਸ਼ ਜੀ ਦੇ ਸੂਰਬੀਰ ਲਾਲ ਪਾਪੀਆਂ ਦਾ ਦਲ ਵੇਖ ਕੇ ਪਾਣੀ ਦੀ ਥਾਂ ਉਹਨਾਂ ਦੇ ਲਹੂ ਦੇ ਪਿਆਸੇ ਹੋ ਗਏ ਹੋਣ ਤਾਂ ਸੰਭਵ ਹੈ। ਉਥੋਂ ਫੇਰ ਰੋਡਿਆਂ ਵਲ ਨੂੰ ਆਏ। ਉਥੇ ਫੱਗਣ ਦੇ ਅੰਤ ਵਿਚ ੧੦੧ ਅਖੰਡ ਪਾਠਾਂ ਦਾ ਭੋਗ ਪਿਆ। ਲਧਾਈਕਿਆਂ ਦੀ ਸੰਗਤ ਸੰਤਾਂ ਨੂੰ ਉਥੇ ਲੈ ਗਈ। ਗੁਰਦੁਆਰੇ ਦੀ ਸੇਵਾ ਜੋ ਹੋਈ ਸੀ ਦੇਖੀ। ਹੋਰ ਸੇਵਾ ਲਈ ਉਦਮ ਕੀਤਾ। ਮੁਕੰਮਲ ਹੋ ਗਈ ਤੇ ਇਕ ਸਿੰਘ ਨੂੰ ਇਨਚਾਰਜ ਬਣਾ ਕੇ ਇਕ ਕਮੇਟੀ ਬਣਾ ਛੱਡੀ। ਵੈਸਾਖੀ ੧੯੮੬ ਦਾ ਗੁਰਪੁਰਬ ਭਿੰਡਰੀਂ ਮਨਾਇਆ ਗਿਆ। ਇਲਾਕੇ ਵਿਚ ਵਿਚਰਦੇ ਰਹੇ। ਕਥਾ ਭੀ ਹੁੰਦੀ ਰਹੀ। ੧੭ ਵੈਸਾਖ ਵਾਰ ਮਾਝ ਕੀ ਮ: ੧ ਦੀ ਸੰਥਾ ਕਥਾ ੪ ਸਲੋਕ ਪੂਰੇ ਹੋਏ।

ਸਲੋਕੁ ਮ: ੨॥

ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ॥੧॥

ਮ: ੨॥

ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ॥
ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ॥
ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ॥੨॥

ਇਸ ਸ਼ਬਦ ਦੇ ਸੰਤ ਜੀ ਮਹਾਰਾਜ ਨੇ ਲੋਕਾਂ ਦੇ ਵਖੋ ਵਖਰੇ ਖਿਆਲਾਂ ਅਨੁਸਾਰ ੨੧ ਅਰਥ ਸੁਣਾਏ, ਫੇਰ ਨਿਰੋਲ ਗੁਰਮਤਿ ਦਾ ਅਸਲੀ ਅਰਥ ਭੀ ਦਸਿਆ-ਵਾਹਿਗੁਰੂ ਦਾ ਭਾਣਾ। ਇਸ ਤੋਂ ਪਿਛੋਂ ਸੰਥਾ ਸ਼ੁਰੂ ਨਾ ਹੋਈ। ਸੰਤਾਂ ਦੇ

ਸਚ ਖੰਡ ਨਿਵਾਸ ਤੋਂ ਪਿਛੋਂ ਇਹ ਸੰਥਾ ਭਾਈ ਗੁਰਬਚਨ ਸਿੰਘ ਜੀ ਨੇ ਸਿਰੇ ਚੜ੍ਹਵਾਈ।

੨੫ ਵੈਸਾਖ ਨੂੰ ਸੰਤ ਦੁਆਬੇ ਵਿਚ ਠੱਠੇ ਦੀ ਸੰਗਤ ਦੀ ਪ੍ਰੇਰਨਾ ਕਰਕੇ ਸ੍ਰੀ ਦਮਦਮੇ ਸਾਹਿਬ ਗੁਰਦੁਆਰੇ ਕਈ ਦਿਨ ਦੀਵਾਨ ਸਜਾਂਦੇ ਰਹੇ। ਅੰਮ੍ਰਿਤ ਪ੍ਰਚਾਰ ਭੀ ਹਰ ਰੋਜ਼ ਹੁੰਦਾ ਸੀ। ਸੂਰਜ ਪ੍ਰਤਾਪ ਗ੍ਰੰਥ ਦੀ ਸੰਥਾ ਜਾਰੀ ਸੀ। ਉਥੋਂ ਚਾਲੇ ਪਾ ਕੇ ਸੰਤਾਂ ਨੇ ਰਾਏਕੋਟ ਜ਼ਿਲਾ ਲੁਧਿਆਣੇ ਟਾਹਲੀਆਣੇ ਗੁਰਦੁਆਰਾ ਪਾ: ੧੦ ਦੇ ਦਰਸ਼ਨ ਕੀਤੇ। ਸੰਗਤ ਨੇ ਸਕੂਲ ਵਾਸਤੇ ਅਪੀਲ ਕਰਨ ਲਈ ਸੰਤਾਂ ਨੂੰ ਬੁਲਾਇਆ ਸੀ। ਸੰਤ ਦੋ ਕੁ ਹਜ਼ਾਰ ਰੁਪਿਆ ਇਕੱਠਾ ਕਰਕੇ ਦੇ ਆਏ ਸਨ। ਇਲਾਕੇ ਵਿਚ ਉਸੇ ਤਰ੍ਹਾਂ ਪ੍ਰਚਾਰ ਕਰਦੇ ਰਹੇ। ੧੫ ਸਾਵਣ ਨੂੰ ਸ੍ਰੀ ਗੁਰੂ ਹਰਿ ਕ੍ਰਿਸ਼ਨ ਸਾਹਿਬ ਜੀ ਦੇ ਅਵਤਾਰ ਧਾਰਨ ਵਾਲੇ ਦਿਨ ਸੂਰਜ ਪ੍ਰਤਾਪ ਗ੍ਰੰਥ ਦੀ ਕਥਾ ਦਾ ਭੋਗ ਪਾਇਆ। ਕੜਾਹ ਪ੍ਰਸ਼ਾਦ ਦੇ ਖੁਲ੍ਹੇ ਗੱਫੇ ਵਰਤਾਏ ਗਏ। ਸੰਗਤਾਂ ਨੂੰ ਨਿਹਾਲ ਕੀਤਾ। ਪ੍ਰਚਾਰ ਦਾ ਦੌਰ ਉਸੇ ਤਰ੍ਹਾਂ ਜਾਰੀ ਰਿਹਾ। ਪਿੰਡ ਮੱਲ੍ਹੇ ਜ਼ਿਲਾ ਲੁਧਿਆਣਾ ਵਿਚ ਸੰਤ ਮੱਘਰ ਸਿੰਘ ਜੀ ਰਾਮਗੜ੍ਹ ਵਾਲਿਆਂ ਨੇ ਗੁਰਦੁਆਰੇ ਦੀ ਸੇਵਾ ਅਰੰਭ ਕਰਵਾਈ ਸੀ। ਉਹ ਅਧੂਰੀ ਪਈ ਸੀ। ਅਪੀਲ ਕਰਕੇ ਮਾਇਆ ਇਕੱਠੀ ਕੀਤੀ ਗਈ ਤੇ ਕਾਰਜ ਸਿਰੇ ਚੜ੍ਹਾਇਆ ਗਿਆ। ਇਲਾਕੇ ਵਿਚ ਵਿਚਰਦੇ ਬਾਬੇ ਬਕਾਲੇ ਆ ਕੇ ਲੁਬਾਣੇ ਸਿੰਘਾਂ ਦੇ ਬੁੰਗੇ ਵਿਚ ਅਖੰਡ ਪਾਠ ਕੀਤਾ। ਹਰ ਇਕ ਗੁਰਦੁਆਰੇ ਵਿਚ ਪ੍ਰਸ਼ਾਦ ਚੜ੍ਹਾਏ। ਮਹਾਂ ਵਾਕ ਸੁਣੇ। ਸ੍ਰੀ ਅਕਾਲ ਤਖ਼ਤ ਸਾਹਿਬ ਇਹ ਹੁਕਮ ਮਿਲਿਆ ਸੀ :—

ਬਿਲਾਵਲੁ ਮ: ੫॥
ਜੀਅ ਜੁਗਤਿ ਵਸਿ ਪ੍ਰਭੂ ਕੈ ਜੋ ਕਹੈ ਸੁ ਕਰਨਾ॥

* * * *

ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤ ਵੇਲੇ ਇਹ ਮਹਾਂ ਵਾਕ ਆਇਆ ਸੀ:–

ਸੂਹੀ ਮਹਲਾ ੫॥
ਬੈਕੁੰਠ ਨਗਰੁ ਜਹਾ ਸੰਤ ਵਾਸਾ॥

ਪ੍ਰਭ ਚਰਣ ਕਮਲ ਰਿਦ ਮਾਹਿ ਨਿਵਾਸਾ॥

* * * *

ਉਥੋਂ ਮੁਰਾਲੇ ਆਏ। ਇਲਾਕੇ ਵਿਚ ਸਭ ਥਾਂ ਜਿਥੇ ਜਿਥੇ ਪਹਿਲੋਂ ਨਾਮ ਬੀਜ ਬੋ ਗਏ ਸਨ, ਗਏ। ਗੁਰਸਿਖਾਂ ਨਾਲ ਪ੍ਰੇਮ ਕੀਤਾ, ਸਰੀਰ ਵਿਚ ਕੁਝ ਉਪਾਧੀਆਂ ਪੈਦਾ ਹੋ ਗਈਆਂ ਸਨ। ਦੇਹ ਦੇ ਅੰਤ ਦਾ ਅਨੁਭਵ ਹੋ ਚੁਕਾ ਸੀ। ਸਭ ਨੂੰ ਬੜੇ ਵੈਰਾਗ ਅਤੇ ਪ੍ਰੇਮ ਨਾਲ ਮਿਲੇ। ਮਹੰਤ ਪ੍ਰੇਮ ਸਿੰਘ ਜੀ, ਸੰਤ ਭਾਗ ਸਿੰਘ ਜੀ ਤੇ ਹੋਰ ਸਾਰੀ ਸੰਗਤ ਦੇ ਦੀਦਾਰ ਕੀਤੇ। ਸਾਲਾਨਾ ਜੋੜ ਮੇਲ ਉਤੇ ਸੰਤਾਂ ਇਹ ਬਚਨ ਕੀਤੇ :—

"ਪੰਜ ਕਕਾਰ ਰਖੋ, ਚਾਰ ਕੁਰਹਿਤਾਂ ਤੋਂ ਬਚ ਕੇ ਰਹੋ, ਨਿਤਨੇਮ ਵਿਚ ਪਰਪੱਕ ਰਹੋ। ਧਰਮ ਦੀ ਕਮਾਈ ਕਰਕੇ ਦਸਵਾਂ ਹਿੱਸਾ ਗੁਰੂ ਦਰ ਉਤੇ ਭੇਟਾ ਕੀਤਾ ਕਰੋ। ਨਾਮ ਜਪੋ। ਗ਼ਰੀਬ ਨੂੰ ਦੁਖ ਨਾ ਦਿਓ। ਦੁਸ਼ਟਾਂ ਤੋਂ ਡਰੋ ਨਾ, ਸ਼ਸਤ੍ਰ ਧਾਰੀ ਹੋਵੋ। ਗੁਰੂ ਮੰਤ੍ਰ ਕਮਾ ਕੇ ਸ਼ਾਂਤ ਰਸ ਦਾ ਅਨੰਦ ਲਵੋ। ਸ਼ਸਤ੍ਰ ਪਕੜ ਕੇ ਗ਼ਰੀਬਾਂ ਦੀ ਰਖਿਆ ਕਰਕੇ ਬੀਰ ਰਸ ਦੀ ਮੌਜ ਮਾਣੋ। ਸੱਚ ਉਤੇ ਡਟੇ ਰਹੋ। ਇਹ ਗੁਰੂ ਦੇ ਹੁਕਮ ਹਨ। ਸਾਰੀ ਉਮਰ ਮੈਂ ਆਪ ਜੀ ਪਾਸ ਦੁਹਰਾਉਂਦਾ ਰਿਹਾ ਹਾਂ। ਹਰ ਸਾਲ ਆ ਕੇ ਮੁੜ ਮੁੜ ਈਹੋ ਗੱਲਾਂ ਕਹਿੰਦਾ ਰਿਹਾ ਹਾਂ। ਗੁਰੂ ਦਾ ਹੁਕਮ ਹੈ ਕਿ ਹੁਣ ਤੂੰ ਮੁੜ ਇਥੇ ਨਾ ਆਵੀਂ। ਮੁੜ ਸਾਡੇ ਹੁਕਮਾਂ ਦੀ ਚੇਤਾਵਨੀ ਨਾ ਕਰਾਵੀਂ। ਹੁਣ ਇਹ ਆਪ ਹੁਕਮ ਪਾਲਣ ਤੇ ਦੂਜਿਆਂ ਢਿਲੇ ਵੀਰਾਂ ਨੂੰ ਹੁਕਮਾਂ ਦੀ ਚੇਤਾਵਨੀ ਕਰਨ ਵਾਲੇ ਬਣਨ। ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫਤਹ॥

ਸੰਗਤ ਦੇ ਕੰਠ ਰੁਕ ਗਏ ਸਨ। ਕਈ ਸਜਣ ਨੇਤਰ ਭਰ ਆਏ ਸਨ। ਇਸ ਅੰਤਲੇ ਦੌਰੇ ਵਿਚ ਸੰਗਤਾਂ ਹਰ ਥਾਈਂ ਹੀ ਐਸੀਆਂ ਬੇਨਤੀਆਂ ਕੀਤੀਆਂ। ਭਾਦਰੋਂ ਦੇ ਅੰਤ ਵਿਚ ਭਿੰਡਰੀਂ ਆ ਕੇ ੨੯ ਸਪਤਾਹਕ ਪਾਠ ਖੋਲ੍ਹੇ ਗਏ। ਹਰ ਰੋਜ਼ ਕੁਝ ਵਿਚਾਰਾਂ ਦਸਦੇ ਸਨ। ਪਹਿਲੇ ਦਿਨ ਵੈਰਾਗ ਉਤੇ, ਦੂਜੇ ਦਿਨ ਧਰਮ ਉਤੇ, ਤੀਜੇ ਦਿਨ ਗਿਆਨ ਉਤੇ, ਚੌਥੇ ਦਿਨ ਜੀਵਨ ਮੁਕਤਿ ਦੇ ਲੱਛਣ, ਪੰਜਵੇਂ ਦਿਨ ਗਿਆਨ ਤੇ ਅਗਿਆਨ ਕਿਸ ਨੂੰ ਹੁੰਦਾ ਹੈ, ਛੇਵੇਂ ਦਿਨ ਭਗਤਿ ਉਤੇ ਉਪਦੇਸ਼ ਕੀਤੇ, ਸਤਵੇਂ ਦਿਨ ਭਾਦਰੋਂ ਨੂੰ ਭੋਗਾਂ ਦੇ ਪਿਛੋਂ ਪ੍ਰੇਮ ਉਤੇ ਉਪਦੇਸ਼ ਕੀਤਾ। ਇਲਾਕੇ ਵਿਚ ਫੇਰ ਉਸੇ ਤਰ੍ਹਾਂ ਦੌਰਾ ਆਰੰਭ ਦਿੱਤਾ। ਪਰੰਤੂ ਸਰੀਰ ਬਹੁਤ ਢਿੱਲਾ ਹੋ ਚੁਕਾ

ਸੀ। ਇਸੇ ਸਮੇਂ ਵਿਚ ਹੀ ਬੋਪਾਰਾਇ ਕੁਟੀਆਂ ਦੀ ਸੇਵਾ ਕਰਵਾਈ।

ਸੰਤਾਂ ਨੂੰ ਸੇਵਾ ਦਾ ਬੜਾ ਸ਼ੌਕ ਸੀ। ਬੀਮਾਰੀ ਦੀ ਹਾਲਤ ਵਿਚ ਵੀ ਉਹ ਇੱਟਾਂ, ਚੂਨਾ, ਗਾਰਾ ਟੋਕਰੀ ਵਿਚ ਪਾ ਪਾ ਕੇ ਆਪ ਚੁਕ ਚੁਕ ਸੇਵਾ ਕਰਵਾਂਦੇ ਰਹੇ। ਉਨ੍ਹਾਂ ਦਾ ਇਹ ਪੂਰਨ ਵਿਸ਼ਵਾਸ ਸੀ ਕਿ ਮਨ ਨਾਮ ਨਾਲ ਸ਼ੁਧ ਹੁੰਦਾ ਹੈ ਤੇ ਤਨ ਸੇਵਾ ਨਾਲ। ਤਨ ਤੇ ਮਨ ਜੀਵ ਦੀ ਸ੍ਵੈ ਰਖਿਆ ਲਈ ਵਿਵਹਾਰਕ ਗੁਜ਼ਾਰੇ ਲਈ ਭੀ ਵਰਤੇ ਜਾਂਦੇ ਹਨ। ਪਰੰਤੂ ਇਹ ਸਭ ਗੌਣ ਪ੍ਰਯੋਜਨ ਹਨ। ਮੁਖ ਪ੍ਰਯੋਜਨ ਮਨ ਲਈ ਨਾਮ ਤੇ ਤਨ ਲਈ ਸੇਵਾ ਹੈ।

ਕਾਂਡ—੬

# ਚਲਣ ਕਾ ਕਰਿ ਸਾਜੁ

## ਅੰਤਲੀ ਝਾਕੀ

ਅਕਾਲੀ ਲਹਿਰ ਦੇ ਦਿਨਾਂ ਵਿਚ ਸਿੰਘਾਂ ਨੇ ਜੇਹਲਾਂ ਅੰਦਰ ਭੁਖੇ ਰਹਿਣ ਦੀ ਹੜਤਾਲ ਕੀਤੀ ਹੋਈ ਸੀ, ਪੰਥ ਨੇ ਫੈਸਲਾ ਕੀਤਾ ਕਿ ਸਭ ਬਾਹਰਲੇ ਸਿਖ ਵੀ ਹਮਦਰਦੀ ਵਜੋਂ ਵਰਤ ਰਖਣਾ ਪਾਣੀ ਤੋਂ ਬਿਨਾਂ ਹੋਰ ਕੁਝ ਨਾ ਖਾਣ ਪੀਣ। ਪੰਥ ਦੇ ਹੁਕਮ ਦੀ ਪਾਲਨਾ ਮੋਗੇ ਦੇ ਇਲਾਕੇ ਦੀ ਸੰਗਤ ਨੇ ਭੀ ਕੀਤੀ। ਉਸ ਦਿਨ ਬੜਾ ਭਾਰੀ ਦੀਵਾਨ ਸਜਿਆ। ਸਾਰੇ ਲੀਡਰਾਂ ਤੇ ਮੋਗੇ ਦੀ ਸੰਗਤ ਨੇ ਸੰਤਾਂ ਪਾਸ ਭਿੰਡਰੀਂ ਬੇਨਤੀ ਕੀਤੀ ਕਿ ਦੀਵਾਨ ਉਤੇ ਜ਼ਰੂਰ ਆ ਕੇ ਦਰਸ਼ਨ ਦਿਓ। ਸੰਤਾਂ ਨੇ ਸੰਗਤ ਦੇ ਹੁਕਮ ਨੂੰ ਸਿਰਮੱਥੇ ਉੱਤੇ ਰਖਿਆ। ਭਿੰਡਰਾਂ ਤੋਂ ਪੈਦਲ ਹੀ ਟੁਰ ਪਏ। ਪੇਟ ਖਾਲੀ ਸੀ। ਮੋਗੇ ਆਏ, ੧੫ ਹਜ਼ਾਰ ਆਦਮੀ ਦੀਵਾਨ ਵਿਚ ਸਜੇ ਹੋਏ ਹੋਣਗੇ। ਸੰਤਾਂ ਨੇ ਪੰਜ ਘੰਟੇ ਮਤਵਾਤਰ ਕੀਰਤਨ ਤੇ ਲੈਕਚਰ ਕੀਤਾ। ਬਹੁਤ ਪਸੀਨਾ ਆਇਆ ਹੋਇਆ ਸੀ। ਹਦ ਦਰਜੇ ਦੀ ਤ੍ਰੇਹ ਲਗੀ ਹੋਈ ਸੀ। ਸੰਤਾਂ ਨੇ ਝਟ ਪਟ ਠੰਡੇ ਪਾਣੀ ਦਾ ਗਲਾਸ ਬੈਠ ਕੇ ਪੀ ਲਿਆ। ਉਹ ਪਾਣੀ ਸਾਰੇ ਸਰੀਰ ਵਿਚ ਤਾਰ ਵਾਂਗਰ ਫਿਰ ਗਿਆ। ਉਸੇ ਦਿਨ ਤੋਂ ਸੰਤਾਂ ਦੇ ਸਰੀਰ ਵਿਚ ਉਪਾਧਿ ਸ਼ੁਰੂ ਹੋ ਗਈ। ਬੀਮਾਰੀ ਬਹੁਤ ਜ਼ੋਰ ਪਕੜ ਗਈ, ਡਾਕਟਰੀ ਮੁਆਇਨੇ ਵਿਚ ਪਤਾ ਲਗਾ ਕਿ ਸੰਤਾਂ ਦਾ ਜਿਗਰ ਫੈਲ ਕੇ ਫੇਰ ਸੁੰਗੜ ਗਿਆ ਹੈ। ਸਾਢੇ ਇੰਚ ਦੀ ਥਾਂ ਢਾਈ ਇੰਚ ਹੀ ਰਹਿ ਗਿਆ ਹੈ। ਇਹ ਕਮਜ਼ੋਰਾ ਜਿਗਰ ਖੂਨ ਬਨਾਣੋਂ ਅਸਮਰਥ ਹੋ ਗਿਆ ਤੇ ਖੁਰਾਕ ਦਾ ਪਾਣੀ ਬਨਣ ਲਗ ਪਿਆ। ਜਿਤਨਾ ਚਿਰ ਸਰੀਰ ਵਿਚ ਬਲ ਰਿਹਾ ਬੀਮਾਰੀ ਦਬੀ ਰਹੀ। ਪਰ ਹੌਲੀ ਹੌਲੀ

ਸੰਤ ਮੂਏ ਕਿਆ ਰੋਈਐ ਜੋ ਅਪੁਨੇ ਗ੍ਰਿਹਿ ਜਾਇ।।

## ਅੰਤਮ ਝਾਕੀ



ਸੰਤਾਂ ਦੀ ਸਚਖੰਡ ਨੂੰ ਚੜ੍ਹਾਈ

ਬੀਮਾਰੀ ਭੀ ਬਲ ਪਕੜਦੀ ਗਈ। ਸੰਤਾਂ ਨੂੰ ਉਦੋਂ ਇਸ ਗਲ ਦਾ ਪਤਾ ਲਗਾ ਜਦੋਂ ਜਿਗਰ ਖ਼ੂਨ ਘਟ ਬਨਾਣ ਲਗ ਪਿਆ।

ਮੱਘਰ ਦੀ ਸੰਗਰਾਂਦ ਸੰਮਤ ੧੯੯੬ ਕੱਤਕ ਪੂਰਨਮਾਸ਼ੀ ਨੂੰ ਮਾਲਵਾ ਖਾਲਸਾ ਹਾਈ ਸਕੂਲ ਲੁਧਿਆਣਾ ਦੇ ਹੈਡ ਮਾਸਟਰ ਸਾਹਿਬ ਤੇ ਸਟਾਫ ਨੇ ਸੰਤਾਂ ਨੂੰ ਦੀਵਾਨ ਵਾਸਤੇ ਬੁਲਾਇਆ। ਦੀਵਾਨ ਦੀ ਸਮਾਪਤੀ ਦੇ ਪਿਛੋਂ ਸਿੰਘਾਂ ਨੇ ਡਾਕਟਰੀ ਮੁਆਇਨੇ ਲਈ ਜ਼ੋਰ ਦਿਤਾ। ਸੰਤ ਮੰਨ ਗਏ। ਡਾਕਟਰ ਸਾਹਿਬ ਨੇ ਦਸਿਆ ਕਿ "ਆਪ ਜੀ ਦੇ ਸਰੀਰ ਵਿਚ ਪਾਣੀ ਪੈਣਾ ਸ਼ੁਰੂ ਹੋ ਗਿਆ ਹੈ। ਹੁਣ ਤੋਂ ਇਲਾਜ ਹੋਵੇ ਤਾਂ ਠੀਕ ਹੈ।" ਸੰਤਾਂ ਕਿਹਾ, "ਇਹ ਰੱਬੀ ਹੁਕਮ ਹੈ। ਇਸੇ ਤਰ੍ਹਾਂ ਹੋਵੇਗਾ, ਭਾਵੇਂ ਕਿਤਨੇ ਇਲਾਜ ਕਰੀਏ।" ਦੁਆਬੇ ਵਿਚ ਸ੍ਰੀ ਹਰਿਗੋਬਿੰਦ ਪੁਰੇ ਦੇ ਮੁਖੀਏ ਸਿੰਘ ਸੰਤਾਂ ਨੂੰ ਉਥੇ ਲੈ ਜਾਣ ਵਾਸਤੇ ਆਏ। ਸੰਤਾਂ ਦਾ ਸ੍ਰੀ ਜਾਪ ਸਾਹਿਬ ਦੇ ਸਵਾ ਲੱਖ ਪਾਠ ਕਰਾਣ ਦਾ ਸੰਕਲਪ ਸੀ। ਦੂਜੇ, ਓਥੇ ਸਰੋਵਰ ਦੀ ਸੇਵਾ ਦਾ ਖਿਆਲ ਸੀ। ਸੰਤ ਤਿਆਰ ਹੋ ਕੇ ਲੁਧਿਆਣੇ ਆਏ। ਸਿੰਘਾਂ ਨੇ ਜ਼ੋਰ ਦੇ ਕੇ ਸਿਵਲ ਸਰਜਨ ਸ: ਬ: ਡਾਕਟਰ ਦੀਵਾਨ ਸਿੰਘ ਨੂੰ ਸੰਤਾਂ ਦਾ ਸਰੀਰ ਦਿਖਾਇਆ। ਡਾਕਟਰ ਸਾਹਿਬ ਨੇ ਨਾ ਜਾਣ ਲਈ ਸਲਾਹ ਦਿੱਤੀ। ਜੱਥੇ ਦੇ ਸਿੰਘ ਭੀ ਬੇਨਤੀ ਨਾ ਜਾਣ ਦੀ ਹੀ ਕਰਨ ਲਗੇ। ਆਖ਼ਰ ਸ੍ਰੀ ਹਰਿਗੋਬਿੰਦ ਪੁਰੇ ਵਾਲੇ ਭੀ ਮੰਨ ਗਏ। ਇਹ ਸਿੰਘ ਕਈ ਵਾਰੀ ਫੇਰ ਭੀ ਆਏ। ਪਰੰਤੂ ਸੰਤ ਹਰ ਵਾਰੀ ਤਿਆਰ ਹੋ ਕੇ ਸੰਗਤਾਂ ਦੇ ਜ਼ੋਰ ਦੇਣ ਉਤੇ ਨਾ ਜਾਂਦੇ ਰਹੇ। ਸੰਤ ਕਹਿ ਭੀ ਦਿਆ ਕਰਦੇ ਸਨ ਕਿ "ਤੁਸੀਂ ਆਪਣੀ ਤਸੱਲੀ ਵਾਸਤੇ ਮੈਨੂੰ ਬੇਸ਼ਕ ਬਾਹਰ ਜਾਣ ਤੋਂ ਰੋਕੀ ਰਖੋ। ਪਰਚਾਰ ਤੋਂ ਰੋਕੀ ਰਖੋ, ਇਲਾਜ ਕਰਵਾਈ ਜਾਵੋ, ਪਰੰਤੂ ਜੋ ਵਾਹਿਗੁਰੂ ਦਾ ਹੁਕਮ ਹੈ ਉਹ ਪ੍ਰਗਟ ਹੈ। ਤੁਹਾਡੇ ਚਿਤ ਦੇ ਟਿਕਾਣੇ ਲਈ ਮੈਂ ਆਪਣੇ ਵਲੋਂ ਕੋਈ ਅੜਿਕਾ ਨਹੀਂ ਡਾਹੁੰਦਾ।"

ਸੰਤਾਂ ਦਾ ਮੁਲਾਹਜ਼ਾ ਕਰਕੇ ਸਿਵਲ ਸਰਜਨ ਸਾਹਿਬ ਨੇ ਕਿਹਾ ਕਿ ਫਿਕਰ ਦੀ ਗਲ ਨਹੀਂ। ਤੁਸੀਂ ਬਿਲਕੁਲ ਠੀਕ ਹੋ ਜਾਓਗੇ। ਸੰਤਾਂ ਕਿਹਾ, ਪ੍ਰੇਮੀਆਂ, ਸਚ ਬੋਲਣਾ ਚਾਹੀਦਾ ਹੈ। ਸਾਡੇ ਪ੍ਰੇਮ ਵਿਚ ਆ ਕੇ ਝੂਠ ਨਾ ਕਹੋ। ਡਾਕਟਰ ਸਾਹਿਬ ਨੇ ਹੱਥ ਜੋੜ ਕੇ ਖਿਮਾ ਮੰਗੀ। ੧੩ ਮੱਘਰ ਨੂੰ ਵਾਪਸ ਬੋਪਾਰਾਇ ਆ ਗਏ । ਆਖਰਕਾਰ ਸਿੰਘਾਂ ਦੇ ਜ਼ੋਰ ਦੇਣ 'ਤੇ ਪਹਿਲੀ ਪੋਹ ਨੂੰ ਸੰਤਾਂ ਨੂੰ ਇਲਾਜ ਵਾਸਤੇ

ਲੁਧਿਆਣੇ ਲਿਆਂਦਾ ਗਿਆ। ਪਹਿਲਾਂ ਖਾਲਸਾ ਸਕੂਲ ਵਿਚ ਹੀ ਜਾ ਕੇ ਉਤਾਰਾ ਕੀਤਾ। ਸਕੂਲ ਸਟਾਫ ਨੇ ਹਦੋਂ ਵਧ ਸੇਵਾ ਕੀਤੀ। ਕੀਰਤਨ ਭੀ ਹਰ ਰੋਜ਼ ਹੁੰਦਾ ਰਹਿੰਦਾ। ਇਕ ਮਹੀਨੇ ਦੇ ਲੰਗਰ ਦਾ ਖਰਚ ਸਾਰੀ ਸੰਗਤ ਦਾ ਮਾਸਟਰਾਂ ਆਪਣੇ ਜ਼ੁਮੇ ਲੈ ਲਿਆ ਸੀ*। ਜਦ ਬੀਮਾਰੀ ਵਧ ਗਈ ਤਾਂ ਡਾਕਟਰ ਸਾਹਿਬ ਦੀ ਇੱਛਾ ਅਨੁਸਾਰ ਸੰਤਾਂ ਦਾ ਡੇਰਾ ਸੰਘੇੜੇ ਦੀ ਕੋਠੀ ਲਾਇਆ ਗਿਆ। ਭਾ: ਰਣਧੀਰ ਸਿੰਘ ਸੰਘੇੜਾ ਨੇ ਸੇਵਾ ਬੜੇ ਉਤਸ਼ਾਹ ਨਾਲ ਕੀਤੀ। ਡਾਕਟਰ ਸਾਹਿਬ ਨੇ ਬੜੇ ਹੀ ਪ੍ਰੇਮ ਨਾਲ ਸੰਤਾਂ ਦਾ ਇਲਾਜ ਤੇ ਸੇਵਾ ਕੀਤੀ। ਪਰੰਤੂ ਰੱਬੀ ਹੁਕਮ ਨੂੰ ਕੋਈ ਨਹੀਂ ਮੇਟ ਸਕਦਾ। ਸੂਆ ਲਾ ਕੇ ਦੋ ਵਾਰੀ ਪੇਟ ਵਿਚੋਂ ਬਾਲਟੀ ਬਾਲਟੀ ਪਾਣੀ ਦੀ ਕੱਢੀ ਗਈ। ਸੰਤਾਂ ਦਾ ਸਰੀਰ ਬਹੁਤ ਨਿਰਬਲ ਹੋ ਗਿਆ ਸੀ। ਪਰੰਤੂ ਜਿਉਂ ੨ ਬੀਮਾਰੀ ਵਧਦੀ ਸੀ ਸੰਤ ਬਹੁਤੇ ਉਤਸ਼ਾਹ ਵਿਚ ਆਉਂਦੇ ਸਨ। ਦਿਨੋਂ ਦਿਨ ਚੇਹਰਾ ਲਾਲ ਸੁਰਖ ਹੋ ਰਿਹਾ ਸੀ। ਬੜੇ ਉਮਾਹ ਵਿਚ ਰਹਿੰਦੇ ਤੇ ਇਕ ਟਕ ਬਿਰਤੀ ਰਖਦੇ। ਜੱਥੇ ਦੇ ਸਿੰਘਾਂ ਨਾਲ ਬੀਮਾਰੀ ਦੇ ਸਮੇਂ ਸਗੋਂ ਬਹੁਤੀ ਬ੍ਰਹਮ ਚਰਚਾ ਕੀਤੀ। ਇਕ ਦਿਨ ਮਸਤੂਆਣੇ ਦਾ ਇਕ ਸਿੰਘ** ਬੇਨਤੀ ਕਰਨ ਲੱਗਾ ਕਿ ਮਹਾਰਾਜ, ਆਪ ਜੀ ਦੇ ਸਰੀਰ ਨੂੰ ਇਤਨਾ ਖੇਦ ਕਿਉਂ ਹੋਇਆ। ਸੰਤਾਂ ਕਿਹਾ ਕਿ ਅਕਾਲ ਪੁਰਖ ਦਾ ਹੁਕਮ ਹੀ ਈਹੋ ਸੀ। ਇਸ ਨੂੰ ਖੇਦ ਜਾਂ ਦੁਖ ਕਹਿਣਾ ਭੁੱਲ ਹੈ। ਰੱਬੀ ਹੁਕਮ ਅਨੁਸਾਰ ਦੁਖ ਸੁਖ ਦੇਹ ਦਾ ਧਰਮ ਹੈ। ਭਾਈ ਭਗਤੂ ਦੀ ਕਥਾ ਯਾਦ ਹੀ ਹੈ ਕਿ ਉਨ੍ਹਾਂ ਅਤੀਸਾਰਾਂ ਨਾਲ ਬੀਮਾਰ ਹੋਣ ਦਾ ਕਾਰਣ ਕੋਈ ਮੰਦ ਵਾਸ਼ਨਾ ਵਾਲਾ ਦੁਧ ਜਾਂ ਭੋਜਨ ਦਸਿਆ ਸੀ। ਸੋ ਇਸੇ ਤਰ੍ਹਾਂ ਸਰੀਰਾਂ ਨੂੰ ਬੇਅੰਤ ਕਾਰਣਾਂ ਕਰਕੇ ਕਸ਼ਟ ਹੁੰਦੇ ਰਹਿੰਦੇ ਹਨ। ਇਹ ਸਾਡੇ ਲਈ ਇਮਤਿਹਾਨ ਹਨ। ਤੁਸੀਂ ਅਰਦਾਸ ਕਰੋ ਕਿ ਮੈਂ ਪਾਸ ਹੋ ਜਾਵਾਂ। ਸਰੀਰ ਪਿਆ ਰੋਗੀ ਹੋਵੇ ਪਰੰਤੂ ਅੰਤਹ ਕਰਣ ਨਾ ਰੋਗੀ ਹੋਵੇ। ਮੈਂ ਰੱਬ ਕੋਲੋਂ ਇਨ੍ਹਾਂ ਦੀ ਸਿਹਤ ਮੰਗਦਾ ਹਾਂ। ਸਰੀਰ ਤਾਂ ਜੇ ਹੁਣ ਬਚ ਗਿਆ, ਫੇਰ ਧੋਖਾ ਦੇ ਜਾਏਗਾ।

ਪਹਿਲਾ ਸੂਆ ੨੪ ਪੋਹ ਨੂੰ ਲਾਇਆ ਗਿਆ ਤੇ ਦੂਜਾ ੪ ਮਾਘ ਨੂੰ ਨਾਭੀ

---

*ਇਸ ਵੇਲੇ ਹੈਡ ਮਾਸਟਰ ਨਿਰੰਜਨ ਸਿੰਘ, ਮਾਸਟਰ ਮੋਹਨ ਸਿੰਘ ਤੇ ਗਿਆਨੀ ਹਰਿਭਗਤ ਸਿੰਘ ਦੀ ਸੇਵਾ ਖਾਸ ਜ਼ਿਕਰ ਯੋਗ ਹੈ ।

**ਗਿਆਨੀ ਇੰਦਰ ਸਿੰਘ ੯ ਪੋਹ ਨੂੰ ਦਰਸ਼ਨਾਂ ਲਈ ਆਏ ਸਨ।

ਹੇਠ ਲਾ ਕੇ ਪਾਣੀ ਕਢਿਆ ਗਿਆ। ਪਹਿਲੀ ਵਾਰ ਡਾਕਟਰ ਸਾਹਿਬ ਨੇ ਟੀਕਾ ਭੀ ਲਾਇਆ ਸੀ ਤੇ ਇਕ ਦਵਾਈ ਭੀ ਦਿਤੀ ਸੀ ਤਾਂ ਜੋ ਦਿਲ ਤਕੜਾ ਰਹੇ। ਪਰੰਤੂ ਦੂਜੀ ਵਾਰ ਸੰਤਾਂ ਦਵਾਈ ਨਾ ਪੀਤੀ। ਉਂਜ ਹੀ ਅਡੋਲ ਰਹੇ।

ਇਕ ਦਿਨ ਸੰਤ ਭਾਈ ਗੁਲਾਬ ਸਿੰਘ ਘੋਲੀਏ ਵਾਲੇ ਸੰਤਾਂ ਦੀ ਖਬਰ ਸਾਰ ਲਈ ਆਏ। ਘੋਲੀਏ ਵਾਲੇ ਸੰਤਾਂ ਕਿਹਾ ਕਿ ਜੋ ਪੁਸਤਕ ਪੜ੍ਹੀਦੇ ਹਨ ਉਨ੍ਹਾਂ ਦਾ ਗਿਆਨ ਇਸ ਵੇਲੇ ਕੰਮ ਆਉਂਦਾ ਹੈ। ਹੁਣ ਆਪਣੇ ਗਿਆਨ ਵਿਚ ਇਸਥਿਤ ਹੋਣ ਦਾ ਵੇਲਾ ਹੈ। ਸੰਤਾਂ ਕਿਹਾ, ਮਹਾਰਾਜ, ਸੱਤ ਹੈ। ਵਾਹਿਗੁਰੂ, ਸਤਿਗੁਰੂ ਤੇ ਆਪ ਜੇਹੇ ਮਹਾਂਪੁਰਖ ਦੀ ਮੇਹਰ ਚਾਹੀਏ। ਵਿਚਾਰ ਕਰ ਹੀ ਰਹੇ ਸਨ ਕਿ ਸ: ਬ: ਸਿਵਲ ਸਰਜਨ ਸਾਹਿਬ ਆ ਗਏ। ਸੰਤਾਂ ਕਿਹਾ ਕਿ ਅਜ ਕੋਈ ਟੀਕਾ ਨਾ ਲਗਾਓ ਤੇ ਕੋਈ ਦਵਾਈ ਨਾ ਪਿਲਾਓ। ਅੱਜ ਗੁਰੂ ਆਸਰੇ ਐਵੇਂ ਹੀ ਪਾਣੀ ਕਢੋ। ਘੋਲੀਏ ਵਾਲੇ ਸੰਤ ਤੇ ਡਾਕਟਰ ਸਾਹਿਬ ਨੇ ਸਲਾਹ ਦਿਤੀ ਕਿ ਇਸ ਤਰ੍ਹਾਂ ਕਸ਼ਟ ਹੋਵੇਗਾ। ਡਾਕਟਰ ਸਾਹਿਬ ਨੇ ਕਿਹਾ ਕਿ ਮੇਰਾ ਆਪਣਾ ਦਿਲ ਕੰਬਦਾ ਹੈ। ਤੁਸੀਂ ਕਿਵੇਂ ਸਹਾਰੋਗੇ? ਸੰਤਾਂ ਕਿਹਾ, ਭੈ ਨਾ ਕਰੋ। ਮੈਂ ਤਿਆਰ ਬਰ ਤਿਆਰ ਰਹਾਂਗਾ। ਡਾਕਟਰ ਸਾਹਿਬ ਨੇ ਸੂਆ ਚੋਭਿਆ। ਸੂਆ ਮੁੜ ਗਿਆ। ਫੇਰ ਠੀਕ ਕੀਤਾ। ਡਾਕਟਰ ਸਾਹਿਬ ਨੇ ਕਿਹਾ—ਮਹਾਰਾਜ, ਮੈਂ ਸੰਤਾਂ ਦਾ ਦੋਖੀ ਹਾਂ, ਮੈਨੂੰ ਬਖਸ਼ਾ ਲਿਆ ਜੇ। ਸੰਤਾਂ ਕਿਹਾ—ਪ੍ਰੇਮੀਆਂ, ਤੈਨੂੰ ਗੁਰੂ ਨਾਨਕ ਨਿਰਦੋਸ਼ ਰੱਖਣ, ਤੂੰ ਬੇ-ਫਿਕਰ ਹੋ ਕੇ ਆਪਣਾ ਕੰਮ ਕਰੀ ਜਾ। ਉਧਰੋਂ ਸੂਆ ਲਗ ਰਿਹਾ ਸੀ। ਪਾਣੀ ਨਿਕਲ ਰਿਹਾ ਸੀ ਤੇ ਸੰਤ ਘੋਲੀਏ ਵਾਲੇ ਸੰਤਾਂ ਨਾਲ ਹੱਸ ਹੱਸ ਕੇ ਬਚਨ ਕਰ ਰਹੇ ਸਨ ਤੇ ਬ੍ਰਹਮ ਚਰਚਾ ਹੋ ਰਹੀ ਸੀ। ਸੰਤਾਂ ਘੋਲੀਏ ਵਾਲਿਆਂ ਨੇ ਅਸਚਰਜਤਾ ਪ੍ਰਗਟ ਕੀਤੀ ਤੇ ਨਿਸਚਾ ਹੋ ਗਿਆ ਕਿ ਸੰਤ ਬਿਲਕੁਲ ਅਡੋਲ ਹਨ।

ਸ: ਬ: ਡਾਕਟਰ ਦੀਵਾਨ ਸਿੰਘ ਜੀ ਦੁੱਗਲ ਸਿਵਲ ਸਰਜਨ ਨੇ ਰਾਵਲਪਿੰਡੀ ਤੋਂ ਇਕ ਪੁੱਛ ਤੇ ਉੱਤਰ ਵਿਚ ਚਿੱਠੀ ਲਿਖੀ ਸੀ, ਜਿਸ ਵਿਚੋਂ ਹੇਠ ਲਿਖੇ ਸ਼ਬਦ ਇਥੇ ਨਕਲ ਕੀਤੇ ਜਾਂਦੇ ਹਨ:—

"ਸਾਰੀ ਬੀਮਾਰੀ ਵਿਚ ਮੈਂ ਇਕ ਖਿਨ ਐਸਾ ਨਹੀਂ ਦੇਖਿਆ ਜਦ ਕਿ ਆਪਣੇ

ਸੁਖ ਸੁਆਦ ਤੋਂ ਉਹ ਜ਼ਰਾ ਭੀ ਤੱਲੇ ਆਏ ਹੋਣ। ਬੀਮਾਰੀ ਦੁਖਦਾਈ ਸੀ ਪਰ ਉਹ ਆਪਣੇ ਰਸ ਵਿਚੋਂ ਕਿਸੇ ਵਕਤ ਭੀ ਨਹੀਂ ਨਿਕਲਦੇ ਸਨ। ਆਪ ਸੁਖੀ ਸਨ ਤੇ ਆਈ ਸੰਗਤ ਨੂੰ ਸੁਖ ਤੇ ਗੁਰੂ ਚਰਨਾਂ ਦੇ ਪਿਆਰ ਦਾ ਉਪਦੇਸ਼ ਕਰਦੇ ਸਨ। ਮੈਂ ਉਨ੍ਹਾਂ ਦੇ ਕੌਤਕ ਸਮਝ ਨਹੀਂ ਸਾਂ ਸਕਿਆ। ਇਹਾ ਜੇਹੇ ਉੱਚੇ ਨੂੰ ਇਹਾ ਜੇਹਾ ਉੱਚਾ ਹੀ ਜਾਣ ਸਕਦਾ ਹੈ।"

ਇਕ ਦਿਨ ਸੰਤ ਆਪਣੇ ਜੱਥੇ ਦੇ ਸਿੰਘਾਂ ਨੂੰ ਬਾਂਹ ਉਤਾਹਾਂ ਖੜੀ ਕਰਕੇ ਤੇ ਚੁਕ ਕੇ ਕਹਿਣ ਲਗੇ ਕਿ ਸੱਜਣੋਂ, ਇਹ ਬਾਂਹ ਕਿਉਂ ਮਾੜੀ ਹੋ ਗਈ ਹੈ। ਅਗੇ ਨਾਲੋਂ ਡਾਢੀ ਪਤਲੀ ਜਾਪਦੀ ਹੈ। ਇਕ ਸਿੰਘ ਨੇ ਕਿਹਾ : ਮਹਾਰਾਜ, ਮਾਇਆ ਵਿਚ ਹੀ ਮੋਟਾਈ ਤੇ ਪਤਲਾਈ ਹੈ, ਉਂਜ ਜੋਤ ਵਿਚ ਕੋਈ ਫਰਕ ਨਹੀਂ। ਸੰਤਾਂ ਕਿਹਾ—ਇਸ ਸਿਧਾਂਤ ਉਤੇ ਦ੍ਰਿੜ੍ਹ ਨਿਸਚਾ ਚਾਹੀਏ। ੨੮ ਮਾਘ ਨੂੰ ਸੰਤਾਂ ਨੇ ਸੰਗਤ ਨੂੰ ਕਿਹਾ : ਬਾਹਰ ਕਰਤੇ ਦੀ ਕੁਦਰਤ ਦਾ ਰੰਗ ਵੇਖਣਾ ਮੰਗਦਾ ਹਾਂ। ਹਿੰਮਤ ਕਰੋ ਤੇ ਮੇਰੀ ਮੰਜੀ ਖੇਤ ਦੇ ਬੰਨੇ ਉਤੇ ਲੈ ਚਲੋ। ਪ੍ਰੇਮੀ ਸਿੰਘਾਂ ਸੰਤਾਂ ਦਾ ਪਲੰਘ ਬਾਹਰ ਨਾਲ ਹੀ ਖੇਤ ਵਿਚ ਸੜਕ ਦੇ ਕੰਢੇ ਉਤੇ ਰਖ ਦਿੱਤਾ। ਸਰ੍ਹੋਂ ਫੁਲੀ ਹੋਈ ਨੂੰ ਦੇਖ ਕੇ ਵਿਸਮਾਦ ਵਿਚ ਆ ਗਏ। ਚੇਹਰਾ ਉਤਸ਼ਾਹ ਨਾਲ ਭਰ ਗਿਆ। ਜਿਵੇਂ ਕਿਤੇ ਬੱਚੇ ਨੂੰ ਜੋ ਚਿਰ ਦਾ ਕਿਸੇ ਸ਼ੈ ਲੈਣ ਦੇ ਖਹਿੜੇ ਪਿਆ ਹੋਵੇ ਤੇ ਉਸ ਦੇ ਮਿਲਣ ਵਿਚ ਵਿਲ੍ਹੂੰ ਵਿਲ੍ਹੂੰ ਕਰਦਾ ਹੋਵੇ, ਚੀਜ਼ ਦੇ ਝੱਟ ਪੱਟ ਮਿਲ ਜਾਣ ਉਤੇ ਰੋਣ ਦੀ ਥਾਂ ਖਿੜ ਖਿੜਾ ਕੇ ਹੱਸ ਪਵੇ ਤੇ ਫੁਲਿਆ ਨਾ ਸਮਾਵੇ, ਉਸੇ ਤਰ੍ਹਾਂ ਸੰਤ ਜੀ ਅੱਜ ਸਰ੍ਹੋਂ ਨੂੰ ਫੁਲਿਆ ਦੇਖ ਕੇ ਬੜੇ ਪ੍ਰਸੰਨ ਹੋਏ। ਸਿੰਘਾਂ ਨੇ ਫੁੱਲ ਤੋੜੇ ਤੇ ਲਿਆ ਕੇ ਸੰਤਾਂ ਦੇ ਸਾਹਮਣੇ ਰਖ ਦਿਤੇ। ਸੰਤਾਂ ਨੇ ਸੁੰਘੇ ਤੇ ਹੱਸ਼ ਪਏ। ਕਹਿਣ ਲੱਗੇ-ਬੱਸ, ਸਾਡਾ ਤੇ ਕੁਦਰਤ ਦਾ ਇਹੋ ਇਕਰਾਰ ਸੀ। ਇਨ੍ਹਾਂ ਮੇਰੇ ਸਾਥੀਆਂ ਨੇ ਬਸੰਤੀ ਪਗੜੀ ਬੰਨ੍ਹ ਲਈ ਹੈ ਤੇ ਮੈਨੂੰ ਬੰਨ੍ਹਣ ਲਈ ਇਹ ਕਹਿ ਰਹੇ ਹਨ। ਇਤਨੀ ਸੰਗਤ ਜੁੜੀ ਹੋਈ ਹੈ। ਭਿੰਡਰਾਂ ਵਾਲੇ ਕਹਿੰਦੇ ਹਨ ਕਿ ਭਿੰਡਰੀਂ ਚਲੋ, ਇਥੋਂ ਵਾਲੇ ਕਹਿੰਦੇ ਹਨ ਕਿ ਇਥੇ ਹੀ ਰਹੋ, ਬੋਪਾਰਾਇ ਦੀ ਸੰਗਤ ਹਦੋਂ ਵੱਧ ਪ੍ਰੇਮ ਕਰਕੇ ਉਥੋਂ ਦੀ ਖ਼ਿਚ ਕਰਦੀ ਹੈ, ਮੇਰਾ ਸੰਕਲਪ ਕੋਈ ਨਹੀਂ। ਮੈਨੂੰ ਤਾਂ ਆਹ ਸੰਘੇੜ ਸਾਹਿਬ ਦੀ ਕੋਠੀ ਸਭ ਤੋਂ ਠੀਕ ਹੈ। ਪਰੰਤੂ ਸੰਗਤ ਦਾ ਹੁਕਮ ਮੋੜ ਨਹੀਂ ਸਕਦਾ। ਇਨ੍ਹਾਂ ਸਭ ਨੇ ਰਲ ਕੇ ਬੋਪਾਰਾਇ ਹੀ ਠੀਕ ਮੰਨਿਆ

ਹੈ, ਸੋ ਸੰਤਾਂ ਕਿਹਾ ਹੁਣ ਸਿਵਲ ਸਰਜਨ ਸਾਹਿਬ ਦੀ ਆਗਿਆ ਲੈ ਕੇ ਬੋਪਾਰਾਇ ਨੂੰ ਚਲੋ, ਸਚਖੰਡ ਪਧਾਰੀਏ। *ਮੋਟਰ ਲਾਰੀ ਲਿਆਂਦੀ ਗਈ। ਲੁਧਿਆਣੇ ਦੇ ਬਹੁਤ ਮਾਈ ਭਾਈ ਇਕੱਠੇ ਹੋ ਗਏ। ਸੰਗਤ ਬਹੁਤ ਵੈਰਾਗ ਵਿਚ ਆ ਗਈ। ਸੰਤਾਂ ਸਭ ਨੂੰ ਧੀਰਜ ਦਿਤਾ ਤੇ ਕਿਹਾ ਕਿ ਜਿਹੜਾ ਸਾਡਾ ਬੇਅੰਤ ਪਿਆਰਾ ਹੈ, ਉਹ ਸਤਿਨਾਮ ਜਪੇ। ਨਾਲ ਹੀ ਇਹ ਵਾਕ ਭੀ ਸੁਣਾਇਆ:—

ਰਾਗੁ ਬਸੰਤੁ ਹਿੰਡੋਲ ਮਹਲਾ ੯॥

ਸਾਧੋ ਇਹੁ ਤਨੁ ਮਿਥਿਆ ਜਾਨਉ॥
ਯਾ ਭੀਤਰਿ ਜੋ ਰਾਮੁ ਬਸਤੁ ਹੈ ਸਾਚੋ ਤਾਹਿ ਪਛਾਨੋ॥੧॥ ਰਹਾਉ॥
ਇਹੁ ਜਗੁ ਹੈ ਸੰਪਤਿ ਸੁਪਨੇ ਕੀ ਦੇਖਿ ਕਹਾ ਐਡਾਨੋ॥
ਸੰਗਿ ਤਿਹਾਰੈ ਕਛੂ ਨ ਚਾਲੈ ਤਾਹਿ ਕਹਾ ਲਪਟਾਨੋ॥੧॥
ਉਸਤਤਿ ਨਿੰਦਾ ਦੋਊ ਪਰਹਰਿ ਹਰਿ ਕੀਰਤਿ ਉਰਿ ਆਨੋ॥
ਜਨ ਨਾਨਕ ਸਭ ਹੀ ਮੈ ਪੂਰਨ ਏਕ ਪੁਰਖ ਭਗਵਾਨੋ॥੨॥੧॥

ਹੁਣ ਤੁਸੀਂ ਪ੍ਰੇਮੀਓਂ, ਵੈਰਾਗ ਨਾ ਕਰੋ। ਮੇਰੇ ਲਈ ਇਹ ਖੁਸ਼ੀ ਦੇ ਦਿਨ ਹਨ। ਤੱਕੋ ਨਾ, ਕੁਦਰਤ ਵੱਲ ਕਿਸ ਤਰ੍ਹਾਂ ਪਰਸੰਨ ਹੋ ਰਹੀ ਹੈ! ਤੁਸੀਂ ਭੀ ਪਰਸੰਨ ਹੋਵੋ ਤਾਂ ਮੈਂ ਜਾਣਾਂਗਾ ਕਿ ਇਨ੍ਹਾਂ ਦਾ ਮੇਰੇ ਨਾਲ ਪ੍ਰੇਮ ਹੈ। ਇਹ ਸਾਰੀ ਸੰਗਤ ਨੇ ਜੈਕਾਰਾ ਬੁਲਾਇਆ। ਮੋਟਰ ਲਾਰੀ ਵਿਚ ਸੰਤਾਂ ਦੀ ਚਾਰਪਾਈ ਡਾਹ ਦਿੱਤੀ ਗਈ। ਸੰਤ ਫ਼ਤਹ ਗਜਾ ਕੇ ਬੋਪਾਰਾਇ ਨੂੰ ਟੁਰ ਪਏ। ਸਿਬਲ ਸਰਜਨ ਸਾਹਿਬ ਨੇ ਅਤਿਅੰਤ ਪ੍ਰੇਮ ਦਿਖਾਇਆ। ਖਿਮਾ ਚਾਹੀ। ਨਾਲ ਇਕ ਦੋ ਡਾਕਟਰ ਭੀ ਭੇਜ ਦਿਤੇ। ਲੁਧਿਆਣੇ ਵਿਚ ਸੰਗਤਾਂ ਨੇ ਬੜੀ ਅਤੁਟ ਸੇਵਾ ਕੀਤੀ ਸੀ। ਸੰਤਾਂ ਦੇ ਨਿਕਟ ਵਰਤੀ ਪ੍ਰੇਮੀਆਂ ਭਾਈ ਹਜੂਰਾ ਸਿੰਘ ਜੀ, ਭਾਈ ਗੁਰਦਿਆਲ ਸਿੰਘ ਜੀ, ਭਾਈ ਅਜਾਇਬ ਸਿੰਘ ਜੀ, ਭਾਈ ਵਰਿਆਮ ਸਿੰਘ ਜੀ, ਭਾਈ ਨਾਰਾਇਣ ਸਿੰਘ ਜੀ, ਹੋਰ ਕਈ ਮਾਈਆਂ ਤੇ ਪ੍ਰੇਮੀਆਂ ਨੇ ਬੜੀ ਸੇਵਾ ਕੀਤੀ। ਇਨ੍ਹਾਂ ਸਿੰਘਾਂ

*ਸੰਤਾਂ ਨੇ ਇਸ ਸੁੰਦਰ ਗੁਰਦੁਆਰੇ ਦੇ ਨਾਮ ਪਹਿਲੋਂ ਸਚਖੰਡ ਰਖਿਆ ਸੀ। ਸੰਗਮਰਮਰ ਦੇ ਪੱਥਰ ਉਤੇ ਇਸ ਦਾ ਨਾਮ "ਸਚਖੰਡ" ਗੁਰਦੁਆਰਾ ਉਕਰਿਆ ਹੋਇਆ ਹੈ । ਇਹ ਨਾਮ 'ਸਚੇ ਤੇਰੇ ਖੰਡ' ਵਾਲਾ ਹੁਕਮ ਆਉਣ ਕਰਕੇ ਰਖਿਆ ਸੀ ।

ਦੀ ਸੇਵਾ ਅਤਿ ਸ਼ਲਾਘਾ ਯੋਗ ਹੈ। ਬਿਲਕੁਲ ਨਿਰਮਾਣ ਹੋ ਕੇ ਤੇ ਆਪਣੀ ਦੇਹ ਦੇ ਸੁਖ ਭੁਲਾ ਕੇ ਇਨ੍ਹਾਂ ਸਿੰਘਾਂ ਨੇ ਸੇਵਾ ਕੀਤੀ।

ਟੁਰਨ ਸਮੇਂ ਸਿਵਲ ਸਰਜਨ ਨੇ ਨਬਜ਼ ਵੇਖੀ ਤੇ ਹੋਰ ਮੁਆਇਨਾ ਕਰਕੇ ਕਿਹਾ ਕਿ ਐਸ ਵੇਲੇ ਆਪ ਬਿਲਕੁਲ ਅਰੋਗ ਹੋ। ਇਹ ਕੌਤਕ ਅਸੀਂ ਸਮਝਣੋਂ ਅਸਮਰਥ ਹਾਂ। ਇਸ ਤੋਂ ਪਿਛੋਂ ਸੰਤਾਂ ਕੋਈ ਦਵਾਈ ਨਹੀਂ ਖਾਧੀ। ੩੦ ਮਾਘ ਨੂੰ ਬੋਪਾਰਾਇ ਆਏ ਸਨ। ੧ ਫਗਣ ਨੂੰ ਸਿਵਲ ਸਰਜਨ ਸਾਹਿਬ ਦੋ ਕੁ ਹੋਰ ਪਤਵੰਤੇ ਸਜਣਾਂ ਨਾਲ ਬੋਪਾਰਾਇ ਹਾਜ਼ਰ ਹੋਏ। ਜੋ ਸੇਵਾ, ਸ਼ਰਧਾ ਤੇ ਮਾਇਆ ਤੇ ਤਕਲੀਫ ਡਾਕਟਰ ਸਾਹਿਬ ਨੇ ਸੰਤਾਂ ਦਾ ਇਲਾਜ ਵਾਸਤੇ ਲੁਧਿਆਣੇ ਉਠਾਈ ਸੀ ਸੰਤਾਂ ਉਸ ਦਾ ਧੰਨਵਾਦ ਕੀਤਾ। ਨਾਲ ਇਹ ਭੀ ਕਿਹਾ ਕਿ ਹੁਣ ਮੈਂ ਕੋਈ ਦਵਾਈ ਨਹੀਂ ਖਾਣੀ, ਤੁਸੀਂ ਜਾਂ ਕੋਈ ਹੋਰ ਪ੍ਰੇਮੀ ਨੇ ਏਸ ਖਿਆਲ ਨਾਲ ਖੇਚਲ ਨਾ ਕਰਨੀ। ਡਾਕਟਰ ਸਾਹਿਬ ਨੇ 'ਸਤਿ ਬਚਨ' ਕਹਿ ਕੇ ਖਿਮਾ ਮੰਗੀ।

ਗੁਰਦੁਆਰੇ ਵਿਚ ਅਖੰਡ ਪਾਠ ਹੋ ਰਹੇ ਸਨ। ਲੁਧਿਆਣੇ ਭੀ ਸੱਤ ਅਖੰਡ ਪਾਠਾਂ ਦਾ ਭੋਗ ਉਥੇ ਸਨ ਤੇ ਪੈ ਚੁਕਾ ਸੀ। ਥੋੜਾ ਚਿਰ ਬਚਨ ਬਿਲਾਸ ਕਰਕੇ ਫੇਰ ਅੰਤਰ ਧਿਆਨ ਹੋ ਕਰਕੇ ਕਿਤਨਾ ਚਿਰ ਬੈਠੇ ਰਹੇ। ੩ ਫੱਗਣ ਨੂੰ ਸਵੇਰ ਵੇਲੇ ਥੋੜ੍ਹਾ ਜਿਹਾ ਸਾਬੂਦਾਣਾ ਛਕਿਆ, ਆਸੇ ਪਾਸੇ ਦੀਆਂ ਸੰਗਤਾਂ ਬਹੁਤ ਇਕੱਠੀਆਂ ਹੋ ਗਈਆਂ। ਇਕ ਸਿੰਘ ਨੇ ਕਿਹਾ ਕਿ ਫਲਾਣਾ ਉਦਾਸੀ ਹਕੀਮ ਪੰਡਿਤ ਕਹਿੰਦਾ ਹੈ, ਮਹਾਰਾਜ, ਕੁਛ ਪੁੰਨ ਪਾਠ ਹੋ ਜਾਏ ਤਾਂ ਠੀਕ ਹੈ। ਸੰਤਾਂ ਕਿਹਾ—ਖਾਲਸੇ ਲਈ ਵਾਹਿਗੁਰੂ ਮੰਤਰ ਤੇ ਗੁਰਬਾਣੀ ਕੀਰਤਨ ਤੋਂ ਬਿਨਾਂ ਕਿਸੇ ਜਪ ਤਪ, ਪੁੰਨ ਪਾਠ ਦੀ ਲੋੜ ਨਹੀਂ। ਰਾਤ ਪੈ ਗਈ। ਸੰਗਤ ਆਸ ਪਾਸ ਬੈਠੀ ਹੈ। ਸਿੰਘਾਂ ਨੇ ਕਈ ਵਾਰੀ ਬੇਨਤੀ ਕੀਤੀ ਕਿ ਮਹਾਰਾਜ ਕੁਝ ਹੁਕਮ ਕਰੋ। ਸੰਗਤ ਨੂੰ ਬੜੀ ਤੀਬਰ ਇੱਛਾ ਹੈ। ਸ੍ਰੀ ਸੰਤ ਜੀ ਨੇ ਇਹ ਤ੍ਰੈ ਗੱਲਾਂ ਕਹੀਆਂ:—

**੧. ਮਿਲਬੇ ਕੀ ਮਹਿਮਾ ਬਰਨਿ ਨ ਸਾਕਉ ਨਾਨਕ ਪਰੈ ਪਰੀਲਾ॥**

**੨. ਸਰਬੱਤ ਗੁਰਸਿਖ ਇਕਠੇ ਪੰਗਤਿ ਵਿਚ ਬੈਠ ਕੇ ਛਕਿਆ ਕਰੋ।**

**੩. ਭਜਨੀਕ ਭਾਵੇਂ ਕਿਸੇ ਮਜ਼ਹਬ ਦਾ ਹੋਵੇ ਹਰ ਇਕ ਨਾਲ ਤਨੋਂ ਮਨੋਂ ਪ੍ਰੇਮ ਕੀਤਾ ਕਰੋ।**

ਰਾਤ ਦੇ ਨੌਂ ਕੁ ਬਜੇ ਆਮ ਸੰਗਤਾਂ ਨੂੰ ਕਿਹਾ ਕਿ ਸਭ ਆਪਣੇ ਆਪਣੇ ਅਸਥਾਨਾਂ ਉਤੇ ਜਾ ਕੇ ਬਿਰਾਜ ਜਾਓ। ਕੁਝ ਸਿੰਘ ਉਥੇ ਰਹਿ ਗਏ। ਉਨ੍ਹਾਂ ਸਿੰਘਾਂ ਨੂੰ ਕਿਹਾ ਕਿ ਸਭ ਵਾਹਿਗੁਰੂ ਵਾਹਿਗੁਰੂ ਜਪੋ। ਹੋਰ ਕਿਸੇ ਕਿਸਮ ਦਾ ਬਚਨ ਨਾ ਹੋਵੇ। ਨਾ ਕੋਈ ਮੈਨੂੰ ਬਚਨ ਕਰਨ ਲਈ ਮਜਬੂਰ ਕਰੇ। ਤਿੰਨ ਬਜਣ ਤਾਂ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕਰ ਦੇਣਾ। ਪ੍ਰੇਮ ਵਿਚ ਕੀਰਤਨ ਕਰਨਾ। ਆਪ ਬਿਲਕੁਲ ਸਿਧੇ ਬਿਰਾਜ ਗਏ। ਆਪ ਨਿਜ ਸਰੂਪ ਵਿਚ ਲੀਣ ਹੋ ਕੇ ਮਸਤ ਰਹੇ। ਤਿੰਨ ਬਜੇ ਗੁਰਦੁਆਰੇ ਵਿਚ ਕੀਰਤਨ, ਆਸਾ ਦੀ ਵਾਰ ਸ਼ੁਰੂ ਹੋ ਗਈ। ਜਦ ੧੯ ਛੱਕੇ ਪੂਰੇ ਹੋ ਗਏ ਤਾਂ ਅਜੀਬ ਰੰਗ ਵਰਤ ਗਿਆ। ਚੇਹਰਾ ਖਿੜ ਗਿਆ। ਲਾਲ ਸੂਹਾ ਹੋ ਗਿਆ। ਸਵੇਰ ਦੇ ਅੱਠ ਵੱਜੇ ਸਨ। ਕੀਰਤਨੀਏ ਜ਼ਰਾ ਠਹਿਰ ਗਏ ਹਨ। ਸ੍ਰੀ ਅਖੰਡ ਪਾਠ ਨਾਵੇਂ ਮਹਲੇ ਦੇ ਉਤੇ ਆ ਚੁਕਾ ਹੈ। ਭੋਗ ਪੂਰਾ ਹੋਇਆ। ਮੱਥਾ ਟੇਕਿਆ ਤੇ ਸੰਤ ਜੀ ਦੀ ਦੇਹ ਸ਼ਾਂਤ ਹੋ ਗਈ। ਅੰਤ ਸਮੇਂ ਸੰਤ ਜੀ ਦੇ ਕੋਲ ਭਾਈ ਅਜਾਇਬ ਸਿੰਘ ਜੀ ਸੇਵਾ ਵਿਚ ਹਾਜ਼ਰ ਸਨ। ਬਾਕੀ ਸਿੰਘ ਨੇੜੇ ਤੇੜੇ ਭਜਨ ਬਾਣੀ ਵਿਚ ਲਗੇ ਹੋਏ ਸਨ। ਸੇਵਾਦਾਰ ਕਹਿੰਦੇ ਹਨ ਕਿ ਕਿਸੇ ਦੁਆਰਿਓਂ ਕੋਈ ਸੁਆਸ ਨਹੀਂ ਨਿਕਲਿਆ ਸੀ। ਦੇਹ ਮੱਖਣ ਵਾਂਗ ਕੂਲੀ ਸੀ। ਭਾਣਾ ਮੰਨ ਕੇ ਅਰਦਾਸਾ ਸੋਧਿਆ ਗਿਆ।

੪ ਫਗਣ ਸੰਮਤ ੧੯੮੬ ਮੁਤਾਬਿਕ ੧੫ ਫਰਵਰੀ ਸੰਨ ੧੯੩੦, ਸੰਮਤ ਖਾਲਸਾ ੨੩੧, ਨਾਨਕਸ਼ਾਹੀ ੪੬੧ ਨੂੰ ਇਹ ਕੌਤਕ ਵਰਤਿਆ। ਆਸਾ ਦੀ ਵਾਰ ਸਮਾਪਤ ਹੋਈ, ਕੀਰਤਨ ਹੋਇਆ। ਸਰੀਰ ਦਾ ਇਸ਼ਨਾਨ ਕਰਵਾ ਕੇ ਗੁਰਦੁਆਰੇ ਦੀ ਪਰਕਰਮਾ ਕਰਾਈ ਗਈ ਤੇ ਗੁਰਦੁਆਰੇ ਦੇ ਪਹਾੜ ਦੇ ਕੋਨੇ ਵਿਚ ਸਰੀਰ ਸ਼ਾਮ ਨੂੰ ਸੰਸਕਾਰਿਆ ਗਿਆ।

ਹਰ ਰੋਜ਼ ਸਲੋਕ ਸਹਸਕ੍ਰਿਤੀ ਦੀ ਕਥਾ ਹੁੰਦੀ ਰਹੀ। ੧੪ ਫੱਗਣ ਨੂੰ ਦੁਸਹਿਰੇ ਉਤੇ ਭੋਗ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਾਇਆ ਗਿਆ। ਬੜਾ ਭਾਰੀ ਦੀਵਾਨ ਸਜਿਆ। ਕਈ ਸੰਤ ਮਹਾਤਮਾਵਾਂ ਨੇ ਭੀ ਦਰਸ਼ਨ ਦਿਤੇ। ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲੇ, ਸੰਤ ਸੰਗਤਿ ਸਿੰਘ ਜੀ ਕਮਾਲੀਏ ਵਾਲੇ, ਰਾਗੀ ਸੁਧ ਸਿੰਘ ਜੀ, ਮਹੰਤ ਪ੍ਰੇਮ ਸਿੰਘ ਜੀ, ਸੰਤ ਭਾਗ ਸਿੰਘ ਜੀ ਆਦਿ ਗੁਰਸਿਖ ਭੀ ਹਾਜ਼ਰ ਸਨ। ਭਾਈ ਗੁਰਦਿਆਲ ਸਿੰਘ ਨੂੰ ਜਥੇਦਾਰੀ ਦਾ ਸਿਰੋ-ਪਾਉ ਦਿੱਤਾ ਗਿਆ।

ਉਨ੍ਹਾਂ ਦੀ ਯਾਦ ਵਿਚ ੧੦੧ ਫੁਟ ਦਾ ਨਿਸ਼ਾਨ ਸਾਹਿਬ ਐਸ ਵੇਲੇ ਝੂਲ ਰਿਹਾ ਹੈ। ਪਿਛੋਂ ਸਵਾ ਲੱਖ ਪਾਠ ਸ੍ਰੀ ਜਪੁਜੀ ਦੇ ਕੀਤੇ ਤੇ ੧ ਲੱਖ ਨੱਵੇ ਹਜ਼ਾਰ ਜਾਪੁ ਸਾਹਿਬ ਪਾ: ੧੦ ਦੇ ਪਾਠ ਕੀਤੇ ਗਏ:-

ਹਰਿ ਹਰਿਜਨ ਦੁਇ ਏਕ ਹੈ, ਬਿਬ ਬਿਚਾਰ ਕਛੁ ਨਾਹਿ॥
ਜਲ ਤੇ ਉਪਜ ਤਰੰਗ ਜਿਉ, ਜਲ ਹੀ ਬਿਖੈ ਸਮਾਹਿ॥
[ਪਾ: ੧੦

ਬਿਲਾਵਲੁ ਮਹਲਾ ੫॥

ਚਰਨ ਭਏ ਸੰਤ ਬੋਹਿਥਾ ਤਰੇ ਸਾਗਰੁ ਜੇਤ॥
ਮਾਰਗ ਪਾਏ ਉਦਿਆਨ ਮਹਿ ਗੁਰਿ ਦਸੇ ਭੇਤ॥੧॥
ਹਰਿ ਹਰਿ ਹਰਿ ਹਰਿ ਹਰਿ ਹਰੇ ਹਰਿ ਹਰਿ ਹਰਿ ਹੇਤ॥
ਊਠਤ ਬੈਠਤ ਸੋਵਤੇ ਹਰਿ ਹਰਿ ਹਰਿ ਚੇਤ॥੧॥ ਰਹਾਉ॥
ਪੰਚ ਚੋਰ ਆਗੈ ਭਗੇ ਜਬ ਸਾਧਸੰਗੇਤ॥
ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ॥੨॥
ਨਿਹਚਲ ਆਸਣੁ ਮਿਟੀ ਚਿੰਤ ਨਾਹੀ ਡੋਲੇਤ॥
ਭਰਮੁ ਭੁਲਾਵਾ ਮਿਟਿ ਗਇਆ ਪ੍ਰਭ ਪੇਖਤ ਨੇਤ॥੩॥
ਗੁਣ ਗਭੀਰ ਗੁਨ ਨਾਇਕਾ ਗੁਣ ਕਹੀਅਹਿ ਕੇਤ॥
ਨਾਨਕ ਪਾਇਆ ਸਾਧਸੰਗਿ ਹਰਿ ਹਰਿ ਅੰਮ੍ਰਿਤ॥੪॥੯॥੩੯

ਜਿਸ ਜਿਸ ਨੇ ਭੀ ਸੰਤਾਂ ਦੇ ਸਰੀਰ ਸ਼ਾਂਤ ਹੋਣ ਦੀ ਖਬਰ ਸੁਣੀ, ਆਪਣੇ ਦਿਲ ਨੂੰ ਫੜ ਕੇ ਬਹਿ ਗਿਆ। ਥਾਂ ੨ ਪਾਠ ਕੀਤੇ ਗਏ, ਅਰਦਾਸੇ ਸੋਧੇ ਗਏ। ਅਖਬਾਰਾਂ ਵਿਚ ਸੰਤਾਂ ਦੇ ਜੀਵਨ ਉਤੇ ਲੇਖ ਤੇ ਫੋਟੋ ਨਿਕਲੇ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ੯ ਮਾਰਚ ਸੰਨ ੧੯੩੦ ਦੇ ਜਨਰਲ ਸਮਾਗਮ ਵਿਚ ਪਾਸ ਹੋਏ ਗੁਰਮਤਾ ਨੰ: ੧ ਦੀ ਨਕਲ ਇਥੇ ਦਿਤੀ ਜਾਂਦੀ ਹੈ:—

ਪ੍ਰਧਾਨ ਜੀ ਵੱਲੋਂ ਹੇਠ ਲਿਖਿਆ ਗੁਰਮਤਾ ਪੇਸ਼ ਹੋ ਕੇ ਸਰਬ ਸੰਮਤੀ ਨਾਲ ਪ੍ਰਵਾਨ ਕੀਤਾ ਗਿਆ :—

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਅੱਜ ਦਾ ਜਨਰਲ ਇਜਲਾਸ ਪਰਸਿੱਧ ਪੰਥ ਸੇਵਕ ਅਤੇ ਗੁਰਮੁਖ ਪਿਆਰੇ ਸੰਤ ਗਿਆਨੀ ਸੁੰਦਰ ਸਿੰਘ ਜੀ

ਸਾਹਿਬ ਭਿੰਡਰਾਂ ਵਾਲਿਆਂ ਦੇ ਸਚ ਖੰਡ ਨਿਵਾਸ ਪਰ ਪੰਥ ਲਈ ਇਕ ਡਾਢਾ ਘਾਟਾ ਅਨੁਭਵ ਕਰਦਾ ਹੈ ਅਤੇ ਅਕਾਲ ਪੁਰਖ ਦੇ ਚਰਨਾਂ ਵਿਖੇ ਅਰਦਾਸ ਕਰਦਾ ਹੈ ਕਿ ਉਹ ਪੰਥ ਵਿਚ ਇਸ ਪਏ ਘਾਟੇ ਨੂੰ ਆਪਣੀ ਕਿਰਪਾਲਤਾ ਦੁਆਰਾ ਪੂਰਾ ਕਰੇ।

**ਨੋਟ**—ਗੁਰਦੁਆਰਾ ਸਚ ਖੰਡ ਬੋਪਾਰਾਏ ਵਿਚ, ਜਿਸ ਦੀ ਸੇਵਾਦਾਰੀ ਸੰਤਾਂ ਦੇ ਦੇਹਾਂਤ ਸਮੇਂ ਤੋਂ ਗਿਆਨੀ ਗੁਰਦਿਆਲ ਸਿੰਘ ਜੀ ਨੇ ਸੰਭਾਲੀ ਹੋਈ ਹੈ, ਹਰ ਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਅਕਾਲੀ ਬਾਣੀ ਦਾ ਕਥਾ ਦਾ ਭੋਗ ਜੱਥੇ ਵਲੋਂ ੪ ਫੱਗਣ ਨੂੰ ਪੈਂਦਾ ਹੈ। ੨–੩–੪ ਫੱਗਣ ਨੂੰ ਸੰਤਾਂ ਦੀ ਯਾਦ ਵਿਚ ਦੀਵਾਨ ਲਗਦਾ ਹੈ। ੧੯੫੩ ਵਿਚ ਕਥਾ ਦਾ ਤੇਈਵਾਂ ਭੋਗ ਪੈ ਰਿਹਾ ਹੈ।

ਕਾਂਡ—੭

# ਕੁਝ ਹੋਰ ਗੱਲਾਂ

## ਨਿਤ ਕਰਮ

ਸੰਤ ਜੀ ਮਹਾਰਾਜ ਹਰ ਰੋਜ਼ ਇਸ਼ਨਾਨ ਕਰਕੇ ਦੋ ਵਜੇ ਅੰਮ੍ਰਿਤ ਵੇਲੇ ਆਪਣੇ ਆਸਣ ਉਤੇ ਆ ਕੇ ਪੰਜ ਵਜੇ ਤਕ ਨਾਮ ਅਭਿਆਸ ਕਰਦੇ ਰਹਿੰਦੇ। ਜੱਥੇ ਦੇ ਸਿੰਘ ਤੇ ਵਿਦਿਆਰਥੀ ਭੀ ਤਿੰਨ ਵਜੇ ਤਕ ਤਿਆਰ ਬਰ ਤਿਆਰ ਹੋ ਕੇ ਚਾਰ ਵਜੇ ਤਕ ਨਿਤ ਨੇਮ ਕਰਦੇ। ੪ ਤੋਂ ੬ ਤਕ ਆਸਾ ਦੀ ਵਾਰ ਦਾ ਕੀਰਤਨ ਹੁੰਦਾ। ਸੰਤ ਪੰਜ ਵਜੇ ਦੀਵਾਨ ਵਿਚ ਆਉਂਦੇ ਤੇ ੬ ਵਜੇ ਤੋਂ ੮ ਵਜੇ ਤਕ ਕਥਾ ਕਰਦੇ। ਜੇਕਰ ਚਾਲੇ ਪਾਵਣੇ ਹੋਣ ਤੇ ਕਿਸੇ ਪੜਾਉ ਉਤੇ ਪਹੁੰਚਣਾ ਹੋਵੇ ਤਾਂ ਜਲ ਪਾਣੀ ਛਕ ਕੇ ਚਾਲੇ ਪਾ ਲੈਂਦੇ। ਜੇ ਨਾ ਜਾਣਾ ਹੋਵੇ ਤਾਂ ਸੰਤ ਆਪ ਬਾਹਰ ਜੰਗਲ ਨੂੰ ਚਲੇ ਜਾਂਦੇ। ਉਥੇ ਹੀ ਪੰਜ ਬਾਣੀਆਂ, ਪੰਜ ਗਰੰਥੀ ਤੇ ਸਲੋਕ ਸਹਸਕ੍ਰਿਤੀ ਆਦਿ ਦਾ ਪਾਠ ਕਰਕੇ ਆਉਂਦੇ। ਪੂਰੇ ਬਾਰਾਂ ਵਜੇ ਤਕ ਲੰਗਰ ਆਦਿ ਦਾ ਕੰਮ ਭੁਗਤ ਜਾਂਦਾ। ਇਕ ਵਜੇ ਤਕ ਆਰਾਮ ਕਰਕੇ ਦੋ ਵਜੇ ਤਕ ਹਾਜਤ ਪੂਰੀ ਕਰਕੇ ਸਾਵਧਾਨ ਹੋ ਕੇ ਦੋ ਤੋਂ ਚਾਰ ਤਕ ਫੇਰ ਆਨੰਦ ਮਾਣਦੇ। ਪੂਰੇ ਚਾਰ ਵਜੇ ਸ਼ਾਮ ਨੂੰ ਦੀਵਾਨ ਵਿਚ ਆਉਂਦੇ। ਕਥਾ ਕੀਰਤਨ ਹੁੰਦਾ। ਰਹਿਰਾਸ ਦਾ ਭੋਗ ਪਾ ਕੇ ਸਮਾਪਤੀ ਹੁੰਦੀ । ਪਰਸ਼ਾਦ ਛਕ ਕੇ ਫੇਰ ਬਾਹਰ ਇਕ ਘੰਟਾ ਫਿਰ ਤੁਰ ਆਉਂਦੇ। ਅੱਠ ਤੋਂ ਨੌਂ ਤਕ ਆ ਕੇ ਸਿੰਘਾਂ ਨਾਲ ਬਚਨ ਬਿਲਾਸ ਕਰਦੇ। ਅਰਥਾਤ ਗਲ ਬਾਤ ਕਿਸੇ ਪੁਛਣੀ ਹੋਵੇ ਜਾਂ ਕੋਈ ਸੰਸਾ ਨਿਵਿਰਤ ਕਰਨਾ ਹੋਵੇ ਤਾਂ ਕਰ ਲੈਂਦਾ। ਨੌਂ ਵਜੇ ਫੇਰ ਆਪਣੇ ਸਥਾਨ ਉਤੇ ਪਹੁੰਚ ਜਾਂਦੇ। ਜੱਥੇ

ਦੇ ਸਿੰਘਾਂ ਤੇ ਵਿਦਿਆਰਥੀਆਂ ਨੂੰ ਇਹ ਆਗਿਆ ਸੀ ਕਿ ਹਰ ਇਕ ਸੱਜਣ ਸਵਾ ਪਹਿਰ ਰਾਤ ਰਹਿੰਦੀ ਇਸ਼ਨਾਨ ਕਰੇ। ਕੁਝ ਚਿਰ ਇਕਾਂਤ ਰਹਿ ਕੇ ਫੇਰ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਆ ਕੇ ਆਸਾ ਜੀ ਦੀ ਵਾਰ ਦਾ ਕੀਰਤਨ ਕਰਨ ਤੇ ਸੁਣਨ। ਪੰਜਾਂ ਕਕਾਰਾਂ ਦੀ ਰਹਿਤ ਜ਼ਰੂਰ ਰੱਖਣ ਤੇ ਪੰਜਾਂ ਬਾਣੀਆਂ ਦਾ ਨਿਤਨੇਮ ਤਾਂ ਜ਼ਰੂਰ ਕਰਨ, ਪਰ ਇਸ ਤੋਂ ਬਿਨਾਂ ਹਰ ਇਕ ਲਈ ਜ਼ਰੂਰੀ ਸੀ ਕਿ ਜਾਂ ਤਾਂ ਮੂਲ ਮੰਤਰ ਦੀਆਂ ੩੩ ਮਾਲਾਂ ਜਪਣ ਜਾਂ ਪੰਜ ਗਰੰਥੀ ਦਾ ਪਾਠ। ਹਰ ਰੋਜ਼ ਭੋਜਨ ਪਾਣ ਤੋਂ ਅਗੋਂ ਅਗੋਂ ਇਹ ਸਭ ਨਿਤਨੇਮ ਹੋ ਜਾਵੇ। ਪੰਜ ਗਰੰਥੀ ਦਾ ਪਾਠ ਨਾ ਕੋਈ ਕਰ ਸਕੇ ਤਾਂ ਪੰਜ ਸੁਖਮਨੀ ਸਾਹਿਬ ਦਾ ਪਾਠ, ਜਾਂ ੨੫ ਜਪੁਜੀ ਸਾਹਿਬ ਦੇ ਪਾਠ ਜਾਂ ੨੫ ਹਜ਼ਾਰ ਗੁਰਮੰਤਰ 'ਵਾਹਿਗੁਰੂ' ਦਾ ਸਿਮਰਨ ਹੀ ਕਰੇ। ਜੇ ਖਾਸ ਅੜਿੱਕੇ ਕਰਕੇ ਦੁਪਹਿਰ ਤਕ ਇਹ ਨਿਤਨੇਮ ਨਾ ਹੋ ਸਕੇ ਤਾਂ ਸੌਣ ਤੋਂ ਅਗੋਂ ਅਗੋਂ ਨਿਯਮ ਪੂਰਾ ਕਰਨ ਦੀ ਆਗਿਆ ਹੁੰਦੀ ਸੀ। ਜੋ ਕੋਈ ਨਾ ਕਰ ਸਕਦਾ ਹੋਵੇ ਜਾਂ ਕਿਸੇ ਤਰ੍ਹਾਂ ਦਾ ਆਲਸ ਵਿਖਾਂਦਾ ਹੋਵੇ, ਉਸ ਨੂੰ ਵਿਦਿਆ ਹੋ ਜਾਣ 'ਤੇ ਮਜਬੂਰ ਕੀਤਾ ਜਾਂਦਾ ਸੀ। ਇਸ ਤਰ੍ਹਾਂ ਸੰਤਾਂ ਨੇ ਆਦਰਸ਼ਕ ਜੀਵਨ ਵਾਲੇ ਸਿਖ ਢਾਲਣ ਦਾ ਸੱਚਾ ਸੰਗਤਿ ਰੂਪ ਬਣਾਇਆ ਹੋਇਆ ਸੀ।

ਸ੍ਰੀ ਸੰਤ ਜੀ ਦੀ ਰਹਿਣੀ ਸਿਧੀ-ਸਾਦੀ ਗੁਰਮੁਖਾਂ ਵਾਲੀ ਸੀ। ਮਿਰਚ ਮਸਾਲੇ ਤੋਂ ਰਹਿਤ ਦਾਲ ਸਲੂਣੇ ਦਾ ਅਨੂਪਾਨ ਕਰਦੇ ਸਨ। ਬਹੁਤੀ ਵਾਰੀ ਰੁੱਖਾ ਖਾ ਕੇ ਪਰਸੰਨ ਹੁੰਦੇ ਸਨ। 'ਅਲਪ ਅਹਾਰ' 'ਸੁਲਪ ਸੀ ਨਿੰਦਰਾ' ਦੇ ਮਾਟੋ ਆਪਣੇ ਵਿਦਿਆਰਥੀਆਂ ਤੇ ਸਿੰਘਾਂ ਦੇ ਸਾਹਮਣੇ ਸਦਾ ਰਖਿਆ ਕਰਦੇ ਸਨ। ਕਿਹਾ ਕਰਦੇ ਸਨ ਕਿ ਭਜਨੀਕ ਨੂੰ ਰੋਟੀ ਰਜਵੀਂ ਨਹੀਂ ਚਾਹੀਦੀ। ਹਾਂ, ਭੁਖ ਰਖ ਕੇ ਖਾਣਾ ਚਾਹੀਦਾ ਹੈ। ਕਪੜੇ ਸਾਰੀ ਉਮਰ ਖੱਦਰ ਦੇ ਜੁਲਾਹਾ-ਖੱਡੀ ਦੇ ਉਣੇ ਹੋਏ ਪਾਇਆ ਕਰਦੇ ਸਨ। ਸਿਰ ਉਤੇ ਛੋਟਾ ਜੇਹਾ ਖੱਦਰ ਦਾ ਪਟਕਾ। ਗਲ ਕਫ਼ਨੀ, ਗਾਤਰੇ ਕਿਰਪਾਨ, ਹੱਥ ਵਿਚ ਤੀਰ ਤੇ ਕਛਹਿਰੇ ਉਪਰ ਦਾ ਕਦੀ ਕੋਈ ਹੋਰ ਬਸਤਰ ਨਹੀਂ ਸਨ ਪਾਂਦੇ। ਸਰਦੀਆਂ ਵਿਚ ਇਕ ਮੋਟੀ ਸੋਟੀ ਕੰਬਲੀ ਭੀ ਲੈ ਲਿਆ ਕਰਦੇ ਸਨ। ਗਰਮੀਆਂ ਸਰਦੀਆਂ ਵਿਚ ਕਫ਼ਨੀ ਉਤੋਂ ਦੀ ਇਕ ਖੱਦਰ ਦੀ ਚਾਦਰ ਦੀ ਗਿਲਤੀ (ਗਾਤੀ) ਰਖਿਆ ਕਰਦੇ ਸਨ।

# ਹੋਰ ਸੁਭਾੱ

ਪੈਰੀਂ ਟੁਰ ਕੇ ਬਹੁਤਾ ਰਾਜ਼ੀ ਰਹਿੰਦੇ ਸਨ। ਟੁਰਨ ਵਿਚ ਹੌਲੀ ਜਾਂ ਆਲਸ ਨਾਲ ਨਹੀਂ ਸਨ ਟੁਰਦੇ। ਇਤਨਾ ਤੇਜ਼ ਚਲਦੇ ਸਨ ਕਿ ਸਾਥੀ ਦੌੜ ਦੌੜ ਕੇ ਰਹਿ ਜਾਂਦੇ ਸਨ। ਪੰਜਾਂ ਦਸਾਂ ਕੋਹਾਂ ਵਾਸਤੇ ਸਵਾਰੀ ਦੀ ਥਾਂ ਟੁਰਦੇ ਜਾਂਦੇ ਰਾਜ਼ੀ ਰਹਿੰਦੇ ਸਨ। ਬਹੁਤਾ ਖੇਤਾਂ ਤੇ ਜੰਗਲਾਂ ਵਿਚ ਭੌਂ ਕੇ ਰਾਜ਼ੀ ਰਹਿੰਦੇ। ਕੋਈ ਇਕਾਂਤ ਥਾਂ ਜਿਥੇ ਕਿ ਜਲ ਦਾ ਛੱਪੜ, ਛੰਬ, ਨਹਿਰ ਜਾਂ ਖੂਹ ਆਦਿ ਹੀ ਹੋਵੇ, ਪਰ ਹੋਵੇ ਜੰਗਲ ਵਿਚ, ਉਥੇ ਦਿਨ ਦਾ ਬਹੁਤਾ ਸਮਾਂ ਗੁਜ਼ਾਰਦੇ ਸਨ। ਲੈਕਚਰ ਜਾਂ ਕਥਾ ਕਰਨ ਵੇਲੇ ਸੰਗਤ ਜੁੜੀ ਹੋਈ ਦੀ ਸਮਝ ਦਾ ਅੰਦਾਜ਼ਾ ਲਗਾ ਕੇ, ਬੋਲਿਆ ਕਰਦੇ ਸਨ। ਵਿਦਵਾਨਾਂ ਵਿਚ ਗੂੜ੍ਹ ਤੇ ਬ੍ਰੀਕ ਤੇ ਅਨਪੜ੍ਹਾਂ ਵਿਚ ਮੋਟੀਆਂ ਮੋਟੀਆਂ ਗੱਲਾਂ ਤੇ ਸਾਥੀਆਂ ਨਾਲ ਗੂੜ੍ਹ ਸਿਧਾਂਤ ਦ੍ਰਿੜ੍ਹਾਇਆ ਕਰਦੇ ਸਨ। ਬੋਲ ਬੜਾ ਰਸੀਲਾ ਸੀ। ਕਥਾ ਕੀਰਤਨ ਕਰਦਿਆਂ ਬੜੀ ਮਿਠਾਸ ਨਾਲ ਬੋਲਦੇ ਸਨ। ਇਹ ਉਨ੍ਹਾਂ ਦਾ ਅਭਿਆਸ ਸੀ ਕਿ ਜਿਥੋਂ ਤਕ ਉਨ੍ਹਾਂ ਦੀ ਨਿਗਾਹ ਜਾਵੇ ਤੇ ਅਵਾਜ਼ ਪਹੁੰਚ ਸਕੇ ਸਭ ਨੂੰ ਇਕਾਗਰ ਕਰ ਲੈਂਦੇ ਸਨ। ਇਸੇ ਕਰਕੇ ਲੋਕਾਂ ਉਤੇ ਬਹੁਤਾ ਅਸਰ ਪੈਂਦਾ ਸੀ। ਕਿਹਾ ਕਰਦੇ ਸਨ ਕਿ ਦਸ ਪੁਸਤਕਾਂ ਪੜ੍ਹ ਕੇ ਤੇ ਤਿਆਰੀ ਕਰਕੇ ਸਰੋਤਿਆਂ ਉਤੇ ਉਤਨਾ ਅਸਰ ਨਹੀਂ ਪਾ ਸਕੀਦਾ ਜਿਤਨਾ ਕਿ ਇਕ ਜਾਂ ਦੋ ਦਿਨ ਇਕਾਗਰ ਬਿਰਤੀ ਦਾ ਅਭਿਆਸ ਕਰਕੇ ਪਾ ਸਕੀਦਾ ਹੈ। ਇਕ ਵਾਰੀ ਲਿਖਾਰੀ ਕੋਲ ਉਨ੍ਹਾਂ ਇਹ ਬਚਨ ਕੀਤਾ ਸੀ ਕਿ ਜਦ ਇਕਾਗਰਤਾ ਦੇ ਅਭਿਆਸ ਪਿਛੋਂ ਕਿਸੇ ਦਿਨ ਦੀਵਾਨ ਵਿਚ ਬੋਲਣਾ ਪੈ ਜਾਏ ਤਾਂ ਭਾਵੇਂ ਹਜ਼ਾਰਾਂ ਆਦਮੀ ਹੋਣ, ਇੰਜ ਜਾਪਦਾ ਹੈ ਕਿ ਸਭ ਦੇ ਮਨ ਮੇਰੀ ਮੁੱਠੀ ਵਿਚ ਹਨ। ਜਿਸ ਨੁਕਤੇ ਉਤੇ ਜੀਅ ਕਰਦਾ ਹੈ ਇਨ੍ਹਾਂ ਸਾਰੇ ਮਨਾਂ ਨੂੰ ਫੜ ਕੇ ਜੋੜ ਦੇਈਦਾ ਹੈ।

ਕਥਾ ਜਾਂ ਵਖਿਆਨ ਕਰਨ ਵੇਲੇ ਰੋਜ਼ਾਨਾ ਤਜਰਬੇ ਤੇ ਵਰਤ ਰਹੀਆਂ ਅੱਖਾਂ ਸਾਹਮਣੇ ਦਰਿਸ਼ਾਂ ਤੋਂ ਹੀ ਬ੍ਰੀਕ ਤੇ ਗੂੜ੍ਹ ਸਿਧਾਂਤਾਂ ਦੀ ਸਪਸ਼ਟਤਾ ਕਰ ਦਿਆ ਕਰਦੇ ਸਨ। ਚਾਨਣੀ ਵੱਲ ਤੱਕਿਆ ਤਾਂ ਚਾਨਣੀ ਤੋਂ ਸਿਖਿਆ ਦੇ ਛੱਡੀ। ਉਸ ਨੂੰ ਸਹਾਰਨ ਵਾਲੇ ਬਾਂਸ ਨਿਗਾਹ ਵਿਚ ਆ ਗਏ ਤਾਂ ਉਨ੍ਹਾਂ ਦੀ ਮਿਸਾਲ ਦੇ ਦਿਤੀ। ਕੋਈ ਬੋਲਦਾ ਜਾਂ ਗੱਲਾਂ ਕਰਦਾ ਡਿਠਾ ਤਾਂ ਉਨ੍ਹਾਂ ਦੀ ਉਦਾਹਰਣ ਦੇ

ਛੱਡੀ। ਦੱਤਾਤ੍ਰੇ ਦੇ ੨੪ ਗੁਰੂਆਂ ਵਾਂਗਰ ਜੋ ਚੀਜ਼ ਭੀ ਸਾਹਮਣੇ ਆ ਗਈ ਉਸ ਵਿਚੋਂ ਹੀ ਸਿਖਿਆ ਕੱਢ ਕੇ ਆਪਣੇ ਖਿਆਲ ਦੀ ਸਪਸ਼ਟਤਾ ਕਰ ਦਿੰਦੇ ਸਨ।

# ਸੁਧਾਰਕ ਵਿਚਾਰਾਂ

ਪਿਛਲੇ ਕਾਂਡ ਵਿਚ ਹੀ ਕਈ ਥਾਈਂ ਵਿਹਾਰ ਸੁਧਾਰ ਦਾ ਜ਼ਿਕਰ ਆ ਚੁਕਾ ਹੈ। ਵਿਆਹਾਂ ਉਤੇ ਜੰਞ ਘੱਟ ਲਿਆਉਣਾ, ਗਹਿਣੇ ਨਾ ਪਾਉਣੇ, ਵਾਧੂ ੨ ਰਸਮਾਂ ਉਡਾ ਦੇਣੀਆਂ, ਬਚਤ ਕਰਨੀ, ਫਸਲ ਬਾੜੀ ਦਾ ਹਿਸਾਬ ਕਰਕੇ ਆਮਦਨ ਤੋਂ ਖਰਚ ਘੱਟ ਰਖਣਾ, ਨਸ਼ੇ ਮੁਕੱਦਮਿਆਂ ਨੂੰ ਪਾਪ ਸਮਝਣਾ, ਮਿਲ ਕੇ ਰਹਿਣਾ ਆਦਿ ਵਿਚਾਰਾਂ ਉਹ ਆਮ ਪਿੰਡਾਂ ਦੇ ਦੀਵਾਨਾਂ ਵਿਚ ਜਾ ਕੇ ਦਸਿਆ ਕਰਦੇ ਸਨ। ਇਸ ਗੱਲ ਨੂੰ ਉਹ ਬੜਾ ਮਹਿਸੂਸ ਕਰਦੇ ਸਨ ਕਿ **ਪੇਂਡੂ ਸਿਖ ਦਿਨੋ ਦਿਨ ਕਮਜ਼ੋਰ ਹੋ ਰਹੇ ਹਨ।** ਪੈਸੇ ਦੀ ਕਮਜ਼ੋਰੀ ਕਰਕੇ ਉਹ ਬੱਚਿਆਂ ਨੂੰ ਵਿੱਦਿਆ ਨਹੀਂ ਦੇ ਸਕਦੇ। ਅਵਿੱਦਿਆ ਕਰਕੇ ਉਹ ਆਪਣਾ ਹਾਣ ਲਾਭ ਨਹੀਂ ਸੋਚ ਸਕਦੇ। ਦੂਰ-ਅੰਦੇਸ਼ੀ ਉੱਕੀ ਹੀ ਨਹੀਂ ਰਖਦੇ, ਦੂਸਰੇ ਭਰਾਵਾਂ ਦੇ ਹੱਥਾਂ ਵਿਚ ਖੇਡ ਜਾਂਦੇ ਹਨ। ਸਰਕਾਰੇ ਦਰਬਾਰੇ ਉਨ੍ਹਾਂ ਵਲੋਂ ਕੋਈ ਰੌਲਾ ਪੌਣ ਵਾਲਾ ਨਹੀਂ ਹੈ। ਦਫ਼ਤਰਾਂ ਵਿਚ ਉਨ੍ਹਾਂ ਦੀ ਰਸਾਈ ਨਹੀਂ ਹੈ। ਨਸ਼ਿਆਂ ਤੇ ਮੁਕੱਦਮਿਆਂ ਨੇ ਕਰਜ਼ਾਈ ਕਰਕੇ ਦਬਾ ਛੱਡਿਆ ਹੈ। ਪਿੰਡਾਂ ਵਿਚ ਸੌ ਮਗਰ ੯੦ ਆਦਮੀ ਕਰਜ਼ਾਈ ਹਨ। ਵਿਆਹ ਕਰਨ ਕਰਾਣ ਨੂੰ ਏਡੀ ਮਹਾਨਤਾ ਦਿਤੀ ਜਾਂਦੀ ਹੈ ਕਿ ਰੋਜ਼ੀ ਦੇ ਵਸੀਲੇ ਜ਼ਮੀਨ ਰਹਿਣ ਕਰਕੇ ਜਾਂ ਬੈ ਕਰਕੇ ਭੀ ਵਿਆਹ ਕਰਵਾਏ ਜਾਂਦੇ ਹਨ। ਗਭਰੂ, ਵਹੁਟੀ ਤਾਂ ਲੈ ਆਉਂਦਾ ਹੈ, ਪਰ ਨਾਲ ਹੀ ਭੁਖ ਭੀ ਆ ਡੇਰੇ ਲਾਉਂਦੀ ਹੈ। ਚਾਹੀਦਾ ਹੈ ਕਿ ਗਭਰੂ ਜਾਇਦਾਦ ਬਣਾਵੇ ਤੇ ਸਾਕ ਆਪੇ ਪਏ ਆਉਣ। ਜੇਕਰ ਜਾਇਦਾਦ ਇਤਨੀ ਥੋੜੀ ਹੈ ਕਿ ਕੋਈ ਸਾਕ ਨਹੀਂ ਕਰਦਾ ਤਾਂ ਫੇਰ ਕਿਉਂ ਉਸ ਥੋੜੀ ਨੂੰ ਭੀ ਵੇਚ ਕੇ ਜਾਂ ਗਹਿਣੇ ਧਰ ਕੇ ਵਿਆਹ ਕਰਵਾਇਆ ਜਾਵੇ? ਇਕ ਤਾਂ ਪੈਸੇ ਦੇ ਕੇ ਵਿਆਹ ਕਰਨਾ ਹੈ ਹੀ ਗੁਰਮਤਿ ਵਿਰੁਧ। ਇਕ ਪਾਪ ਖਟਿਆ; ਦੂਜੇ, ਭੁਖੇ ਰਹਿਣ ਦਾ ਉਪਰਾਲਾ ਕੀਤਾ। ਮੌਤੋਂ ਭੁਖ ਕੌਣ ਕਹਿੰਦਾ ਹੈ ਕਿ ਨਹੀਂ ਬੁਰੀ? ਸੁ ਇਸ ਤਰ੍ਹਾਂ ਉਹ ਬੜੀਆਂ ਸੱਚੀਆਂ ਅਤੇ ਖੁਲ੍ਹੀਆਂ ਵਿਚਾਰਾਂ ਕੀਤਾ ਕਰਦੇ ਸਨ।

ਪਿੰਡਾਂ ਵਾਲਿਆਂ ਦੀ ਉੱਨਤੀ ਵਾਸਤੇ ਉਹ ਇਕ ਹੋਰ ਭੀ ਖਿਆਲ ਦਸਿਆ ਕਰਦੇ ਸਨ, ਜਿਸ ਦਾ ਉਨ੍ਹਾਂ ਆਮ ਪਰਚਾਰ ਨਹੀਂ ਕੀਤਾ ਪਰੰਤੂ ਬਚਨ ਬਿਲਾਸ ਵਿਚ ਇਹ ਕਿਹਾ ਕਰਦੇ ਸਨ ਕਿ ਜੇਕਰ ਪਿੰਡਾਂ ਵਿਚ 'ਸਾਂਝ' Co-operative ਕਰਕੇ ਕੰਮ ਕਰਿਆ ਕਰਨ ਤਾਂ ਬਹੁਤ ਹਾਲਤ ਬਦਲ ਸਕਦੀ ਹੈ। 'ਜ਼ਮੀਨ' ਬੌਲਦਾਂ ਤੇ ਮਨੁਖਾਂ ਦੇ ਹਿਸੇ ਮੁਕਰਰ ਕੀਤੇ ਜਾਣ। ਇਕ ਘੁਮਾਂ ਜ਼ਮੀਨ ਦਾ ਇਕ ਹਿੱਸਾ, ਇਕ ਬੌਲਦ ਦਾ ਇਕ ਹਿੱਸਾ। ਇਕ ਆਦਮੀ ਦੇ ਦੋ ਹਿੱਸੇ। ਪੰਦਰਾਂ ਸਾਲ ਤੋਂ ਘੱਟ ਮੁੰਡੇ ਕੰਮ ਕਰਨ ਵਾਲੇ ਦਾ ਇਕ ਹਿੱਸਾ। ਇਸ ਤਰ੍ਹਾਂ ਜ਼ਮੀਨ ਸਾਰੇ ਪਿੰਡ ਦੀ ਇਕਠੀ ਹੋਵੇ। ਸਭ ਇਕੱਠੇ ਹੀ ਇਕ ਥਾਂ ਕੰਮ ਕਰਨ। ਆਮਦਨ ਜੋ ਆਵੇ ਸੋ ਹਿੱਸਿਆਂ ਮੂਜਬ ਵੰਡ ਕੇ ਦਿੱਤੀ ਜਾਵੇ। ਖਰਚ ਜੋ ਹੋਇਆ ਹੋਵੇ ਉਹ ਭੀ ਹਿੱਸਿਆਂ ਉੱਤੇ ਘਟਾ ਕੇ ਕੱਟ ਲਿਆ ਜਾਵੇ, ਰੋਟੀ ਸਭ ਦੀ ਇਕੱਠੀ ਪੱਕੇ, ਸਾਲ ਵਿਚੋਂ ਕੁਝ ਘਰਾਂ ਦੀਆਂ ਜ਼ਨਾਨੀਆਂ ਨੂੰ ਵਾਰੋ ਵਾਰੀ ਰੋਟੀ ਆਦਿ ਦੀ ਸੇਵਾ ਸੰਭਾਲੀ ਜਾਇਆ ਕਰੇ। ਸਾਰੇ ਨੱਗਰ ਵਿਚ ਆਲਸੀਆਂ ਤੇ ਦੋਸ਼ੀਆਂ ਨੂੰ ਦੰਡ ਦੇਣ ਲਈ ਇਕ ਭਲੇਮਾਣਸ, ਸਿਆਣੇ ਮੁਦੱਬਰ ਆਦਮੀਆਂ ਦੀ ਪੰਚਾਇਤ ਹੋਵੇ। ਆਮਦਨ ਖਰਚ ਦੀ ਵੰਡ ਭੀ ਊਹੋ ਕਰਨ। ਸਰਕਾਰ ਦਰਬਾਰ ਦੇ ਸਭ ਕੰਮਾਂ ਲਈ ਉਹ ਪਿੰਡ ਦੇ ਪ੍ਰਤੀਨਿਧ ਹੋਣ। ਇਕ ਸਾਂਝਾ ਗੁਰਦੁਆਰਾ ਹੋਵੇ, ਉਥੇ ਹਰ ਰੋਜ਼ ਇਕੱਠ ਹੋਵੇ। ਸਤਿਸੰਗਤ ਜੁੜੇ, ਗੁਰਬਾਣੀ ਰਸ ਦੋਨੋਂ ਵੇਲੇ ਲਿਆ ਜਾਵੇ। ਇਸ ਤਰ੍ਹਾਂ ਕਰਨ ਨਾਲ ਹਸਦ, ਸ਼ਰੀਕੇ ਦੀ ਅੱਗ, ਵੈਰ ਵਿਰੋਧਤਾ ਬਹੁਤ ਘਟ ਸਕਦੀ ਹੈ ਤੇ ਪ੍ਰਸਪਰ ਪ੍ਰੇਮ, ਜ਼ੁੰਮੇਵਾਰੀ, ਗੁਰਬਾਣੀ ਦਾ ਪਿਆਰ, ਰਸਮਾਂ ਦਾ ਸੁਧਾਰ ਬਹੁਤ ਵਧ ਸਕਦਾ ਹੈ। ਇਸ ਤਰ੍ਹਾਂ ਨਾਲ ਸਰਕਾਰ ਨੂੰ ਭੀ ਬੜੀ ਸਹਾਇਤਾ ਹੋ ਸਕਦੀ ਹੈ। ਸਰਕਾਰ ਦੇ ਇੰਤਜ਼ਾਮ ਦਾ ਖਰਚ ਬਹੁਤ ਘਟ ਸਕਦਾ ਹੈ। ਪਿੰਡਾਂ ਦੀ ਪੰਚਾਇਤ ਆਪ ਹੀ ਆਪਣੀ ਹੱਦ ਅੰਦਰ ਸੜਕਾਂ ਦਾ, ਹਸਪਤਾਲ ਦਾ, ਮਦਰੱਸੇ ਦਾ ਪ੍ਰਬੰਧ ਕਰੇ, ਜ਼ਮੀਨਾਂ ਦੇ ਮਾਮਲੇ ਦੇ ਉਗਰਾਹੁਣ ਦਾ, ਟੈਕਸ ਵਸੂਲ ਕਰਨ ਦਾ, ਜ਼ਮੀਨਾਂ ਦੇ ਹਿਸਾਬ ਕਿਤਾਬ ਦਾ ਸਾਰਾ ਕੰਮ ਉਸ ਪੰਚਾਇਤ ਦੇ ਸਪੁਰਦ ਹੋ ਜਾਵੇ। ਇਸ ਸਾਰੇ ਕੰਮ ਦੀ ਨਿਗਰਾਨੀ ਵਾਸਤੇ ਕੇਵਲ ਇਕ ਸਰਕਾਰੀ ਅਫ਼ਸਰ ਹੋਵੇ। ਪਿੰਡ ਦੀ ਆਮਦਨ ਵਿਚੋਂ ਖਾਸ ਹਿੱਸਾ ਸਰਕਾਰ ਜਨਰਲ ਪ੍ਰਬੰਧ ਵਾਸਤੇ ਲੈ ਲਿਆ ਕਰੇ। ਜਿਵੇਂ ਫ਼ੌਜ ਤੇ ਮਹਿਕਮਾ ਨਿਗਰਾਨੀ ਦਾ ਖਰਚ ਜਾਂ ਵੱਡੀਆਂ ਅਦਾਲਤਾਂ ਦਾ ਖਰਚ। ਬਾਕੀ ਹਿੱਸਾ ਸਰਕਾਰ ਪਿੰਡ ਦੀ ਪੰਚਾਇਤ ਦੇ ਸਪੁਰਦ ਕਰ ਕੇ ਪਿੰਡ

ਦੇ ਬੈਂਕ ਵਿਚ ਰਖੇ। ਇਸ ਤਰ੍ਹਾਂ ਨਾਲ ਸਰਕਾਰ ਤੇ ਰਿਆਇਆ ਵਿਚ ਪ੍ਰੇਮ ਭੀ ਵਧ ਸਕਦਾ ਹੈ ਤੇ ਕੌਮ ਅਤੇ ਦੇਸ਼ ਦੀ ਉੱਨਤੀ ਭੀ ਹੋ ਸਕਦੀ ਹੈ।

ਇਸ ਤੋਂ ਬਿਨਾਂ ਸਿਖਾਂ ਦੇ **ਧਰਮ ਪ੍ਰਚਾਰ** ਉਤੇ ਭੀ ਉਹ ਇਕ ਦੋ ਵਿਲੱਖਣ ਵਿਚਾਰਾਂ ਦਸਿਆ ਕਰਦੇ ਸਨ। ਪਹਿਲੀ ਤਾਂ ਇਹ ਕਿ ਧਾਰਮਿਕ ਗਿਆਨੀਆਂ ਦੀ ਪ੍ਰੀਖਿਆ ਹੋਣੀ ਚਾਹੀਦੀ ਹੈ। ਦੂਜੇ, ਪੰਜ ਪਿਆਰਿਆਂ ਦੀ ਭੀ ਖਾਸ ਟ੍ਰੇਨਿੰਗ ਹੋਣੀ ਚਾਹੀਦੀ ਹੈ। ਧਾਰਮਿਕ ਪ੍ਰਚਾਰਕ ਸਾਧੂ ਸੁਭਾਂ ਸੰਤ ਰਹਿਣੀ ਵਾਲੇ ਆਦਰਸ਼ਕ ਸਿਖ ਹੋਣ। ਇਲਮ ਤੇ ਅਮਲ ਦੋ ਤਰ੍ਹਾਂ ਦੀ ਹੀ ਟਰੇਨਿੰਗ ਹੋਵੇ ਤੇ ਦੋਨੋਂ ਤਰ੍ਹਾਂ ਦਾ ਹੀ ਇਮਤਿਹਾਨ ਹੋਵੇ। ਇਲਮ ਵਿਚ ਆਦਿ ਸ੍ਰੀ ਗੁਰੂ ਗਰੰਥ ਸਾਹਿਬ ਤੇ ਸ੍ਰੀ ਦਸਮ ਗਰੰਥ ਸਾਹਿਬ, ਭਾਈ ਗੁਰਦਾਸ ਜੀ ਦੀਆਂ ਵਾਰਾਂ ਤੇ ਕਬਿੱਤ ਸਵੱਯੇ ਤੇ ਸਿਖ ਇਤਿਹਾਸ ਦੀ ਪੂਰਨ ਵਾਕਫੀਅਤ ਹੋਣੀ ਚਾਹੀਦੀ ਹੈ। ਇਲਮ ਦੇ ਹਿੱਸੇ ਵਿਚ ਤੀਸਰਾ ਪਰਚਾ ਅਨ-ਮਤਾਂ ਦੀ ਵਾਕਫ਼ੀ ਜ਼ਰੂਰ ਹੋਵੇ। ਇਸ ਵਿਚ ਮੁਸਲਮ ਧਰਮ, ਈਸਾਈ ਧਰਮ, ਹਿੰਦੂ ਧਰਮ ਦੇ ਵੇਦ ਸ਼ਾਸਤ੍ਰ ਤੇ ਇਤਿਹਾਸ ਭੀ ਜ਼ਰੂਰ ਹੋਣੇ ਚਾਹੀਦੇ ਹਨ। ਅਮਲੀ ਤੌਰ 'ਤੇ ਪ੍ਰਚਾਰਕ ਵਿਚ ਦ੍ਰਿੜ੍ਹਤਾ, ਸ਼ਰਧਾ ਤੇ ਸੇਵਾ ਦਾ ਗੁਣ ਸਭ ਤੋਂ ਵਧ ਕੇ ਹੋਣਾ ਚਾਹੀਦਾ ਹੈ। ਅਮਲੀ ਜੀਵਨ ਦੀ ਰਪੋਟ ਪ੍ਰਿੰਸੀਪਲ ਪਾਸੋਂ ਹੀ ਲੈਣੀ ਚਾਹੀਦੀ ਹੈ ਤੇ ਇਲਮੀ ਤੌਰ 'ਤੇ ਇਮਤਿਹਾਨ ਹੋ ਜਾਇਆ ਕਰੇ। ਇਲਮ ਤੇ ਅਮਲ ਦੋਹਾਂ ਪਰਚਿਆਂ ਵਿਚ ਪਾਸ ਹੋਵੇ ਤਾਂ ਪ੍ਰਚਾਰਕ ਨੂੰ ਪ੍ਰਚਾਰ ਕਰਨ ਦੀ ਸਨਦ ਦਿੱਤੀ ਜਾਇਆ ਕਰੇ।

ਇਸੇ ਤਰ੍ਹਾਂ ਇਕ ਥਾਂ ਪੁਰ ਸ੍ਰੀ ਦਮਦਮੇ ਸਾਹਿਬ ਜਾਂ ਸ੍ਰੀ ਕੇਸ ਗੜ੍ਹ ਜਾਂ ਸ੍ਰੀ ਅੰਮ੍ਰਿਤਸਰ ਸਾਹਿਬ ਵਿਚ ਇਕ ਪੰਜਾਂ ਪਿਆਰਿਆਂ ਲਈ ਟਰੇਨਿੰਗ ਅਸਥਾਨ ਹੋਣਾ ਚਾਹੀਦਾ ਹੈ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਪੰਜ ਪਿਆਰੇ ਆਦਰਸ਼ਕ ਆਚਰਣ ਵਾਲੇ ਹੋਣ ਤੇ ਫੇਰ ਉਹ ਅੰਮ੍ਰਿਤ ਪਾਨ ਕਰਵਾਣ ਤਾਂ ਫੇਰ ਕਦੀ ਭੀ ਅੰਮ੍ਰਿਤੀਆਂ ਸਿੰਘ ਰਹਿਣੀ ਬਹਿਣੀ ਵਿਚ ਢਿੱਲ ਨਹੀਂ ਕਰ ਸਕਦਾ। ਫੇਰ ਸੱਚਮੁਚ ਹੀ ਉਹ ਅੰਮ੍ਰਿਤ ਪਾਨ ਕਰਕੇ ਨਵਾਂ ਜਨਮ ਤੇ ਨਵਾਂ ਜੀਵਨ ਮਹਿਸੂਸ ਕਰਦਾ ਹੈ। ਅਜ ਕੱਲ ਸਿੱਖਾਂ ਵਿਚ ਢਿੱਲ ਆ ਜਾਣ ਦਾ ਕਾਰਨ ਹੀ ਇਹ ਹੈ ਕਿ ਪੰਜ ਪਿਆਰੇ ਪੂਰਨ ਸਿਖ ਨਹੀਂ ਹੁੰਦੇ। ਇਸ ਵਾਸਤੇ ਕੁਝ ਅਜੇਹਾ ਤਰੀਕਾ ਚਾਹੀਦਾ

ਹੈ ਕਿ ਮਸੂਮ ਬੱਚੇ ਨਿਕੇ ਨਿਕੇ ਜਦ ਕਿ ਉਨ੍ਹਾਂ ਵਿਚ ਅਜੇ ਸੰਸਕਾਰਾਂ ਨੇ ਨੀਂਹ ਨਾ ਪੱਕੀ ਕੀਤੀ ਹੋਵੇ, ਲੈ ਕੇ ਓਸ ਮਰਕਜ਼ੀ (ਕੇਂਦਰੀ) ਆਸ਼੍ਰਮ ਵਿਚ ਲਿਆਂਦੇ ਜਾਣ ਉਥੇ ਪੂਰਨ ਸਿਖੀ ਰਹਿਤ ਵਾਲੀਆਂ ਮਾਈਆਂ ਤੇ ਬਿਰਧ ਪੁਰਖ ਉਨ੍ਹਾਂ ਦੀ ਪਾਲਣਾ ਕਰਨ। ਉਨ੍ਹਾਂ ਦੇ ਆਚਰਣ ਨੂੰ ਉਚਾ ਕਰਨ ਲਈ ਪੂਰਨ ਯਤਨ ਕੀਤਾ ਜਾਵੇ। ਜਦੋਂ ਇੱਕੀ ਸਾਲ ਦੀ ਉਮਰ ਦੇ ਹੋ ਜਾਣ ਉਦੋਂ ਉਨ੍ਹਾਂ ਨੂੰ ਆਗਿਆ ਹੋਵੇ ਕਿ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋ ਹੋ ਕੇ ਉਹ ਅੰਮ੍ਰਿਤ ਪ੍ਰਚਾਰ ਕਰਨ। ਜਿਸ ਥਾਂ ਭੀ ਅੰਮ੍ਰਿਤ ਪ੍ਰਚਾਰ ਕਰਨਾ ਹੋਵੇ ਇਹ ਆਦਰਸ਼ਕ ਸਿਖ ਹੀ ਅੰਮ੍ਰਿਤ ਪ੍ਰਚਾਰ ਕਰਨ। ਇਸ ਤਰ੍ਹਾਂ ਜਦ ਆਮ ਸਿਖਾਂ ਦੀ ਹਾਲਤ ਬਹੁਤ ਉਚੀ ਹੋ ਜਾਵੇ ਤੇ ਖਾਲਸਾ ਪੂਰਨ ਤੌਰ 'ਤੇ ਖਾਲਿਸ ਹੋ ਜਾਵੇ ਤਾਂ ਫੇਰ ਭਾਵੇਂ ਕੋਈ ਰਹਿਤ ਮਰਯਾਦਾ ਦਾ ਧਾਰਨੀ ਸਿਖ ਪੰਜਾਂ ਪਿਆਰਿਆਂ ਵਿਚ ਅੰਮ੍ਰਿਤ ਪ੍ਰਚਾਰ ਕਰ ਸਕਦਾ ਹੈ। ਪਰੰਤੂ ਇਹ ਕੰਮ ਥੋੜੇ ਬਰਸਾਂ ਦਾ ਨਹੀਂ। ਘੱਟ ਤੋਂ ਘੱਟ ਸੌ ਸਾਲ ਵਿਚ ਸਾਰੀ ਸਿਖ ਕੌਮ ਇਕ ਆਦਰਸ਼ਕ ਸਿਖ ਕੌਮ ਬਣ ਸਕਦੀ ਹੈ। ਖਾਲਸਾ ਸਚਮੁਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰੂਪ ਬਣ ਸਕਦਾ ਹੈ। ਐਸ ਵੇਲੇ ਖਾਲਸੇ ਦੀ ਦਸ਼ਾ ਨੂੰ ਉਹ ਤਰਸ ਯੋਗ ਕਿਹਾ ਕਰਦੇ ਸਨ। ਹਉਮੈ ਦਾ ਨਿਵਾਸ ਹੋ ਰਿਹਾ ਹੈ ਤੇ ਨਾਮ ਦਾ ਬਿਨਾਸ ਹੋ ਰਿਹਾ ਹੈ। ਸਾਡਾ ਮਨੋਰਥ ਇਸ ਵਰਤ ਰਹੀ ਘਟਨਾ ਦੇ ਐਨ ਉਲਟ ਹੈ।

ਉਹ ਇਹ ਭੀ ਕਿਹਾ ਕਰਦੇ ਸਨ ਕਿ ਪਰਚਾਰ ਜਥੇਬੰਦ ਹੋਣਾ ਚਾਹੀਦਾ ਹੈ। ਹਰ ਇਕ ਇਲਾਕੇ ਵਿਚ ਕੋਈ ਨਾ ਕੋਈ ਕੇਂਦਰੀ ਗੁਰਦੁਆਰਾ ਹੈ। ਇਹ ਗੁਰਦੁਆਰਾ ਆਸੇ ਪਾਸੇ ਦੇ ਪਿੰਡਾਂ ਲਈ ਇਕ ਪ੍ਰਚਾਰ ਦਾ ਕੇਂਦਰ ਬਣ ਜਾਵੇ। ਨਿਯਮ ਅਨੁਸਾਰ ਹਰ ਇਕ ਪਿੰਡ ਵਿਚ ਮਹੀਨੇ ਵਿਚ ਇਕ ਦੀਵਾਨ ਲੱਗੇ। ਪਹਿਲੀ ਤਰੀਕ ਇਕ ਪਿੰਡ, ਦੂਸਰੀ ਤਰੀਕ ਦੂਸਰੇ ਪਿੰਡ, ਇਸ ਤਰ੍ਹਾਂ ਨਾਲ ਇਕੋ ਗੁਰਦੁਆਰੇ ਦਾ ਜ਼ਥਾ ਮਹੀਨੇ ਵਿਚ ੩੦ ਪਿੰਡਾਂ ਵਿਚ ਪ੍ਰਚਾਰ ਦੀ ਰੌ ਚਲਾ ਸਕਦਾ ਹੈ। ਛੋਟੇ ਇਲਾਕੇ ਵਿਚ ਮਹੀਨੇ ਦੇ ਅੰਦਰ ਅੰਦਰ ਇਕ ਪਿੰਡ ਵਿਚ ਦੋ ਦੋ ਤ੍ਰੈ ਤ੍ਰੈ ਦੀਵਾਨ ਭੀ ਲਗ ਸਕਦੇ ਹਨ, ਇਨ੍ਹਾਂ ਦੀਵਾਨਾਂ ਦੀ ਖੇਚਲ ਪਿੰਡਾਂ ਵਾਲਿਆਂ ਦੇ ਸਿਰ ਸਿਵਾਏ ਇਕੱਤ੍ਰ ਹੋਣ ਦੇ ਹੋਰ ਕੋਈ ਨਾ ਹੋਵੇ।

# ਪੰਥ ਸੇਵਾ

ਪਿਛਲੇ ਕਾਂਡ ਤੋਂ ਹੀ ਪਰਸਿਧ ਹੈ ਕਿ ਸ੍ਰੀ ਸੰਤ ਜੀ ਨੇ ਪੰਥ, ਦੇਸ਼ ਅਤੇ ਮਨੁਖ ਜਾਤੀ ਦੀ ਕਿਸ ਤਰ੍ਹਾਂ ਸੇਵਾ ਕੀਤੀ। ਇਸ ਸੇਵਾ ਵਿਚ ਉਨ੍ਹਾਂ ਆਪਣਾ ਜੀਵਨ ਹੀ ਅਰਪਣ ਕਰ ਦਿਤਾ ਸੀ। ਅਸਲ ਵਿਚ ਤਾਂ ਉਨ੍ਹਾਂ ਦਾ ਜਲਦੀ ਸਚੁ ਖੰਡ ਪਧਾਰ ਜਾਣ ਦਾ ਕਾਰਣ ਹੀ ਜਿਵੇਂ ਅਸੀਂ ਵੇਖ ਆਏ ਹਾਂ ਪੰਥ ਸੇਵਾ ਵਿਚ ਆਪਣੇ ਆਪ ਨੂੰ ਭੁਲਾ ਕੇ ਡਟੇ ਰਹਿਣਾ ਸੀ। **ਸ੍ਰੀ ਨਨਕਾਣਾ ਸਾਹਿਬ ਦੇ ਸਾਕੇ** ਵੇਲੇ ਉਹ ਆਪ ਇਲਾਕੇ ਵਿਚ ਪਰਚਾਰ ਕਰਦੇ ਉਥੇ ਪਹੁੰਚੇ। ਸੰਗਤਾਂ ਨੂੰ ਤਿਆਰ ਬਰ ਤਿਆਰ ਕੀਤਾ ਤੇ ਹਲੂਣੇ ਦੇ ਕੇ ਉਨ੍ਹਾਂ ਨੂੰ ਘੋਰ ਨੀਂਦ ਤੋਂ ਜਗਾਇਆ। **ਚਾਬੀਆਂ ਵੇਲੇ** ਸ: ਤੇਜਾ ਸਿੰਘ ਸਮੁੰਦਰੀ ਨੇ ਸੰਤਾਂ ਨੂੰ ਖਾਸ ਤੌਰ 'ਤੇ ਸੇਵਾ ਲਈ ਕਿਹਾ। ਸੰਤ ਉਸ ਵੇਲੇ ਦੇ ਸਰੋਮਣੀ ਗੁਰਦੁਆਰਾ ਕਮੇਟੀ ਦੇ ਪ੍ਰਧਾਨ ਸ: ਹਰਚੰਦ ਸਿੰਘ ਜੀ ਰਈਸ ਲਾਇਲਪੁਰੀ ਪਾਸ ਪਹੁੰਚੇ। ਪਰਧਾਨ ਜੀ ਨੇ Public opinion ਸਿਖਾਂ ਦੀ ਆਮ ਰਾਏ ਨੂੰ ਸ਼ਰੋਮਣੀ ਕਮੇਟੀ ਦੇ ਪ੍ਰੋਗਰਾਮ ਵਲ ਝੁਕਾਣ ਲਈ ਬੇਨਤੀ ਕੀਤੀ। ਸੰਤਾਂ ਨੇ ਉਸ ਸਮੇਂ ਬਾਰ ਦੇ ਦਿਹਾਤੀ ਇਲਾਕੇ ਵਿਚ ਬੇ-ਹੱਦ ਪਰਚਾਰ ਕੀਤਾ। **ਗੁਰੂ ਕੇ ਬਾਗ਼** ਦੇ ਮੋਰਚੇ ਵੇਲੇ ਆਪਣੇ ਨਿਕਟ-ਵਰਤੀ ਸਿੰਘਾਂ ਵਿਚੋਂ ਤਿੰਨ ਸਿੰਘ ਭਾਈ ਹਜ਼ੂਰਾ ਸਿੰਘ ਤੇ ਕਰਤਾਰ ਸਿੰਘ ਆਦਿ ਉਨ੍ਹਾਂ ਜੱਥੇ ਵਿਚ ਭੇਜੇ। ਭਾਈ ਗੁਰਦਿਆਲ ਸਿੰਘ ਸ਼ਰੋਮਣੀ ਕਮੇਟੀ ਦੇ ਦੂਸਰੇ ਜੱਥੇ ਵਿਚ ਕੈਦ ਰਹੇ। **ਸ੍ਰੀ ਗੰਗ ਸਰ ਜੈਤੋ** ਦੇ ਮੋਰਚੇ ਵੇਲੇ ਭੀ ਕਈ ਨਿਕਟਵਰਤੀ ਸੱਜਣ ਜੇਹਾ ਕਿ ਭਾਈ ਅਜੈਬ ਸਿੰਘ, ਭਾਈ ਹਜ਼ੂਰਾ ਸਿੰਘ, ਭਾਈ ਬਿਸ਼ਨ ਸਿੰਘ, ਬਾਬਾ ਦਸੌਂਧਾ ਸਿੰਘ, ਭਾਈ ਬਚਨ ਸਿੰਘ ਜਥੇ ਵਿਚ ਭੇਜੇ। ਭੁਝੰਗੀ ਬਚਨ ਸਿੰਘ ਲੋਹਾਰਾ, ਭਾਈ ਹਰਨਾਮ ਸਿੰਘ ਬਿਲਾਸਪੁਰ, ਭਾਈ ਨੰਦ ਸਿੰਘ ਧੂੜ ਕੋਟ ਜੈਤੋ ਸ਼ਹੀਦ ਹੋਏ। ਜਦੋਂ ਭੀ ਜੱਥੇ ਜ਼ਿਲਾ ਫ਼ੀਰੋਜ਼ਪੁਰ ਦੀ ਹੱਦ ਵਿਚ ਦਾਖ਼ਲ ਹੁੰਦੇ ਸਨ, ਸੰਤ ਸਾਰੇ ਇਲਾਕੇ ਵਿਚ ਨਾਲ ਰਹਿ ਕੇ ਪਰਚਾਰ ਕਰਦੇ। ਹਜ਼ਾਰਾਂ ਸਿੰਘਾਂ ਨੂੰ ਅੰਮ੍ਰਿਤ ਛਕਾਂਦੇ ਤੇ ਹਜ਼ਾਰਾਂ ਰੁਪਏ ਇਕੱਠੇ ਕਰਕੇ ਪੰਥ ਦੀ ਸਹਾਇਤਾ ਕਰਦੇ। ਸ੍ਰੀ ਮੁਕਤਸਰ ਦੇ ਸ਼ਾਂਤਮਈ ਕਬਜ਼ੇ ਵਿਚ ਸ੍ਰੀ ਸੰਤ ਜੀ ਦਾ ਨਾਮ ਬਹੁਤ ਜ਼ਿਕਰ ਯੋਗ ਹੈ।

ਇਸ ਤੋਂ ਬਿਨਾਂ ਉਨ੍ਹਾਂ ਆਪਣਾ ਸਾਰਾ ਜੀਵਨ ਹੀ ਨਾਮ ਪ੍ਰਚਾਰ, ਗੁਰਬਾਣੀ

ਦੀ ਸੋਝੀ ਤੇ ਅੰਮ੍ਰਿਤ ਪਾਨ ਕਰਵਾਣ ਵਿਚ ਬਤੀਤ ਕੀਤਾ। ਖਿਆਲ ਹੈ ਕਿ ਮਾਲਵੇ, ਗੁਜਰਾਤ ਤੇ ਬਾਰ ਦੇ ਇਲਾਕੇ ਵਿਚ ਜਿਤਨਾ ਅੰਮ੍ਰਿਤ ਪਰਚਾਰ ਸੰਤਾਂ ਕੀਤਾ ਹੈ ਕਿਸੇ ਮਹਾਂ ਪੁਰਖ ਨੇ ਨਹੀਂ ਕੀਤਾ। ਕਈ ਕਈ ਵਾਰ ਅੰਮ੍ਰਿਤ ਤਿਆਰ ਕਰਕੇ ਬਾਈ ਬਾਈ ਘੰਟੇ ਅੰਮ੍ਰਿਤ ਛਕਾਣ ਵਿਚ ਹੀ ਲੰਘ ਜਾਂਦੇ। **ਸ੍ਰੀ ਗੁਰੂ ਤੇਗ਼ ਬਹਾਦਰ ਖਾਲਸਾ ਮਿਡਲ ਸਕੂਲ ਰੋਡੇ** (ਹੁਣ ਇਹ ਹਾਈ ਸਕੂਲ ਹੈ) ਦੀ ਨੀਂਹ ਪਹਿਲੋਂ ਸੰਤ ਜੀ ਮਹਾਰਾਜ ਨੇ ਹੀ ਰੱਖੀ। ਇਨ੍ਹਾਂ ਤੋਂ ਬਿਨਾਂ ਤਖਤਪੁਰੇ, ਕੋਕਰੀ, ਭਿੰਡਰਾਂ ਆਦਿ ਥਾਵਾਂ ਵਿਚ ਸਕੂਲ ਖੋਲ੍ਹਣ ਖੁਲ੍ਹਾਣ ਲਈ ਉਹ ਹਮੇਸ਼ਾਂ ਪ੍ਰੇਰਨਾ ਕਰਦੇ ਸਨ। (੧੯੫੨) ਹੁਣ ਇਨ੍ਹਾਂ ਥਾਵਾਂ ਵਿਚ ਭੀ ਹਾਈ ਸਕੂਲ ਹਨ। ਬੋਪਾਰਾਇ ਵਿਚ ਭੀ ਖਾ: ਕੰਨਿਆ ਹਾਈ ਸਕੂਲ ਹੈ। ਸੰਗਤ ਦੇ ਏਸ ਸ਼ਲਾਘਾ ਯੋਗ ਉਦਮ ਦੀ ਭੀ ਉਦੋਂ ਪ੍ਰੇਰਨਾ ਕੀਤਾ ਕਰਦੇ ਸਨ। ਰਾਏ ਕੋਟ ਗੁਰਦੁਆਰੇ ਵਿਚ ਸਕੂਲ ਵਾਸਤੇ ਭੀ ਮਾਇਆ ਇਕੱਠੀ ਕਰਵਾਈ, ਹੋਰ ਭੀ ਕਈ ਬਾਲਕਾਂ ਤੇ ਕੰਨਿਆਵਾਂ ਦੇ ਕਈ ਸਕੂਲਾਂ ਨੂੰ ਮਾਇਕ ਸਹਾਇਤਾ ਅਪੀਲਾਂ ਦੁਆਰਾ ਕਰਦੇ ਰਹੇ।

**ਸ: ਦਾਨ ਸਿੰਘ ਜੀ** ਸ੍ਰੀ ਮੁਕਤਸਰ ਦੇ ਕਬਜ਼ੇ ਸੰਬੰਧੀ ਇਸ ਤਰ੍ਹਾਂ ਲਿਖਦੇ ਹਨ :

ਤਲਵੰਡੀ ਮਜੂਕਿਆਂ ਤੋਂ ਚਾਲੇ ਪਾ ਕੇ ਦਾਸ ਪਾਸ ਸੁਲਾਬਤਪੁਰੇ ਪੁਜੇ ਤੇ ਸ਼ਾਮ ਦਾ ਦੀਵਾਨ ਇਥੇ ਸਜਿਆ ਤੇ ਸੰਗਤਾਂ ਨੂੰ ਸ੍ਰੀ ਮੁਕਤਸਰ ਜੀ ਵਾਸਤੇ ਖੋਲ੍ਹ ਕੇ ਦਸਿਆ ਕਿ ਕਿਸ ਤਰ੍ਹਾਂ ਮਹੰਤ ਬੇਅਦਬੀ ਕਰ ਰਹੇ ਹਨ। ਥੋੜ੍ਹੇ ਚਿਰ ਪਿਛੋਂ ਬਾਰਸ਼ ਸ਼ੁਰੂ ਹੋ ਗਈ ਤੇ ਦੀਵਾਨ ਦੀ ਸਮਾਪਤੀ ਕਰਨੀ ਪਈ। ਰਾਤ ਆਰਾਮ ਕਰ ਕੇ ਅੰਮ੍ਰਿਤ ਵੇਲੇ ਹੀ ਨਾਲ ਸੰਗਤਾਂ ਨੂੰ ਲੈ ਕੇ ਚਾਲੇ ਪਾ ਦਿਤੇ ਤੇ ੯ ਵਜੇ ਸਮਾਧ ਭਾਈ ਕੀ ਸੰਗਤ ਸਮੇਤ ਲੰਗਰ ਵਿਚ ਪ੍ਰਸ਼ਾਦਾ ਛਕ ਕੇ ਬਾਰਸ਼ ਪੈਂਦੀ ਵਿਚ ਹੀ ਅਗੇ ਨੂੰ ਵਹੀਰ ਘਤ ਦਿਤੀ ਤੇ ਓਥੋਂ ਵੀ ਸਿੰਘ ਨਾਲ ਰਲ ਪਏ। ਅਗੇ ਸ਼ਾਮ ਦੇ ਪੰਜ ਵਜੇ ਸਮਾਲਸਰ ਇਕ ਸੇਵਕ ਦੇ ਘਰ ਸੰਗਤ ਸਮੇਤ ਜਾ ਪੁਜੇ। ਅਗੇ ਓਸ ਘਰ ਵਾਲੀ ਮਾਈ ਜੀ ਨੇ ਕਿਹਾ ਕਿ ਮਹਾਰਾਜ ਰਸਤੇ ਵਿਚ ਕਿਤੇ ਆਰਾਮ ਨੂੰ ਜਗ੍ਹਾ ਨਾ ਮਿਲੀ ? ਗਿਆਨੀ ਜੀ ਨੇ ਉਤਰ ਦਿਤਾ, ਬੀਬੀ ਜਗ੍ਹਾ ਤਾਂ ਬਹੁਤ ਸੀ ਪਰ ਸ੍ਰੀ ਮੁਕਤਸਰ ਸਾਹਿਬ ਜੀ ਦੇ ਪਵਿਤ੍ਰ ਗੁਰਦੁਆਰੇ ਦੀ ਵੱਡੀ ਖਿੱਚ ਹੈ ਤੇ ਅਸੀਂ ਹੁਣੇ ਸੰਗਤ ਸਮੇਤ ਚਾਲੇ ਪਾਉਣੇ ਹਨ। ਗਿਆਨੀ

ਜੀ ਨੇ ਆਪ ਤੇ ਸੰਗਤ ਨੂੰ ਭੁਜੇ ਹੋਏ ਚਣੇ ਦੇ ਕੇ ਚਾਲੇ ਪਾ ਦਿਤੇ। ਚਾਰ ਯੱਕੇ ਕਰਾਏ ਉਤੇ ਕਰਕੇ ਸਾਰੀ ਸੰਗਤ ਨੂੰ ਨਾਲ ਲੈ ਕੇ ਰਾਤ ਦੇ ੯ ਵਜੇ ਗੁਰਦੁਆਰਾ ਸਾਹਿਬ ਕੋਟ ਕਪੂਰਾ ਵਿਖੇ ਜਾ ਆਰਾਮ ਕੀਤਾ ਤੇ ਅਗੇ ਓਥੇ ਸੰਗਤ ਬਹੁਤ ਪੁਜੀ ਹੋਈ ਸੀ। ਪਿਛਲਾ ਸਾਰਾ ਸਫ਼ਰ ਬਾਰਸ਼ ਵਿਚ ਕੀਤਾ।

## ਕੋਟ ਕਪੂਰਾ

ਅਗਲੇ ਦਿਨ ਸਵੇਰੇ ਇਕ ਵਡੇ ਸਾਰੇ ਵਹੀਰ ਨੂੰ ਨਾਲ ਲੈ ਕੇ ਸ਼ਬਦ ਕੀਰਤਨ ਕਰਦੇ ਹੋਏ ਸਟੇਸ਼ਨ ਉਤੇ ਪੁਜੇ ਤੇ ਓਥੇ ਹੀ ਗਿਆਨੀ ਜੀ ਹੋਰਾਂ ਨੂੰ ਸੰਤ ਦੀਦਾਰ ਸਿੰਘ ਜੀ ਲੰਬੇ ਮਿਲੇ ਤੇ ਗੱਡੀ ਵਿਚ ਸਵਾਰ ਹੋ ਕੇ ਦਿਨ ਦੇ ੧੧ਵਜੇ ਮੁਕਤਸਰ ਸਾਹਿਬ ਜੀ ਜਾ ਪੁਜੇ ਤੇ ਸਿਧੇ ਭਾਈ ਮਸਤਾਨ ਸਿੰਘ ਜੀ ਵਾਲੇ ਗੁਰਦੁਆਰੇ ਜਾ ਆਸਣ ਕੀਤਾ ਜਿਥੇ ਕਿ ਅਗੇ ਹੀ ਗਿਆਨੀ ਜੀ ਹੋਰਾਂ ਦੀ ਉਡੀਕ ਸ਼੍ਰੋਮਣੀ ਕਮੇਟੀ ਦੇ ਲੀਡਰ ਸ: ਤੇਜਾ ਸਿੰਘ ਜੀ ਸਮੁੰਦਰੀ ਤੇ ਸ: ਭਗਤ ਸਿੰਘ ਬੀ. ਏ, ਬਾਬਾ ਕੇਹਰ ਸਿੰਘ ਜੀ ਪੱਟੀ, ਰਿਸਾਲਦਾਰ ਸੁੰਦਰ ਸਿੰਘ ਜੀ ਕਰ ਰਹੇ ਸਨ। ਗਿਆਨੀ ਜੀ ਹੋਰਾਂ ਨੇ ਆਪਣੇ ਖਾਸ ਆਦਮੀ ਨਾਲ ਰਖ ਕੇ ਕਮੇਟੀ ਦੇ ਲੀਡਰਾਂ ਪਾਸ ਨਿਵਾਸ ਕੀਤਾ ਤੇ ਬਾਕੀ ਸੰਗਤ ਨੂੰ ਆਮ ਸੰਗਤ ਵਿਚ ਭੇਜ ਦਿਤਾ। ਲੰਗਰ ਤਿਆਰ ਸੀ । ਪ੍ਰਸ਼ਾਦਾ ਛਕ ਕੇ ੨ ਵਜੇ ਦੀਵਾਨ ਵਿਚ ਪੁਜ ਗਏ ਜੋ ਕਿ ਤੰਬੂ ਸਾਹਿਬ ਸਜਿਆ ਹੋਇਆ ਸੀ ਤੇ ਪੁਜਦੇ ਸਾਰ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀ ਗੂੰਜ ਅਸਮਾਨ ਨੂੰ ਜਾ ਰਹੀ ਸੀ। ਸਭ ਸੰਗਤ ਦਰਸ਼ਨ ਕਰਕੇ ਬੜੀ ਪ੍ਰਸੰਨ ਹੋਈ ਤੇ ਸਭ ਦੇ ਹੌਂਸਲੇ ਵਧ ਗਏ। ਫੇਰ ਆਪ ਜੀ ਨੇ ੪ ਤੋਂ ੫ ਤਕ ਆਪਣੇ ਮਨੋਹਰ ਵਿਖਿਆਨ ਦੁਆਰਾ ਸੰਗਤਾਂ ਨੂੰ ਉਹ ਉਪਦੇਸ਼ ਦਿਤਾ ਕਿ ਸੰਗਤਾਂ ਬੜੀਆਂ ਉਤਾਵਲੀਆਂ ਹੋ ਕੇ ਜੋਸ਼ ਵਿਚ ਆ ਗਈਆਂ ਤੇ ਕਹਿਣ, ਜੀ ਹੁਕਮ ਕਰੋ, ਹੁਣੇ ਹੀ ਗੁਰਦੁਆਰੇ ਨੂੰ ਜਾਣੇ ਹਾਂ ਤੇ ਸਾਨੂੰ ਉਸ ਵੇਲੇ ਕੋਈ ਪਰਖ ਨਹੀਂ ਰਹੀ ਸੀ ਕਿ ਅਕਾਲੀ ਤੇ ਦੂਸਰੇ ਸਿੰਘ ਕਿਹੜੇ ਹੈਨ ਜਿਹੜੇ ਗੁਰਦੁਆਰੇ ਜਾਣ ਨੂੰ ਨਹੀਂ ਤਿਆਰ ਤੇ ਚਿਟੇ ਦਸਤਾਰਿਆਂ ਵਾਲੇ ਲਲਕਾਰ ਲਲਕਾਰ ਕੇ ਕਹਿ ਰਹੇ ਸਨ ਕਿ ਅਸੀਂ ਪਹਿਲਾਂ ਜਾਵਾਂਗੇ ? ਕਾਰਨ ਇਸ ਦਾ ਇਹ ਸੀ ਕਿ ਗਿਆਨੀ ਜੀ ਆਪਣੇ ਲੈਕਚਰ ਵੇਲੇ ਐਸੇ ਢੰਗ ਨਾਲ ਸੰਗਤਾਂ ਨੂੰ ਪਰੇਰਦੇ ਸਨ ਕਿ ਸਭ

ਦੇ ਦਿਲ ਖਿਚ ਲੈਂਦੇ ਸਨ । ਕਦੇ ਕੋਈ ਛੋਟੀ ਜੇਹੀ ਸਾਖੀ ਸੁਣਾ ਕੇ ਸਰੋਤਿਆਂ ਦੇ ਦਿਲਾਂ ਨੂੰ ਖੁਸ਼ ਕਰ ਦੇਣਾ ਤੇ ਆਪ ਸਦਾ ਹੀ ਮੁਸਕਰਾਂਦੇ ਰਹਿਣਾ। ਗਿਆਨੀ ਜੀ ਦੇ ਵਿਖਿਆਨ ਵਿਚ ਸਭ ਤੋਂ ਵੱਡੀ ਗਲ ਇਹ ਸੀ ਕਿ ਗਲ ਛੋਟੀ ਕਰਨੀ ਤੇ ਅਰਥ ਓਸ ਦੇ ਡੂੰਘੇ ਹੋਣੇ ਤੇ ਨਾਲੇ ਸਦਾ ਹੀ ਠੇਠ ਪੰਜਾਬੀ ਬੋਲਦੇ ਸਨ ਤੇ ਮਿਸਾਲਾਂ ਓਹੋ ਹੀ ਦਿੰਦੇ ਸਨ ਜੋ ਆਮ ਲੋਕੀ ਸੱਥ ਵਿਚ ਬੈਠ ਕੇ ਕਰਦੇ ਹੁੰਦੇ ਸੀ ਜਾਂ ਫਸਲ ਬੀਜਦੇ ਜਾਂ ਕਟਦੇ ਆਮ ਮੁੰਡੇ ਕਹਾਵਤਾਂ ਕਰਦੇ ਹੁੰਦੇ ਨੇ।

ਦੀਵਾਨ ਦੀ ਸਮਾਪਤੀ ਤੋਂ ਪਹਿਲਾਂ ਆਪ ਜੀ ਨੇ ਸੰਗਤਾਂ ਨੂੰ ਅਗਲੇ ਦਿਨ ਦਾ ਪ੍ਰੋਗਰਾਮ ਸੁਣਾਇਆ ਤੇ ਨਾਲ ਹੀ ਸ਼ਹਿਰ ਦੀ ਕਮੇਟੀ ਨੂੰ ਚੈਲੰਜ ਦੇ ਕੇ ਵਕਤ ਦਿਤਾ ਕਿ ਕਲ ਸੁਬ੍ਹਾ ਏਸੇ ਥਾਂ ੮ ਵਜੇ ਆ ਕੇ ਪੁਜਾਰੀਆਂ ਨਾਲ ਜੇ ਕੋਈ ਸਮਝੌਤਾ ਕਰਾ ਸਕਦੇ ਹੈਨ ਤਾਂ ਕਰਾ ਦੇਣ, ਨਹੀਂ ਤਾਂ ਅਸੀਂ ਆਪਣੀ ਕਾਰਵਾਈ ਕਰਾਂਗੇ ਤੇ ਸਾਡੇ ਸਿਰ ਕੋਈ ਜ਼ੁੰਮੇਂਵਾਰੀ ਨਹੀਂ ਹੋਵੇਗੀ।

ਅਗਲੇ ਦਿਨ ਫੇਰ ਤੰਬੂ ਸਾਹਿਬ ਦੀਵਾਨ ਸਜਿਆ ਤੇ ਸੰਗਤਾਂ ਪਹਿਲੇ ਦਿਨ ਨਾਲੋਂ ਬਹੁਤ ਜ਼ਿਆਦਾ ਸਨ । ਕੋਈ ਕੰਧ ਜਾਂ ਕੋਠਾ ਉਦਾਲੇ ਦਾ ਐਸਾ ਨਹੀਂ ਸੀ ਜਿਥੇ ਕਿ ਤਿਲ ਸੁਟਣ ਨੂੰ ਭੀ ਜਗ੍ਹਾ ਮਿਲੇ। ਸਭ ਤੋਂ ਪਹਿਲਾਂ ਸ਼ਹਿਰ ਦੀ ਕਮੇਟੀ ਨੂੰ ਸੱਦਾ ਭੇਜਿਆ ਕਿ ਅੱਧਾ ਘੰਟਾ ੮ ਵੱਜਣ ਵਿਚ ਰਹਿੰਦਾ ਹੈ ਤੇ ਤੁਸੀਂ ਦੀਵਾਨ ਵਿਚ ਆ ਕੇ ਦਸੋ ਕਿ ਕਿਸੇ ਸਿਟੇ ਉਤੇ ਪੁਜੇ ਹੋ ਕਿ ਨਹੀਂ। ੮ ਵਜ ਗਏ । ਕੋਈ ਨਾ ਪੁਜਾ । ਫੇਰ ਇਕ ਘੰਟਾ ਵਕਤ ਹੋਰ ਦਿਤਾ ਤੇ ਵੰਗਾਰਿਆ ਕਿ ਜੇ ਤੁਸੀਂ ਨਾ ਪੁਜੇ ਤਾਂ ਅਸੀਂ ਗੁਰਦੁਆਰੇ ਨੂੰ ਜੱਥਾ ਭੇਜਾਂਗੇ। ਇਤਨੇ ਨੂੰ ਨਾਂਗੇ ਦੀ ਸਰਾਂ ਮਤੇ ਵਾਲੇ ਮਹੰਤ ਨੇ ਦੀਵਾਨ ਵਿਚ ਆ ਕੇ ਗੁਰਦੁਆਰਾ ਕਮੇਟੀ ਦੇ ਹਵਾਲੇ ਕਰਾ ਕੇ ਅਰਦਾਸਾ ਸੁਧਾ ਦਿਤਾ ਤੇ ਪੰਜ ਜੈਕਾਰੇ ਗਜਾ ਕੇ ਸੰਗਤਾਂ ਨੇ ਉਤਸ਼ਾਹ ਕੀਤਾ ਤੇ ਮਹੰਤ ਨੂੰ ਸਰਬ ਸੰਮਤੀ ਨਾਲ ਸਿਰੋਪਾ ਤੇ ਕੂਜੇ ਦਿਤੇ ਗਏ। ਫੇਰ ੯ ਵੱਜ ਗਏ ਤੇ ਕੋਈ ਸ਼ਹਿਰ ਦੀ ਕਮੇਟੀ ਜਾਂ ਸਰਕਾਰੀ ਅਫ਼ਸਰ ਨਾ ਪੁਜਾ। ਪਰ ਇਹ ਸਾਰਾ ਮਹਿਕਮਾ ਗੁਰਦੁਆਰੇ ਦੇ ਵਡੇ ਦਰਵਾਜ਼ੇ ਪਾਸ ਜਮ੍ਹਾ ਸੀ ਕਿਉਂਕਿ ਗਿਆਨੀ ਜੀ ਹੋਰਾਂ ਦੇ ਸੂਹੀਏ ਜੋ ਸੰਤ ਭੇਸ ਵਿਚ ਛਡੇ ਹੋਏ ਸਨ ਤੇ ਉਹ ਹਰ ਅੱਧੇ ਘੰਟੇ ਪਿਛੋਂ ਸਾਰੀ ਖਬਰ ਪੁਚਾਂਦੇ ਸਨ ਤੇ ਸ਼ਰੋਮਣੀ ਕਮੇਟੀ ਗਿਆਨੀ ਜੀ ਦੀ ਇਸ ਕਾਰਵਾਈ ਦੀ ਵਡੀ ਸ਼ਲਾਘਾ ਕਰਦੀ ਸੀ ਤੇ ਕਹਿੰਦੀ ਸੀ ਕਿ ਜੇ

ਗਿਆਨੀ ਜੀ ਨਾ ਏਥੇ ਪੁਜਦੇ ਤਾਂ ਕਬਜ਼ਾ ਹੋਣਾ ਮੁਸ਼ਕਲ ਸੀ, ਕਿਉਂਕਿ ਇਲਾਕਾ ਪੁਜਾਰੀਆਂ ਦੀ ਮਦਦ ਕਰਦਾ ਸੀ ਪਰ ਗਿਆਨੀ ਜੀ ਹੋਰਾਂ ਦੇ ਉਪਦੇਸ਼ਾਂ ਨੇ ਸਭ ਨੂੰ ਪ੍ਰੇਰ ਕੇ ਸਿਧੇ ਰਸਤੇ ਕਰ ਦਿਤਾ ਸੀ।

ਫੇਰ ਵਕਤ ਚੈਲੰਜਾਂ ਦਾ ਹੋਣ ਉਤੇ ਇਕ ਸੌ ਸਿੰਘਾਂ ਦਾ ਜਥਾ ਪ੍ਰਕਰਮਾਂ ਵਿਚ ਤਿਆਰ ਹੋ ਕੇ ਗੁਰਦੁਆਰੇ ਨੂੰ ਕੀਰਤਨ ਕਰਦਾ ਚਾਲੇ ਪਾ ਗਿਆ। (ਸ਼ਬਦ ਇਹ ਸੀ—ਮਰੋ ਤੇ ਹਰ ਕੇ ਦੁਆਰੇ) ਬਾਬਾ ਕੇਹਰ ਸਿੰਘ ਜੀ ਪੱਟੀ ਵਾਲਿਆਂ ਨੂੰ ਗਿਆਨੀ ਜੀ ਨੇ ਇਹ ਸੇਵਾ ਲਾਈ ਸੀ ਕਿ ਉਹ ਜਥੇ ਦੇ ਅਗੇ ਲਗ ਕੇ ਜਥੇ ਨੂੰ ਗੁਰਦੁਆਰੇ ਦੇ ਦਰਵਾਜ਼ੇ ਅਗੇ ਲੈ ਜਾਣ ਤੇ ਪਿਛਲੀ ਸੰਗਤ ਨੂੰ ਹੁਕਮ ਇਹ ਸੀ ਕਿ ਖਾਲਸਾ ਜੀ ਤਿਆਰ ਰਹੋ, ਜਦੋਂ ਜੈਕਾਰਾ ਗਜੇਗਾ ਤਾਂ ਚਾਲੇ ਪਾਵਾਂਗੇ। ਫੇਰ ਸੂਹੀਆ ਖਬਰ ਲੈ ਕੇ ਪੁਜਾ ਕਿ ਮੋਰਚਾ ਫ਼ਤਹ ਹੋ ਗਿਆ । ਪੁਜਾਰੀਆਂ ਨੇ ਦਰਵਾਜ਼ਾ ਬੰਦ ਕੀਤਾ ਹੋਇਆ ਸੀ । ਜਥਾ ਤੁਰਨ ਵੇਲੇ ਸ਼ਹਿਰ ਦੀ ਕਮੇਟੀ ਨੇ ਤੇ ਪੁਲਸ ਨੇ ਜ਼ਬਰਦਸਤੀ ਪੁਜਾਰੀਆਂ ਤੋਂ ਖੁਲ੍ਹਾ ਦਿਤਾ ਤੇ ਨਾਲੇ ਪੁਜਾਰੀਆਂ ਦੀਆਂ ਜ਼ਮਾਨਤਾਂ ਲੈ ਲਈਆਂ ਹਨ। ਫੇਰ ਜੈਕਾਰੇ ਦੀ ਅਵਾਜ਼ ਪੁਜੀ ਤੇ ਏਥੋਂ ਵੀ ਜੈਕਾਰੇ ਨਾਲ ਜਵਾਬ ਦਿਤਾ ਤੇ ਗਿਆਨੀ ਜੀ ਤੇ ਕਮੇਟੀ ਨੇ ਸਾਰੀ ਸੰਗਤ ਨੂੰ ਨਾਲ ਲੈ ਕੇ ਗੁਰਦੁਆਰੇ ਜਾ ਦੀਵਾਨ ਸਜਾਇਆ ਤੇ ਛੇਤੀ ਹੀ ਕਮੇਟੀ ਤੇ ਗਿਆਨੀ ਜੀ ਨੇ ਸਲਾਹ ਕਰਕੇ ਅਖੰਡ ਪਾਠ ਇਕ ਕੋਠੜੀ ਵਿਚ ਆਰੰਭ ਕਰ ਦਿਤਾ। ਫੇਰ ਪੁਜਾਰੀਆਂ ਨੂੰ ਪੱਕਾ ਯਕੀਨ ਹੋ ਗਿਆ ਕਿ ਹੁਣ ਏਹ ਪੱਕਾ ਕਬਜ਼ਾ ਕਰੇ ਬਿਨਾਂ ਏਥੋਂ ਨਹੀਂ ਹਿਲਦੇ। ਫੇਰ ਪੁਜਾਰੀਆਂ ਨੇ ਇਕ ਸਾਜਸ਼ ਕਰਨ ਦਾ ਮਸੌਦਾ ਕੀਤਾ ਜਿਸ ਦੀ ਰਪੋਟ ਇਕ ਦਮ ਗਿਆਨੀ ਜੀ ਹੋਰਾਂ ਦੇ ਸੂਹੀਆਂ ਨੇ ਆ ਦਿਤੀ ਕਿ ਪੁਜਾਰੀ ਕੋਈ ਵਾਰਦਾਤ ਕਰਨ ਵਾਲੇ ਹਨ । ਏਹ ਗਲ ਸੁਣ ਕੇ ਗਿਆਨੀ ਜੀ ਨੇ ਸਾਰੀ ਸੰਗਤ ਨੂੰ ਸੁਣਾਈ ਕੀਤੀ ਕਿ ਹੁਣ ਪੁਜਾਰੀ ਗੰਡਾਸੇ ਟਕੂਏ ਲਈ ਆ ਰਹੇ ਹਨ, ਜਿਸ ਦਾ ਦਿਲ ਕਮਜ਼ੋਰ ਹੈ ਜਾਂ ਸ਼ਾਂਤਮਈ ਰਹਿ ਕੇ ਸ਼ਹੀਦ ਨਹੀਂ ਹੋ ਸਕਦਾ ਉਹ ਛੇਤੀ ਦਰਵਾਜਿਓਂ ਬਾਹਰ ਚਲਾ ਜਾਵੇ। ਸੰਗਤ ਵਲੋਂ ਅਵਾਜਾ ਆਇਆ ਕਿ ਅਸੀਂ ਪੁਰਜ਼ਾ ਪੁਰਜ਼ਾ ਕਟ ਜਾਵਾਂਗੇ, ਨਾ ਤਾਂ ਡਰਾਂਗੇ ਤੇ ਨਾ ਹੱਥ ਚੁਕਾਂਗੇ । ਬੱਸ ਫੇਰ ਕੀ ਸੀ ? ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਨਾਲ ਪੁਜਾਰੀਆਂ ਨੂੰ ਜਵਾਬ ਦਿਤਾ ਕਿ ਆਓ ਖਾਲਸਾ ਸ਼ਹੀਦੀ ਲਈ ਤਿਆਰ

ਹੈ। ਏਹ ਹਾਲ ਸੁਣ ਕੇ ਪੁਲਸ ਪੁਜਾਰੀਆਂ ਦੇ ਘਰਾਂ ਨੂੰ ਭਜ ਗਈ ਤੇ ਜਾ ਪਕੜੇ।

ਅਗਲੇ ਦਿਨ ਦਾਸ ਆਗਿਆ ਲੈ ਕੇ ਘਰ ਨੂੰ ਚਾਲੇ ਪਾ ਆਇਆ। ਫੇਰ ਪਤਾ ਨਹੀਂ ਕੀ ਹੋਇਆ।

# ਆਮ ਹਾਲ

੧੯੨੦ ਜਾਂ ੧੯੨੧ ਦੀ ਗਲ ਹੈ ਜਿਸ ਵੇਲੇ ਨਨਕਾਣੇ ਸਾਹਿਬ ਦਾ ਸਾਕਾ ਹੋ ਗਿਆ ਸੀ, ਤਾਂ ਇਕ ਦਿਨ ਚੰਦ ਨਵੇਂ ਤਸੀਲ ਮੋਗਾ ਜ਼ਿਲਾ ਫ਼ੀਰੋਜ਼ਪੁਰ ਵਿਚ ਦੀਵਾਨ ਸਜਿਆ ਤੇ ਗਿਰਦ-ਨਵਾਹ ਦੀਆਂ ਸੰਗਤਾਂ ਗਿਆਨੀ ਜੀ ਦੇ ਦਰਸ਼ਨ ਨੂੰ ਹੁਮ ਹੁਮਾ ਕੇ ਪੁਜੀਆਂ ਤੇ ਗਿਆਨੀ ਜੀ ਨੇ ਇਕ ਪੁਰ ਅਸਰ ਵਖਿਆਨ ਕਰਕੇ ਸਿਖੀ ਸਿਦਕ ਤੇ ਦਸਵੇਂ ਪਾਤਸ਼ਾਹ ਦੇ ਹੁਕਮ ਦਸੇ ਤੇ ਪੰਜ ਘੰਟੇ ਲਗਾਤਾਰ ਉਪਦੇਸ਼ ਕੀਤਾ ਤੇ ਸੰਗਤਾਂ ਵਿਚ ਇਕ ਰੂਹ ਫੂਕ ਦਿਤੀ। ਸਮਾਪਤੀ ਵੇਲੇ ਹੁਕਮ ਦਿਤਾ ਕਿ ਕਲ ਨੂੰ ਫੇਰ ਏਥੇ ਹੀ ਦੀਵਾਨ ਸਜੇਗਾ ਤੇ ਸਭ ਮਾਈ ਭਾਈ ਨੂੰ ਨਾਲ ਲੈ ਕੇ ਪੁਜਣਾ, ਸਵੇਰੇ ਇਕ ਵੱਡਾ ਜ਼ਰੂਰੀ ਕੰਮ ਦਸਾਂਗੇ।

ਓਸ ਨਗਰ ਵਿਚ ਪੰਜ ਸਤ ਸਿੰਘ ਸਨ ਜੋ ਪੱਕੇ ਸਿੰਘ ਸਨ, ਬਾਕੀ ਸਭ ਮਿਲ-ਗੋਭਾ ਤੇ ਸਾਧਾਂ ਦੀ ਮਦਦ ਕਰਨ ਵਾਲੇ ਸਨ । ਅਗਲੇ ਦਿਨ ਗਿਆਨੀ ਜੀ ਨੇ ਥੋੜਾ ਜਿਹਾ ਉਪਦੇਸ਼ ਦੇ ਕੇ ਸੰਗਤਾਂ ਨੂੰ ਗਿਆਤ ਕੀਤਾ ਕਿ ਕਿਸ ਤਰ੍ਹਾਂ ਸਾਡੀ ਕੌਮ ਵਿਚ ਮਹੰਤ ਜਾਂ ਪੁਜਾਰੀ ਅਨਮਤ ਫੈਲਾ ਰਹੇ ਹਨ। ਨਨਕਾਣੇ ਸਾਹਿਬ ੨੦੦ ਸਿੰਘ ਸ਼ਹੀਦੀ ਪਾ ਗਿਆ ਤੇ ਤੁਸੀਂ ਸੁੱਤੇ ਪਏ ਹੋ। ਜੇ ਤਾਂ ਸਿੰਘ ਨਾਮ ਸ਼ੇਰ ਦਾ ਰਖਦੇ ਹੋ ਤਾਂ ਸੁਰਮਈ ਸਾਫ਼ੇ ਤੋਂ ਬਿਨਾਂ ਇਕ ਵੀ ਦੀਵਾਨ ਵਿਚ ਨਾ ਦਿਸੇ। ਫੇਰ ਕੀ ਸੀ ? ਧਰਮਸਾਲਾ ਵਿਚ ਪਹਿਲਾਂ ਹੀ ਇਕ ਕੜਾਹਾ ਕਾਲੇ ਰੰਗ ਦਾ ਗਿਆਨੀ ਜੀ ਦੇ ਹੁਕਮ ਨਾਲ ਤਿਆਰ ਕਰਕੇ ਅੰਦਰ ਰਖਿਆ ਗਿਆ ਸੀ। ਸੰਗਤਾਂ ਨੇ ਅਵਾਜਾ ਦਿਤਾ ਕਿ ਕਲ ਨੂੰ ਅਸੀਂ ਜਰੂਰ ਕਾਲੇ ਦਸਤਾਰੇ ਸਜਾ ਲਵਾਂਗੇ। ਗਿਆਨੀ ਜੀ ਨੇ ਕਿਹਾ, ਕਲ ਨਾਮ ਕਾਲ ਦਾ ਹੈ। ਦਸੋ ਕਿਹੜੇ ਕਿਹੜੇ ਸਿੰਘ ਜਾਂ ਸਿੰਘਣੀਆਂ ਕਾਲਾ ਦਸਤਾਰਾ ਜਾਂ ਦੁਪੱਟਾ ਸਜਾਉਣਗੇ ? ਸਾਰੇ ਦੀਵਾਨ ਵਿਚੋਂ ੨੦ ਸਿੰਘਾਂ ਤੇ ੫ ਸਿੰਘਣੀਆਂ ਨੇ ਹੱਥ ਚੁਕੇ। ਸੇਵਾਦਾਰਾਂ ਨੇ ਇਕ ਦਮ ਉਨ੍ਹਾਂ ਦੇ ਦਸਤਾਰੇ ਤੇ ਦੁਪੱਟੇ ੫ ਮਿੰਟ ਵਿਚ ਰੰਗ ਕੇ ਤੇ ਸੁਕਾ ਕੇ ਸਿਰੀਂ ਸਜਾ

ਦਿਤੇ। ਫੇਰ ਗਿਆਨੀ ਜੀ ਨੇ ਕਿਹਾ ਕਿ ਬਸ ਏਹੋ ਸਿਖੀ ਜੇ ! ਕੀ ਏਥੇ ਕੋਈ ਕੁਰਬਾਨੀ ਹੋ ਰਹੀ ਹੈ ? ਜਿੰਨਾ ਚਿਰ ਸਾਰਾ ਦੀਵਾਨ ਕਾਲੇ ਦਸਤਾਰੇ ਤੇ ਦੁਪੱਟੇ ਨਹੀਂ ਸਜਾ ਲੈਂਦਾ ਅਸੀਂ ਸਮਾਪਤੀ ਨਹੀਂ ਕਰਾਂਗੇ। ਫੇਰ ਕੀ ਸੀ ? ਅੱਧੇ ਘੰਟੇ ਵਿਚ ਰੰਗ ਦਾ ਕੜਾਹਾ ਮੁਕ ਗਿਆ ਤੇ ਕੋਈ ਵੀ ਕਾਲੇ ਦੁਪੱਟੇ ਦਸਤਾਰੇ ਤੋਂ ਖਾਲੀ ਨਾ ਰਿਹਾ। ਜਿਨ੍ਹਾਂ ਬੀਬੀਆਂ ਉਤੇ ਫੁਲਕਾਰੀਆਂ ਸਨ ਉਨ੍ਹਾਂ ਉਤੇ ਵੀ ਛਿਟੇ ਮਾਰ ਦਿਤੇ। ਇਕ ਘੰਟੇ ਵਿਚ ਸਾਰਾ ਨੱਗਰ ਅਕਾਲੀ ਸਜਾ ਦਿਤਾ।

**ਸੂਬੇਦਾਰ ਪ੍ਰਤਾਪ ਸਿੰਘ ਜੀ ਤਖਤੂਪੁਰਾ ਦੀ ਜ਼ਬਾਨੀ:-**

ਇਕ ਵਾਰੀ ਸੂਬੇਦਾਰ ਮੇ: ਸਰਦਾਰ ਸਿੰਘ ਤੇ ਸੂਬੇਦਾਰ ਪ੍ਰਤਾਪ ਸਿੰਘ ਤੇ ਗਿਆਨੀ ਜੀ ਤਖਤੂਪੁਰੇ ਸਰੋਵਰ ਦੇ ਪੌੜ ਉਤੇ ਬੈਠੇ ਛੇਵੇਂ ਪਾਤਸ਼ਾਹ ਜੀ ਦੇ ਗੁਰਦੁਆਰੇ ਵਾਸਤੇ ਸਲਾਹ ਕਰ ਰਹੇ ਸਨ ਤੇ ਸੂ: ਪ੍ਰਤਾਪ ਸਿੰਘ ਨੂੰ ਕਹਿੰਦੇ ਸਨ ਕਿ ਤੁਸੀਂ ਸੇਵਾ ਕਰੋ ਤੇ ਛੇਵੇਂ ਪਾਤਸ਼ਾਹ ਜੀ ਦਾ ਗੁਰਦੁਆਰਾ ਬਣਾਉਣ ਵਿਚ ਹਿਸਾ ਲਓ ਤਾਂ ਸੂ: ਪ੍ਰਤਾਪ ਸਿੰਘ ਨੇ ਕਿਹਾ ਕਿ ਜੀ ਮੈਂ ਤਾਂ ਆਪਣਾ ਘਰ ਬਣਾਉਣਾ ਹੈ ਤੇ ਇੱਟਾਂ ਲਈਆਂ ਪਈਆਂ ਹਨ। ਗਿਆਨੀ ਜੀ ਨੇ ਹੁਕਮ ਦਿਤਾ ਕਿ ਗੁਰਾਂ ਦਾ ਘਰ ਬਣਾਏ ਬਿਨਾਂ ਤੂੰ ਆਪਣਾ ਘਰ ਕਿਸ ਤਰ੍ਹਾਂ ਬਣਾ ਲਵੇਂਗਾ! ਸੂਬੇਦਾਰ ਪ੍ਰਤਾਪ ਸਿੰਘ ਜੀ ਨੇ ਮੈਨੂੰ ਦਸਿਆ ਕਿ ਕਿਸ ਤਰ੍ਹਾਂ ਗਿਆਨੀ ਜੀ ਦਾ ਇਕ ਸੁਤੇ ਸਿਧ ਬਚਨ ਕੀਤਾ ਗਿਆ ਪੂਰਾ ਹੋ ਗਿਆ। ਐਸ ਲੋਹੜੀ ਦੀ ਗਲ ਹੈ ਕਿ ਓਧਰ ਛੇਵੇਂ ਪਾਤਸ਼ਾਹ ਜੀ ਦਾ ਗੁਰਦੁਆਰਾ ਤਿਆਰ ਹੋਇਆ ਤੇ ਓਧਰ ਸੂਬੇਦਾਰ ਦੇ ਘਰ ਦੀ ਢੁਆਈ ਹੋ ਰਹੀ ਹੈ ਤੇ ਸਤ ਅਠ ਸਾਲ ਪੱਕੀਆਂ ਇੱਟਾਂ ਘਰ ਹੀ ਪਈਆਂ ਰਹੀਆਂ ਹਨ ਤੇ ਹੁਣ ਸੂਬੇਦਾਰ ਪ੍ਰਤਾਪ ਸਿੰਘ ਜੀ ਤਖਤੂਪੁਰੇ ਵਾਲਿਆਂ ਦਾ ਮਕਾਨ ਤਿਆਰ ਹੋ ਰਿਹਾ ਹੈ।

[ਦਾਸ—ਦਾਨ ਸਿੰਘ

# ਗੁਰਧਾਮਾਂ ਦੀ ਸੇਵਾ

ਸੰਤ ਜੀ ਮਹਾਰਾਜ ਨੇ ਚਾਰ ਗੁਰਧਾਮਾਂ ਦੀ ਸੇਵਾ ਤਾਂ ਖਾਸ ਕਰਵਾਈ ਹੈ। ਇਕੋਤਰ ਸੌ ਅਖੰਡ ਪਾਠਾਂ ਦਾ ਯਾਦ ਵਿਚ ਬੜਾ ਆਲੀਸ਼ਾਨ **ਅਖੰਡ ਪਰਕਾਸ਼ ਗੁਰਦੁਆਰਾ ਭਿੰਡਰੀਂ** ਬਣਾਇਆ ਹੈ। **ਬੋਪਾਰਾਇ ਕਲਾਂ ਜ਼ਿਲਾ ਲੁਧਿਆਣਾ**

ਵਿਚ ਇਕ ਬੜਾ ਸੁੰਦਰ ਗੁਰਦੁਆਰਾ ਬਣਵਾਇਆ ਜਿਸ ਦਾ ਨਾਮ **'ਗੁਰਦੁਆਰਾ ਸਚ ਖੰਡ'** ਹੈ। ਇਥੇ ਹੀ ਸੰਤ ਜੀ ਦਾ ਦੇਹਾਂਤ ਹੋਇਆ ਸੀ। ਇਨ੍ਹਾਂ ਗੁਰਦੁਆਰਿਆਂ ਵਿਚ ਵਿਦਿਆਰਥੀਆਂ ਲਈ ਕੋਠੀਆਂ ਭੀ ਹਨ। ਲੰਗਰ, ਖੂਹ, ਹਲਟ, ਆਦਿ ਮੌਜੂਦ ਹਨ। ਦੋਨੋਂ ਵਕਤ ਕੀਰਤਨ ਹੁੰਦਾ ਹੈ। ਕਥਾ ਤੇ ਸੰਥਿਆ ਸੰਤ ਜੀ ਦੇ ਪੂਰਨਿਆਂ ਉਤੇ ਚਲਦੀ ਰਹਿੰਦੀ ਹੈ। ਗੁਰੂ ਕਾ ਲੰਗਰ ਖੁਲ੍ਹਾ ਵਰਤਦਾ ਰਹਿੰਦਾ ਹੈ। **ਸ੍ਰੀ ਨਾਨਕ ਸਰ ਤਖਤੂ ਪੁਰੇ ਸਰੋਵਰ** ਦੀ ਸੇਵਾ ਸੰਤਾਂ ਦੇ ਜੀਵਨ ਵਿਚ ਇਕ ਖਾਸ ਉਤਸ਼ਾਹ ਅਤੇ ਉੱਦਮ ਵਾਲੀ ਗੱਲ ਹੈ। *ਇਥੇ ਪਹਿਲੀ ਪਾਤਸ਼ਾਹੀ ਸ੍ਰੀ ਗੁਰੂ ਨਾਨਕ ਦੇਵ ਜੀ, ਛੇਵੀਂ ਪਾਤਸ਼ਾਹੀ ਸ੍ਰੀ ਹਰਗੋਬਿੰਦ ਸਾਹਿਬ ਜੀ, ਦਸਵੀਂ ਪਾਤਸ਼ਾਹੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਚਰਨ ਪਾ ਕੇ ਇਸ ਅਸਥਾਨ ਨੂੰ ਭਾਗ ਲਾਏ ਹਨ। ਗੋਪੀ ਚੰਦ ਭਰਥਰੀ ਭੀ ਇਥੇ ਆਏ ਸਨ। ਭਰਥਰੀ ਜੋਗੀ ਨੂੰ ਸਤਿਗੁਰੂ ਨਾਨਕ ਦੇਵ ਜੀ ਦੇ ਦਰਸ਼ਨ ਇਥੇ ਹੀ ਹੋਏ ਸਨ। ਤੇ ਹਾਂ ਸਤਿਗੁਰੂ ਸਾਹਿਬਾਨ ਦੇ ਗੁਰਦੁਆਰੇ ਬੜੇ ਸੁੰਦਰ ਹਨ ਤੇ ਸਰੋਵਰ ਦੀ ਪ੍ਰਕਰਮਾ ਉਤੇ ਹੀ ਹਨ। ਛੀਂਵੇਂ ਪਾਤਸ਼ਾਹ ਜੀ ਦਾ ਗੁਰਦੁਆਰਾ ਤਪੇ ਸੰਗਤ ਨੇ ਬੜੇ ਪ੍ਰੇਮ ਨਾਲ ਬੜਾ ਹੀ ਆਲੀਸ਼ਾਨ ਬਣਾਇਆਂ ਹੈ। ਮਾਘੀ ਅਤੇ ਵੈਸਾਖੀ ਨੂੰ ਇਥੇ ਮੇਲੇ ਲਗਦੇ ਹਨ । ਸੰਤ ਜੀ ਮਹਾਰਾਜ ਜੀ ਦੀ ਕਿਰਪਾ ਨਾਲ ਇਨ੍ਹਾਂ ਗੁਰਦੁਆਰਿਆਂ ਦਾ ਕਬਜ਼ਾ ਭੀ ਬੜੇ ਸ਼ਾਂਤਮਈ ਤਰੀਕੇ ਨਾਲ ਲਿਆ ਸੀ । ਸਰੋਵਰ ਦੀ ਸੇਵਾ ਤੇ ਕਬਜ਼ੇ ਵੇਲੇ ਸੰਗਤਾਂ ਸੰਤਾਂ ਦੇ ਪ੍ਰੇਮ ਵਿਚ ਬੱਝੀਆਂ ਹੋਈਆਂ ਹਜ਼ਾਰਾਂ ਦੀ ਗਿਣਤੀ ਵਿਚ ਇਥੇ ਜੁੜੀਆਂ ਰਹਿੰਦੀਆਂ ਸਨ। ਸਾਰੇ ਸਰੋਵਰ ਦੀ ਕਾਰ ਸੇਵਾ ਹੋਈ, ਪੌੜੀਆਂ ਦੀ ਸੇਵਾ ਚੂਨੇ, ਸੀਮਿੰਟ ਤੇ ਇੱਟਾਂ ਨਾਲ ਨਵੇਂ ਸਿਰੇ ਕੀਤੀ ਗਈ। ਨਹਿਰ ਦੇ ਮਹਿਕਮੇ ਵਾਲਿਆਂ ਕੋਲੋਂ ਸੰਤਾਂ ਦੀ ਕਿਰਪਾ ਨਾਲ ਹੀ ਗੁਰਦੁਆਰੇ ਨੂੰ ਵੱਖਰੀ ਪਾਣੀ ਦੀ ਨਾਲ ਮਿਲੀ ਹੋਈ ਹੈ। ਪਹਿਲੋਂ ਸਰੋਵਰ ਦੇ ਪਾਣੀ ਵਾਸਤੇ ਬੜੀ ਖੇਚਲ ਰਹਿੰਦੀ ਸੀ। ਇਨ੍ਹਾਂ ਮਹਾਂਪੁਰਖਾਂ ਦੀ ਕਿਰਪਾ ਨਾਲ ਐਸ ਵੇਲੇ ਇਹ ਅਸਥਾਨ ਬੜਾ ਰਮਣੀਕ ਤੇ ਭਜਨ ਬੰਦਗੀ ਵਾਲੀ ਥਾਂ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਥੇ ਇਕ ਪੰਡਿਤ ਨੂੰ ਕਹਿ ਕੇ ਅੰਨਿਆਂ ਤੇ ਅਗਿਆਨੀਆਂ ਲਈ ਪਾਠਸ਼ਾਲਾ

*ਇਸ ਅਸਥਾਨ ਦਾ ਸਾਰਾ ਇਤਿਹਾਸ ਤੇ ਪੂਰਨ ਹਾਲ ਲਿਖਾਰੀ ਵਲੋਂ ਇਕ ਨਵੇਂ ਟਰੈਕਟ ਦੀ ਸ਼ਕਲ ਵਿਚ ਛਪਣ ਵਾਲੇ ਹਨ ।

ਖੁਲ੍ਹਵਾਈ ਸੀ। ਤਪੇ ਦੀ ਸੰਗਤ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਦਰਗਾਹ ਵਿਚ ਕਿਤਨਾ ਕੁ ਮਾਣ ਪਾਏਗੀ, ਜੇਕਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਉਸ ਪਾਠਸ਼ਾਲਾ ਦੀ ਯਾਦ ਵਿਚ ਇਥੇ ਸਿਖਾਂ ਨੂੰ ਗਿਆਨ ਦਾ ਪਰਕਾਸ਼ ਦੇਣ ਵਾਲੇ ਕੰਨਿਆਵਾਂ ਤੇ ਨੌਜਵਾਨਾਂ ਲਈ ਦੋ ਆਸ਼ਰਮ ਖੁਲ੍ਹ ਜਾਣ ਜੋ ਵਿੱਦਿਆ ਦਾਨ ਭੀ ਦੇਣ ਤੇ ਸਿਖੀ ਦਾਨ ਭੀ। ਸੂਰਬੀਰ ਤੇ ਉਪਕਾਰੀ ਤਪਾ ਨਿਵਾਸੀਆਂ ਲਈ ਇਥੇ ਕਾਲਜ ਤਾਂ ਕੀ, ਯੂਨੀਵਰਸਿਟੀ ਦਾ ਕਾਇਮ ਕਰ ਦੇਣਾ ਵੀ ਕੋਈ ਵੱਡੀ ਗੱਲ ਨਹੀਂ। ਇਲਾਕੇ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਸਿਖੀ ਤੇ ਵਿੱਦਿਆ ਦਾ ਬੀਜ ਬੀਜਿਆ ਸੀ। ਸ੍ਰੀ ਗੁਰੂ ਹਰਗੋਬਿੰਦ ਸਾਹਿਬ ਜੀ ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆ ਕੇ ਇਸ ਇਲਾਕੇ ਦੀ ਖਾਸ ਤੌਰ ਉਤੇ ਸਾਰ ਲਈ। ਪਰ ਸੰਗਤਾਂ ਫੇਰ ਸੌਂ ਗਈਆਂ । ਸਤਿਗੁਰੂ ਜੀ ਨੇ ਫੇਰ ਗੁਰਮੁਖ ਪਿਆਰੇ ਸੰਤਾਂ ਨੂੰ ਭੇਜਿਆ। ਸੰਤਾਂ ਸੰਗਤਾਂ ਨੂੰ ਜਗਾਇਆ ਤੇ ਖੂਬ ਜਗਾਇਆ। ਤਪਾ ਅਜੇ ਭੀ ਜਾਗ ਕੇ ਕਮਰ-ਕੱਸੇ ਨਾ ਕਰੇ ਤਾਂ ਪਤਾ ਨਹੀਂ ਫੇਰ ਕਦ ਕਰੇਗਾ ? ਸੰਤ ਸਰੋਵਰ ਦੀ ਸੇਵਾ ਭੀ ਕਰਵਾ ਗਏ। ਸਾਧਾਂ ਕੋਲੋਂ ਬੜੀ ਸਿਆਣਪ ਨਾਲ ਸ਼ਾਂਤਮਈ ਕਬਜ਼ਾ ਲੈ ਲਿਆ ਸੀ। ਕਬਜ਼ਾ ਲੈ ਕੇ ਸਭ ਕੰਮ ਠੀਕ ਕਰਕੇ ਫੇਰ ਇਕ ਕਮੇਟੀ ਬਣਾ ਕੇ ਉਸ ਦੇ ਸਪੁਰਦ ਕੀਤਾ। ਸੰਤਾਂ ਨੂੰ ਇਸ ਸਰੋਵਰ ਦੀ ਪਵਿੱਤਰਤਾ ਉਤੇ ਬੜਾ ਨਿਸਚਾ ਸੀ। ਇਕ ਵਾਰੀ ਇਕ ਪੂਰਨ ਗੁਰਸਿਖ ਮਹਾਂਪੁਰਖ ਦੇ ਖੁਰਕ ਪੈ ਗਈ। ਸੰਤਾਂ ਉਨ੍ਹਾਂ ਨੂੰ ਕਿਹਾ ਕਿ ਸਰੋਵਰ ਵਿਚ ਅਸ਼ਨਾਨ ਕਰ। ਚੁਨਾਂਚਿ ਅਸ਼ਨਾਨ ਕਰਦਿਆਂ ਹੀ ਖੁਰਕ ਦਾ ਖੁਰਾ ਖੋਜ ਮਿਟ ਗਿਆ। ਇਸੇ ਤਰ੍ਹਾਂ ਇਕ ਹੋਰ ਸਿੰਘ ਦੇ 'ਪਾਂ' ਪੈ ਗਈ। ਖਾਜ ਨਾਲ ਪਿੰਡੇ ਵਿਚੋਂ ਲਹੂ ਨਿਕਲ ਆਇਆ ਕਰੇ। ਸੰਤਾਂ ਉਸ ਨੂੰ ਭੀ ਕਿਹਾ ਕਿ ਸਰੋਵਰ ਵਿਚ ਅਸ਼ਨਾਨ ਕਰੇ। ਅਸ਼ਨਾਨ ਕਰਦੇ ਹੀ ਸਾਰਾ ਸਰੀਰ ਅਰੋਗ ਹੋ ਗਿਆ। ਇਕ ਸਿੰਘ ਦਾ ਕਥਨ ਹੈ ਕਿ ਸੰਤ ਕਿਹਾ ਕਰਦੇ ਸਨ ਕਿ ਗੁਰੂ ਸਾਹਿਬ ਨੇ ਇਥੇ ਪਵਿਤ੍ਰਤਾ ਤੇ ਨਿਰਮਾਣਤਾ ਕੁਟ ਕੁਟ ਕੇ ਭਰੀ ਹੈ। ਕੋਈ ਪ੍ਰੇਮੀ ਸਾਧਾਂ ਜਾਂ ਹੋਰ ਵਿਰੋਧੀਆਂ ਦੇ ਕਹੇ ਰਾਤ ਨੂੰ ਰੋੜੇ ਮਾਰਨ ਲਗ ਜਾਇਆ ਕਰੇ। ਪਿੰਡਾਂ ਦੇ ਦੋ ਸੌ ਜਵਾਨ ਰਾਤ ਨੂੰ ਸੰਤਾਂ ਤੋਂ ਬੇ ਇਲਮੇ ਹੀ ਪਹਿਰਾ ਦੇਣ ਲਗ ਪਏ। ਸੰਤਾਂ ਨੂੰ ਪਤਾ ਲਗਾ ਤਾਂ ਸੰਤਾਂ ਕਿਹਾ, ਪ੍ਰੇਮੀਓ ! ਏਸ ਖੇਚਲ ਦੀ ਲੋੜ ਨਹੀਂ। ਗੁਰੂ ਘਰ ਦੀ ਬੇਅਦਬੀ ਕਰਨ ਵਾਲਾ ਟਿਕ ਨਹੀਂ ਸਕਦਾ। ਰੱਬ ਦਾ ਭਾਣਾ, ਥੋੜੇ ਹੀ ਦਿਨਾਂ ਵਿਚ ਉਸ ਘਰ ਦਾ ਨਾਂ ਨਿਸ਼ਾਨ ਨਾ ਰਿਹਾ।

ਸੰਤਾਂ ਦੀ ਇਹ ਇੱਛਾ ਸੀ ਕਿ ਛੀਵੀਂ ਪਾਤਸ਼ਾਹੀ ਦੇ ਅਸਥਾਨ ਉਤੇ ਆਲੀਸ਼ਾਨ ਗੁਰਦੁਆਰਾ ਬਣੇ, ਦੋ ਵੱਡੇ ਸਕੂਲ (ਲੜਕੇ ਲੜਕੀਆਂ ਵਾਸਤੇ) ਬਣਨ ਤੇ ਇਕ ਸੁੰਦਰ ਬਾਗ਼ ਲਗੇ। ਆਸ ਹੈ ਕਿ ਪ੍ਰਬੰਧਕ ਇਸ ਸ਼ੁਭ ਸਕੀਮ ਨੂੰ ਸਿਰੇ ਚਾੜ੍ਹਨਗੇ। ਪਾਤਸ਼ਾਹੀ ਛੇਵੀਂ ਦਾ ਆਲੀਸ਼ਾਨ ਗੁਰਦੁਆਰਾ ਬਨਾਣ ਦਾ ਉਹ ਬਾਨ੍ਹਣੂ ਬੰਨ੍ਹ ਗਏ ਸਨ। ਤਪੇ ਨਿਵਾਸੀਆਂ ਨੇ ਉਥੇ ਇਕ ਆਲੀਸ਼ਾਨ ਇਮਾਰਤ ਬਣਾ ਲਈ ਹੈ। ਇਨ੍ਹਾਂ ਗੁਰਦੁਆਰਿਆਂ ਦੇ ਫੋਟੋ ਨਾਲ ਦੇ ਪੰਨਿਆਂ ਉਤੇ ਹਨ।

ਸ੍ਰੀ ਨਾਨਕ ਸਰ ਵਿਖੇ ਮਾਘੀ ਤੇ ਵੈਸਾਖੀ ਨੂੰ ਬੜੇ ਭਾਰੀ ਮੇਲੇ ਲਗਦੇ ਹਨ। ਮਾਘੀ ਨੂੰ ਤਿੰਨ ਦਿਨ ਮੇਲਾ ਲਗਦਾ ਹੈ ਤੇ ਵੈਸਾਖੀ ਨੂੰ ਇਕ ਦਿਨ। ਹਰ ਇਕ ਮਸਿਆ ਨੂੰ ਭੀ ਅਸ਼ਨਾਨ ਕਰਨ ਵਾਸਤੇ ਸੰਗਤਾਂ ਹੁਮ ਹੁਮਾ ਕੇ ਆਉਂਦੀਆਂ ਹਨ। ਇਥੇ ਸਰਦਾਰ ਭੰਗਾ ਸਿੰਘ ਜੀ ਤਖਤੂਪੁਰਾ ਨੇ ੧੦੦ ਫੁਟ ਉਚੇ ਨਿਸ਼ਾਨ ਸਾਹਿਬ ਦੀ ਸੇਵਾ ਹੁਣੇ ਕਰਵਾਈ ਹੈ ਤੇ ਸ੍ਰੀ ਗੁਰੂ ਜੀ ਦੀਆਂ ਖੁਸ਼ੀਆਂ ਲਈਆਂ ਹਨ। ਨਿਸ਼ਾਨ ਖੜਾ ਕਰਨ ਦਾ ਕੰਮ ਬੰਗਾਲ ਸਫਰਮੈਨਾਂ ਰੁੜਕੀ ਦੇ ਫ਼ੌਜੀ ਪਿਨਸ਼ਨਰ ਸਰਦਾਰਾਂ ਨੇ ਕੀਤਾ ਹੈ। ਸੂਬੇਦਾਰ ਕਿਸ਼ਨ ਸਿੰਘ ਮੱਲ੍ਹਾ, ਜਮਾਂਦਾਰ ਖੇਮ ਸਿੰਘ ਮੱਲ੍ਹਾ, ਸੂ: ਮੇਜਰ ਈਸ਼ਰ ਸਿੰਘ ਬਰਸਾਲ, ਸੂ: ਮੇਜਰ ਕਾਲਾ ਸਿੰਘ ਮਲਕ ਆਦਿ ਨਾਮ ਜ਼ਿਕਰ ਯੋਗ ਹਨ।

ਛੇਵੇਂ ਪਾਤਸ਼ਾਹ ਜੀ ਦੇ ਚਰਨ ਪਾਵਣ ਦੀ ਯਾਦ ਵਿਚ **ਲਧਾਈਕੇ** ਭੀ ਇਕ ਅਸਥਾਨ ਹੈ। ਉਥੇ ਸੰਤਾਂ ਨੇ ਖਾਸ ਉਦਮ ਕਰਕੇ ਇਕ ਗੁਰਦੁਆਰੇ ਦੀ ਸੇਵਾ ਕਰਵਾਈ। ਇਲਾਕੇ ਵਿਚ ਫਿਰ ਕੇ ਮਾਇਆ ਤੇ ਮਸਾਲਾ ਇਕੱਠਾ ਕਰਦੇ ਰਹੇ। ਕਿਤਨਾ ਚਿਰ ਉਥੇ ਰਹਿ ਰਹਿ ਕੇ ਇਹ ਸੇਵਾ ਸਿਰੇ ਚੜ੍ਹਾਈ। ਇਥੇ ਭਾਈ ਬਿਸ਼ਨ ਸਿੰਘ ਜੀ ਸੇਵਾਦਾਰ ਹਨ। ਇਸ ਤੋਂ ਬਿਨਾਂ ਸੰਤਾਂ ਨੇ ਗਿੱਲੀਂ ਗੁਰਦੁਆਰੇ ਦੀ ਸੇਵਾ ਵਿਚ ਮੱਲ੍ਹੇ, ਘੁਡਾਣੀ ਤੇ ਬਾਰ ਦੇ ਚੱਕ ੧੦੦ ਵਿਚ ਗੁਰਦੁਆਰੇ ਬਨਵਾਣ ਵਿਚ ਖਾਸ ਉਦਮ ਕੀਤਾ। ਗੁਰਦਾਸਪੁਰ ਦੇ ਜ਼ਿਲੇ ਸ੍ਰੀ ਹਰ ਗੋਬਿੰਦ ਪੁਰੇ 'ਦਮਦਮੇ' ਸਾਹਿਬ ਸ੍ਰੀ ਗੁਰੂ ਹਰਗੋਬਿੰਦ ਜੀ ਮਹਾਰਾਜ ਨੇ ਭਾਰੀ ਯੁਧ ਕੀਤਾ ਸੀ। ਉਥੋਂ ਦੀ ਸੰਗਤ ਬੀਮਾਰੀ ਦੇ ਦਿਨਾਂ ਵਿਚ ਕਈ ਵਾਰੀ ਸੰਤਾਂ ਪਾਸ ਸਰੋਵਰ ਦੀ ਸੇਵਾ ਲਈ ਹਾਜ਼ਰ ਹੋਈ। ਸੰਤਾਂ ਦਾ ਇਹ ਸੰਕਲਪ ਸੀ ਕਿ ਸਰੋਵਰ ਦੀ ਸੇਵਾ ਜਲਦੀ ਹੋਵੇ।

ਆਪਣੇ ਜਥੇ ਵਿਚੋਂ ਕਈ ਸਿੰਘਾਂ ਨੂੰ ਭੇਜਦੇ ਰਹੇ। ਆਖਿਰ ਜਤੇ ਦੇ ਪ੍ਰੇਮੀਆਂ ਨੇ ਹੁਣ ਸਰੋਵਰ ਦੀ ਸੇਵਾ ਸਿਰੇ ਚਾੜ੍ਹ ਦਿਤੀ ਹੈ। ਇਸ ਤਰ੍ਹਾਂ ਗੁਰੂ ਦੀਆਂ ਖੁਸ਼ੀਆਂ ਲਈਆਂ ਹਨ।

# ਸ਼ਰਧਾਵਾਨਾਂ ਦੇ ਪ੍ਰੇਮ ਮਈ ਬਚਨ

੧. ਸ੍ਰੀ ਸੰਤ ਜੀ ਜਦ ਕੁਝ ਬੀਮਾਰ ਰਹਿਣ ਲਗੇ ਤਾਂ ਸਿੰਘਾਂ ਦੇ ਜ਼ੋਰ ਦੇਣ ਪੁਰ ਇਕ ਡਾਕਟਰ ਨੇ ਆ ਕੇ ਉਨ੍ਹਾਂ ਦਾ ਮੁਆਇਨਾ ਕੀਤਾ। ਸੰਤ ਏਡੇ ਰਜ਼ਾਮੰਦ ਨਹੀਂ ਸਨ। ਜਦ ਡਾਕਟਰ ਨੇ ਟੂਟੀ ਲਾ ਕੇ ਦਿਲ ਦੀ ਧੜਕਣ ਸੁਣੀ ਤਾਂ ਅਸਚਰਜ ਰਹਿ ਗਿਆ। ਕੁਝ ਬੋਲਿਆ ਨਾ। ਫੇਰ ਫੇਫੜੇ ਦੇਖੇ। ਪਿੱਠ ਉਤੇ ਭੀ ਟੂਟੀ ਲਾਈ। ਸਭ ਕੁਝ ਕਰਕੇ ਉਸ ਨੇ ਆ ਕੇ ਚਰਨਾਂ ਦੇ ਉਪਰ ਮੱਥਾ ਟੇਕਿਆ। ਹੱਥ ਜੋੜ ਕੇ ਬਿਨੈ ਕੀਤੀ ਕਿ ਮੈਨੂੰ ਟੂਟੀ ਰਾਹੀਂ ਸਿਵਾਏ ਵਾਹਿਗੁਰੂ ਵਾਹਿਗੁਰੂ ਦੇ ਉਚਾਰਣ ਦੇ ਹੋਰ ਕੁਝ ਨਹੀਂ ਸੁਣਾਈ ਦੇਂਦਾ, ਖ਼ੂਨ ਦੇ ਦੌਰੇ ਦੀ ਅਵਾਜ਼ ਭੀ ਈਹੋ ਹੀ ਹੈ, ਮੈਂ ਬੀਮਾਰੀ ਕੀ ਦਸਾਂ ?

੨. ਸੂਬੇਦਾਰ ਪ੍ਰਤਾਪ ਸਿੰਘ ਤਖਤੂਪੁਰੇ ਜ਼ਿਲਾ ਫੀਰੋਜ਼ਪੁਰ ਦਾ ਬਿਆਨ ਹੈ ਕਿ ਜਿਨ੍ਹੀਂ ਦਿਨੀਂ ਸ੍ਰੀ ਨਾਨਕ ਸਰ ਸਰੋਵਰ ਦੀ ਸੇਵਾ ਹੋ ਰਹੀ ਸੀ, ਤਲਾਬ ਵਿਚ ਦੀਵਾਨ ਸਜਿਆ ਹੋਇਆ ਸੀ। ਲੌਂਢੇ ਵੇਲੇ ਦੇ ਦੀਵਾਨ ਵਿਚ ਸੰਤਾਂ ਦੇ ਆਉਣ ਦਾ ਸਮਾਂ ਹਰ ਰੋਜ਼ ਨੀਯਤ ਸੀ। ਜਦ ਅੱਧਾ ਘੰਟਾ ਲੇਟ ਹੋ ਗਏ ਤਾਂ ਮੈਂ ਗੁਰਦੁਆਰਾ ਪਾ: ੧੦ ਦੇ ਭੋਰੇ ਵਲ ਗਿਆ। ਸੰਤਾਂ ਦਾ ਓਹੋ ਹੀ ਨਿਵਾਸ ਅਸਥਾਨ ਸੀ। ਸੰਤਾਂ ਨੂੰ ਉਥੇ ਨਾ ਡਿਠਾ ਤਾਂ ਉਤਲੀ ਮੰਜ਼ਲ ਵਿਚ ਜਾ ਕੇ ਡਿਠਾ ਕਿ ਚੜ੍ਹਦੀ ਗੁਠ ਵਿਚ ਸੰਤਾਂ ਦੇ ਨੇਤਰ ਬੰਦ ਹਨ। ਗਰਦਨ ਇਕ ਪਾਸੇ ਨੂੰ ਝੁਕੀ ਹੋਈ ਹੈ। ਗਰਮੀਆਂ ਦੀ ਰੁਤ ਸੀ, ਸੰਤਾਂ ਦਾ ਧੜ ਭੀ ਨੰਗਾ ਸੀ। ਮੈਂ ਦੇਖਿਆ ਕਿ ਨਾ ਨਾਸਾਂ ਵਿਚੋਂ ਦੀ ਨਾ ਮੂੰਹ ਤੋਂ ਤੇ ਨਾ ਹੀ ਛਾਤੀ ਜਾਂ ਫੇਫੜਿਆਂ ਤੋਂ ਪ੍ਰਤੀਤ ਹੁੰਦਾ ਸੀ ਕਿ ਉਹ ਸੁਆਸ ਲੈ ਰਹੇ ਹਨ। ਉਂਜ ਚੇਹਰਾ ਲਾਲ ਰੱਤਾ ਸੀ। ਕਿਤਨਾ ਚਿਰ ਬੈਠ ਕੇ ਮੈਂ ਟੁਰ ਆਇਆ। ਸੰਤ ਓਸ ਦਿਨ ਸ਼ਾਮਾਂ ਪਈਆਂ ਤੋਂ ਸੰਗਤ ਵਿਚ ਆਏ। ਮੈਂ ਸੰਤਾਂ ਪਾਸੋਂ ਆ ਕੇ ਇਹ ਗਲ ਵਖਰਾ ਕਰਕੇ ਆਪਣੇ ਮਿਤਰਾਂ ਸੂਬੇਦਾਰ ਕਟਾਰ

ਸਿੰਘ, ਬਾਬਾ ਬੱਗਾ ਸਿੰਘ ਤੇ ਬਾਬਾ ਭੰਗਾ ਸਿੰਘ ਆਦਿ ਨੂੰ ਭੀ ਦੱਸੀ। ਤਾਂ ਅਸੀਂ ਸਭ ਨੇ ਇਹੋ ਠੀਕ ਸਮਝਿਆ ਕਿ ਦੀਵਾਨ ਵਿਚ ਆਉਣ ਲਈ ਸੰਤਾਂ ਦੀ ਸਮਾਧੀ ਵਿਚ ਵਿਘਨ ਨਾ ਪਾਇਆ ਜਾਵੇ।

੩. ਇਕ ਹੋਰ ਪ੍ਰੇਮੀ ਭਾਈ ਠਾਣਾਂ ਸਿੰਘ ਦਾ ਬਿਆਨ ਹੈ ਕਿ ਸਰੋਵਰ ਦੀ ਸੇਵਾ ਹੋ ਰਹੀ ਸੀ। ਸੰਤਾਂ ਨੇ ਪਿੰਡ ਦੇ ਹੱਟੇ ਕੱਟੇ ਚੋਬਰਾਂ ਨੂੰ ਇਕੱਠਾ ਕਰਕੇ ਕਿਹਾ ਕਿ ਤੁਸੀਂ ਚੂਨੇ ਦੀਆਂ ਚੱਕੀਆਂ ਪੀਹੋ। ਕਈ ਦਿਨ ਦਾ ਕੰਮ ਸੀ। ਵਿਚੋਂ ਕਈ ਸੱਜਣ ਖਿਸਕ ਗਏ। ਤਾਂ ਮੈਂ ਇਕ ਦਿਨ ਸੰਤਾਂ ਅਗੇ ਬੇਨਤੀ ਕੀਤੀ ਕਿ ਫੁਲਾਨੇ ਫੁਲਾਨੇ ਨਹੀਂ ਪੀਂਹਦੇ ਤੇ ਕੇਵਲ ਫੁਲਾਨੇ ਫੁਲਾਨੇ ਹੀ ਰਹਿ ਗਏ ਹਨ। ਸੰਤਾਂ ਦੇ ਮੂੰਹੋਂ ਸਹਿਜ ਸੁਭਾ ਨਿਕਲ ਗਿਆ ਕਿ ਓਹਨਾਂ ਨੂੰ ਭੀ ਪੀਹਣੀਆਂ ਪੈਣਗੀਆਂ। ਗੁਰੂ ਘਰ ਦੀਆਂ ਨਾ ਸਹੀ ਤਾਂ ਕਿਸੇ ਹੋਰ ਘਰ ਦੀਆਂ ਪੀਹਣੀਆਂ ਪੈਣਗੀਆਂ। ਉਨ੍ਹੀਂ ਦਿਨੀਂ ਹੀ ਇਕ ਫ਼ੌਜਦਾਰੀ ਮੁਕੱਦਮੇ ਵਿਚ ਪਿੰਡ ਦੇ ਸਾਰੇ ਚੋਬਰਾਂ ਦਾ ਚਾਲਾਨ ਹੋ ਗਿਆ। ਐਨ ਓਹੋ ਮੁੰਡੇ ਜੇਹੜੇ ਖਿਸਕ ਗਏ ਸਨ ਚਾਰ ਪੰਜ ਸਾਲ ਦੀ ਮੁਸ਼ੱਕਤ ਵਾਲੀ ਕੈਦ ਵਿਚ ਜਾ ਪਏ। ਅਸੀਂ ਸਾਰੇ ਬਚ ਗਏ।

੪. ਭਾਈ ਕਿਸ਼ਨ ਸਿੰਘ ਜੀ ਕੋਕਰੀ ਵਾਲੇ ਲਿਖਦੇ ਹਨ:—

(ੳ) ਸੰਮਤ ੧੯੭੫ ਮਹੀਨਾ ਚੇਤ ਕਈ ਦਿਨ ਗਿਆ, ਯਾਦ ਨਹੀਂ।

ਬੁਗੀ ਪੁਰੇ ਦੀਵਾਨ ਸੀ ਸਾਲਾਨਾ। ਸੁਣ ਕੇ ਬਾਪੂ ਜੀ ਦੀਵਾਨ ਉਤੇ ਗਏ। ਸਾਡੇ ਓਸ ਮੌਕੇ ਪਲੇਗ ਦੀ ਸ਼ਿਕਾਇਤ ਸੀ। ਮੇਰਾ ਭਰਾ ਗੱਜਣ ਸਿੰਘ ਬੀਮਾਰ ਸੀ ਪਲੇਗ ਨਾਲ। ਜਕਾ ਤਕਾ ਕਰਕੇ ਮੇਰਾ ਪਿਤਾ ਦੀਵਾਨ ਉਤੇ ਜਾਂਦਾ ਰਿਹਾ। ਪਿਛੋਂ ਗੱਜਣ ਸਿੰਘ ਬਹੁਤ ਸਖਤ ਬੀਮਾਰ ਹੋ ਗਿਆ। ਆਦਮੀ ਨਸਾਇਆ। ਬਾਪੂ ਜੀ ਸੰਤਾਂ ਪਾਸ ਬੈਠੇ ਸਨ। ਸੰਤਾਂ ਕਿਹਾ, ਬਾਬਾ ਜੀ ਕੌਣ ਬੀਮਾਰ ਹੈ ? ਬਾਪੂ ਕਿਹਾ : ਹਜ਼ੂਰ ਮੇਰੇ ਭਤੀਜੇ ਨੂੰ ਪਲੇਗ ਨਿਕਲੀ ਸੀ। ਗੁਰੂ ਆਸਰੇ ਏਧਰ ਆ ਗਿਆ। ਸੰਤਾਂ ਕਿਹਾ, ਕੋਈ ਫ਼ਿਕਰ ਵਾਲੀ ਗਲ ਨਹੀਂ, ਗੁਰੂ ਜੀ ਨੇ ਉਸ ਦਾ ਰੋਗ ਕੱਟ ਦਿਤਾ ਹੈ। ਬਾਪੂ ਜੀ ਆਏ। ਵੇਖਿਆ, ਲੜਕਾ ਬਹੁਤ ਲਾਚਾਰ ਹੈ। ਬਾਪੂ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰਕੇ ੫੦) ਗੁਰੂ ਲੰਗਰ ਲਈ ਅਰਦਾਸ ਕਰਵਾਏ। ਇਹ ਪੰਜ ਵਜੇ ਸ਼ਾਮ ਦੀ ਗਲ ਹੈ, ੬ ਵਜੇ ਡੋਬ ਪੈ ਗਿਆ।

ਅੱਧਾ ਘੰਟਾ ਅਸੀਂ ਗੁਰੂ ਦਾ ਭਾਣਾ ਮੰਨੀ ਬੈਠੇ ਰਹੇ। ਫੇਰ ਬਾਂਹ ਹਿੱਲੀ, ਲੱਤ ਹਿੱਲੀ, ਫੇਰ ਗੱਜਣ ਸਿੰਘ ਬੋਲਿਆ—"ਮੈਂ ਰਾਜ਼ੀ ਹੋ ਗਿਆ ਹਾਂ। ਮੈਨੂੰ ਸੰਤ ਦਵਾਈ ਦੇ ਗਏ ਹਨ। ਔਹ ਜਾ ਰਹੇ ਹਨ।" ਅਸੀਂ ਕਿਹਾ, "ਸਾਨੂੰ ਤਾਂ ਨਹੀਂ ਦਿਸਦੇ।" ਬਸ ਫੇਰ ਲੜਕਾ ਬਹੁਤ ਜਲਦੀ ਠੀਕ ਹੋ ਕੇ ਨੌਂ-ਬਰ-ਨੌਂ ਹੋ ਗਿਆ।

(ਅ) ਮੇਰੀ ਸਿੰਘਣੀ ਸਖਤ ਬੀਮਾਰ ਹੋ ਗਈ। ਕੋਈ ਆਸ ਨਾ ਰਹੀ। ਸਾਰੀ ਰਾਤ ਜਾਗਦੇ ਰਹੇ ਸਾਂ। ਅੰਮ੍ਰਿਤ ਵੇਲੇ ਰਾਜ ਕੌਰ ਨੂੰ ਮੇਰੀ ਮਾਈ ਬੁਕਲ ਵਿਚ ਲਈ ਬੈਠੀ ਹੈ। ਉਸ ਨੇ ਹੱਥ ਬਾਹਰ ਕੱਢਿਆ। ਮਾਈ ਨੇ ਕਿਹਾ: ਨਾ ਕਰ, ਠੰਢ ਹੈ। ਰਾਜ ਕੌਰ ਨੇ ਕਿਹਾ, ਮੈਨੂੰ ਦਾਰੂ ਲੈ ਲੈਣ ਦੇ, ਸੰਤ ਆਪ ਆਏ ਹਨ। ਹੱਥ ਅਗੇ ਵਧਾ ਕੇ ਮੂੰਹ ਨੂੰ ਲਾ ਲਿਆ; ਉਸ ਵੇਲੇ ਤੋਂ ਸਿਹਤ ਮੁੜ ਪਈ। ਕਹਿੰਦੀ, ਮੈਂ ਤਾਂ ਹੁਣੇ ਟੁਰਨ ਫਿਰਨ ਲਗ ਜਾਣਾ ਸੀ, ਅੰਮਾਂ ਜੀ ਨੇ ਡੁਲ੍ਹਾ ਦਿਤੀ। ਰਾਜ ਕੌਰ ਨੇ ਸੰਤਾਂ ਨੂੰ ਕਦੀ ਨਹੀਂ ਸੀ ਡਿਠਾ। ਅਸੀਂ ਭੋਗਾਂ ਵੇਲੇ ਭਿੰਡਰੀਂ ਗਏ। ਸੰਤਾਂ ਵਰਗੇ ਕਈ ਸਿੰਘ ਵਿਖਾਏ ਤੇ ਪੁਛਿਆ ਕਿ ਕਿਸ ਨੇ ਦਵਾਈ ਦਿਤੀ ਸੀ। ਕਹਿਣ ਲੱਗੀ, ਇਨ੍ਹਾਂ ਵਿਚ ਕੋਈ ਨਹੀਂ। ਫੇਰ ਜਿਸ ਕੁਟੀਆ ਵਿਚ ਸੰਤ ਸਨ, ਜਾਂ ਉਧਰ ਨੂੰ ਹੋਏ, ਦੌੜ ਕੇ ਜਾ ਕੇ ਮੱਥਾ ਟੇਕ ਦਿਤਾ। ਕਹਿਣ ਲਗੀ : ਇਨ੍ਹਾਂ ਮੈਨੂੰ ਮੁੜ ਜਨਮ ਦਿਤਾ ਹੈ।

੬. *ਭਾਈ ਹਰੀ ਸਿੰਘ ਜੀ ਰੋੜੇ ਦਾ ਬਿਆਨ ਹੈ। ਮੇਰੇ ਜੇਹੇ ਤੁੱਛ ਬੁੱਧੀ ਵਾਲੇ ਆਦਮੀ ਸ੍ਰੀ ਸੰਤ ਜੀ ਦਾ ਵਡਿੱਤ ਨਹੀਂ ਦਸ ਸਕਦੇ। ਨਾ ਹੀ ਅਸੀਂ ਜਾਣ ਸਕਦੇ ਹਾਂ। ਮੈਨੂੰ ਦੋ ਗੱਲਾਂ ਯਾਦ ਹਨ ਜਿਸ ਤੋਂ ਪਤਾ ਲਗ ਸਕੇਗਾ ਕਿ ਉਚੇ ਮਹਾਂ ਪੁਰਖ ਸੰਤਾਂ ਦੀ ਕਿਤਨੀ ਕਦਰ ਕੀਤਾ ਕਰਦੇ ਸਨ।

---

*ਸ੍ਰੀ ਸੰਤ ਜੀ ਦੇ ਜੀਵਨ ਲਿਖਣ ਸੰਬੰਧੀ ਕਈ ਸੱਜਣਾਂ ਨਾਲ ਮੁਲਾਕਾਤ ਹੋਈ । ਹਰ ਇਕ ਪ੍ਰੇਮੀ ਸੰਤਾਂ ਸੰਬੰਧੀ ਖਿਆਲਾਤ ਨਾਲ ਇਤਨਾ ਭਰਪੂਰ ਦੇਖਿਆ ਕਿ ਮੇਰਾ ਖਿਆਲ ਹੈ ਕਿ ਜੇਕਰ ਇਕ ਇਕ ਸੱਜਣ ਦੇ ਬਿਆਨਾਂ ਨੂੰ ਹੀ ਕਲਮ ਬੰਦ ਕੀਤਾ ਜਾਵੇ ਤਾਂ ਇਕ ਇਕ ਆਦਮੀ ਇਸ ਤੋਂ ਵੱਡੀ ੨ ਪੁਸਤਕ ਲਿਖਵਾ ਸਕਦਾ ਹੈ । ਕਈ ਮਜਬੂਰੀਆਂ ਕਰਕੇ ਇਹ ਸਭ ਕੁਝ ਲਿਖਣ ਤੋਂ ਸੰਕੋਚ ਕੀਤਾ ਗਿਆ ਹੈ । ਮੈਂ ਹੇਠ ਲਿਖੇ ਸਜਣਾਂ ਤੋਂ ਜੇਹੜੇ ਸੰਤਾਂ ਦੇ ਖਾਸ ਨਿਕਟਵਰਤੀ ਸਨ, ਦੁਇ ਕਰ ਜੋੜ ਖਿਮਾਂ ਮੰਗਦਾ ਹਾਂ ਕਿ ਮੈਂ ਜੋ ਕੁਝ ਉਨ੍ਹਾਂ ਦਸਿਆ ਸੀ

(ੳ) ਰੋਡੇ ਪਿੰਡ ਜ਼ਿਲਾ ਫ਼ੀਰੋਜ਼ਪੁਰ ਵਿਚ ਇਕ ਬੀਬੀ ਮਾਨ ਕੌਰ ਹੋਈ ਹੈ। ਉਹ ਦੋ ਤ੍ਰੈ ਸਾਲ ਦੀ ਹੀ ਸੀ ਕਿ ਉਸ ਦੇ ਸੁਭਾ ਵਿਚੋਂ ਮਾਂ ਨੂੰ ਸੰਤਤਾਈ ਪ੍ਰਾਪਤ ਹੋਈ। ਮਾਂ ਨੇ ਉਸ ਦੀ ਅੱਲ 'ਸਾਧ' ਪਾ ਲਈ। ਜਦ ਭੀ ਉਸ ਨੂੰ ਬੁਲਾਣਾ, ਸਾਧ ਕਰਕੇ ਹੀ ਬੁਲਾਣਾ। ਇਸ ਬੀਬੀ ਦਾ ਮਾਮਾ ਭਾਈ ਸਰਦੂਲ ਸਿੰਘ ਡਰੋਲੀ ਇਕ ਬੜਾ ਪਹੁੰਚਿਆ ਹੋਇਆ ਜੋਗੀ ਸੀ। ਇਸ ਬੀਬੀ ਨੇ ਅਤਿਅੰਤ ਅਭਿਆਸ

---

ਉਸ ਦਾ ਅਸ਼ਰੇ ਅਸ਼ੀਰ ਭੀ ਨਹੀਂ ਲਿਖ ਸਕਿਆ । ਗਿਆਨੀ ਗੁਰਦਿਆਲ ਸਿੰਘ ਜੀ ਜੇਕਰ ਸੰਤਾਂ ਦੀ ਜੀਵਨ ਕਥਾ ਛੇੜ ਬੈਠਣ ਤਾਂ ਭਾਵੇਂ ਕਈ ਸਾਤੇ ਮੁਕਣ ਹੀ ਨਾ ਦੇਣ । ਗਿਆਨੀ ਗੁਰਬਚਨ ਸਿੰਘ ਜੀ ਨੇ ਸ੍ਰੀ ਸੰਤ ਜੀ ਦੀ ਕਥਾ ਵਾਲੀ ਜੋਤ ਤੋਂ ਆਪਣੀ ਜੋਤ ਇਸ ਕਦਰ ਜਗਾ ਲਈ ਹੈ ਕਿ ਇਨ੍ਹਾਂ ਦੇ ਕਥਾ ਅਨੁਭਵ ਦਾ ਹੀ ਹਿਸਾਬ ਨਹੀਂ। ਸ੍ਰੀ ਸੰਤ ਜੀ ਦੇ ਛੋਟੇ ਭਰਾਤਾ ਸੰਤ ਇੰਦਰ ਸਿੰਘ ਜੀ ਜੇਕਰ ਆਪਣੀ ਲਹਿਰ ਵਿਚ ਆ ਜਾਣ ਤਾਂ ਉਨ੍ਹਾਂ ਦੇ ਖਿਆਲਾਂ ਨੂੰ ਹੀ ਇਕ ਪੁਸਤਕ ਵਿਚ ਨਹੀਂ ਲਿਖਿਆ ਜਾ ਸਕਦਾ । ਇਸੇ ਤਰ੍ਹਾਂ ਸੰਤ ਭਾਈ ਹਜ਼ੂਰਾ ਸਿੰਘ ਜੀ ਕੁੱਸੇ ਵਾਲੇ ਹਨ । ਇਨ੍ਹਾਂ ਨੇ ਸੰਤਾਂ ਕੋਲੋਂ ਜੋ ਕਮਾਈ ਦਾ ਲਾਭ ਲਿਆ ਹੈ ਉਹ ਸਭ ਕੁਝ ਅਕਹਿ ਹੈ । ਇਤਨੇ ਅਭਿਆਸੀ ਤੇ ਨਾਮ ਦੇ ਰਸੀਏ ਹਨ ਕਿ ਮੈਂ ਕਹਾਂਗਾ ਕਿ ਸੰਤਾਂ ਦੀ ਸੰਗਤ ਤੋਂ ਅਸਲ ਤੱਤ ਇਨ੍ਹਾਂ ਵਿਰੋਲ ਲਿਆ ਹੈ। ਜੇਕਰ ਸ੍ਰੀ ਸੰਤ ਜੀ ਦੇ ਕੀਰਤਨ ਦੇ ਰਸ ਨੂੰ ਤੱਕਣਾ ਹੋਵੇ ਤਾਂ ਭਾਈ ਅਜਾਇਬ ਸਿੰਘ ਜੀ ਗਿਆਨੀ ਬੋਪਾਰਾਇ ਨੂੰ ਮਸਤੀ ਵਿਚ ਆ ਕੇ ਕੀਰਤਨ ਕਰਦਿਆਂ ਦੇਖੋ । ਇਨ੍ਹਾਂ ਆਪਣੇ ਵਡੇ ਭਰਾਤਾ ਨੂੰ ਜੈਤੋ ਵੇਲੇ ਸ਼ਹੀਦ ਕਰਵਾਇਆ। ਆਪ ਅਸਹਿ ਕਸ਼ਟ ਸਹਾਰੇ । ਕੁਰਬਾਨੀ ਦਾ ਪੁੰਜ ਸਿਖ ਜੇਕਰ ਮਸਤੀ ਵਿਚ ਆ ਕੇ ਕੀਰਤਨ ਕਰੇ ਤਾਂ ਫੇਰ ਕੀ ਕਿਹਾ ਜਾ ਸਕਦਾ ਹੈ ! ਇਕ ਹੋਰ, ਸੰਤਾਂ ਦੇ ਨਿਕਟਵਰਤੀ ਸੰਤ ਭਾਈ ਨਰੈਣ ਸਿੰਘ ਜੀ ਹਨ, ਜਿਨ੍ਹਾਂ ਦੇ ਚੇਹਰੇ ਤੋਂ ਹੀ ਭਗਤੀ ਸਹਿਤ ਗਿਆਨ ਟਪਕ ਰਿਹਾ ਹੈ । ਭਾਈ ਲਾਲ ਸਿੰਘ ਜੀ ਬਿਰੱਕਤ, ਭਾਈ ਹਰੀ ਸਿੰਘ ਜੀ ਰੋਡੇ, ਭਾਈ ਮਸਤਾਨ ਸਿੰਘ ਜੀ ਵੱਡੇ ਘਰ, ਭਾਈ ਬਿਸ਼ਨ ਸਿੰਘ ਜੀ ਲਧਾਈਕੇ, ਭਾਈ ਪ੍ਰੇਮ ਸਿੰਘ ਜੀ ਬੋਪਾਰਾਇ, ਭਾਈ ਗੁਰਦਿਆਲ ਸਿੰਘ ਜੀ ਡਰੋਲੀ ਆਦਿ ਸਿੰਘ ਅਜੇਹੇ ਹਨ, ਜਿਨ੍ਹਾਂ ਦੇ ਦਰਸ਼ਨ ਕਰਕੇ ਅੰਦਾਜ਼ਾ ਲਗ ਸਕਦਾ ਹੈ ਕਿ ਸੰਤ ਜੀ ਮਹਾਰਾਜ ਜੀ ਦੀ ਸੰਗਤ ਕਰਕੇ ਇਹ ਗੁਰਸਿਖ ਕਿਸ ਕਿਸ ਪਦਵੀ ਤਕ ਪਹੁੰਚ ਗਏ ਹਨ।

ਕੀਤਾ। ਇਸ ਬੀਬੀ ਦਾ ਜੀਵਨ ਇਕ ਅਲੌਕਿਕ ਜੀਵਨ ਹੈ। ਪੂਰੇ ੧੦੦ ਸਾਲ ਨਾਮ ਵਿਚ ਰਤੀ ਰਹੀ। ੧੫੫ ਬਰਸ ਦੀ ਉਮਰ ਵਿਚ ਸੁਆਸ ਛੱਡੇ। ਸ੍ਰੀ ਸੰਤ ਜੀ ਨੇ ਸ੍ਰੀ ਭੀਬੀ ਜੀ ਸੰਬੰਧੀ ਸੁਣਿਆ ਤਾਂ ਦਰਸ਼ਨਾਂ ਲਈ ਹਾਜ਼ਰ ਹੋਏ। ਮੈਂ ਨਿਕੇ ਹੁੰਦੇ ਤੋਂ ਹੀ ਬੀਬੀ ਜੀ ਦੀ ਸੇਵਾ ਕੀਤਾ ਕਰਦਾ ਸਾਂ। ਪਿੰਡ ਵਿਚ ਸਭ ਤੋਂ ਵਡੀ ਉਮਰ ਦੀ ਹੋਣ ਕਰਕੇ ਲੋਕੀ ਉਸ ਨੂੰ ਭੂਆ ਜੀ ਕਹਿੰਦੇ ਸਨ। ਸੰਤ ਜਦ ਬੀਬੀ ਜੀ ਦੀ ਸੇਵਾ ਵਿਚ ਹਾਜ਼ਰ ਹੋਏ ਤਾਂ ਬੀਬੀ ਨੇ ਬੜੇ ਆਦਰ ਨਾਲ ਸੰਤਾਂ ਦਾ ਸਵਾਗਤ ਕੀਤਾ। ਮੈਂ ਕਿਹਾ, ਬੀਬੀ ਜੀ ਇਹ ਭਿੰਡਰਾਂ ਵਾਲੇ ਗਿਆਨੀ ਜੀ ਹਨ। ਬੀਬੀ ਜੀ ਨੇ ਅਗੋਂ ਕਿਹਾ ਕਿ ਮੈਂ ਇਨ੍ਹਾਂ ਨੂੰ ਇਨ੍ਹਾਂ ਤੋਂ ਭੀ ਅਗੋਂ ਦੀ ਜਾਣਦੀ ਹਾਂ। ਇਹ ਮਹਾਂ ਗਿਆਨੀ ਜੀ ਹਨ। ਇਹ ਪੂਰਨ ਸੰਤ ਹਨ। ਇਸੇ ਤਰ੍ਹਾਂ ਫੇਰ ਉਨ੍ਹਾਂ ਕਈ ਗੂੜ੍ਹ ਵਿਚਾਰਾਂ ਕੀਤੀਆਂ ਜਿਹੜੀਆਂ ਨਾ ਮੈਨੂੰ ਯਾਦ ਹਨ ਤੇ ਨਾ ਹੀ ਉਸ ਵੇਲੇ ਕੋਈ ਉਨ੍ਹਾਂ ਦੀ ਸੋਝੀ ਆਈ ਸੀ।

(੨) ਇਕ ਹੋਰ ਇਸੇ ਤਰ੍ਹਾਂ ਪਹੁੰਚੀ ਹੋਈ ਬੀਬੀ ਕੋਟਲੇ ਰਾਏ ਦੇ ਸਮਾਧ ਭਾਈ ਦੇ ਲਾਗੇ ਪਿੰਡ ਵਿਚ ਸੀ। ਇਸ ਬੀਬੀ ਦਾ ਨਾਮ ਤਾਬ ਕੌਰ ਸੀ। ਇਸ ਬੀਬੀ ਨੇ ਵਿਆਹ ਵੀ ਕਰਾਇਆ, ਸਹੁਰੇ ਘਰ ਆ ਕੇ ਵੱਸਣ ਰੱਸਣ ਲਗੀ। ਪਰੰਤੂ ਗੁਰਸਿਖੀ ਰਹੁ ਰੀਤ ਵਿਚ ਪਹਿਲਾਂ ਤੋਂ ਹੀ ਰਹਿੰਦੀ ਸੀ, ਗ੍ਰਿਹਸਤ ਵਿਚ ਪ੍ਰਵਿਰਤ ਹੋਇਆਂ ਇਸ ਬੀਬੀ ਨੂੰ ਰੱਬ ਨੇ ਦੋ-ਬਾਲਕ-ਇਕ ਲੜਕਾ ਤੇ ਇਕ ਲੜਕੀ, ਬਖਸ਼ੇ। ਜਦ ਛੋਟਾ ਬੱਚਾ ਜ਼ਰਾ ਸੁਰਤ ਸੰਭਲ ਬੈਠਾ ਤਾਂ ਬੀਬੀ ਜੀ ਨੇ ਆਪਣੇ ਪਤੀ ਜੀ ਨੂੰ ਕਿਹਾ ਕਿ "ਸਿਰਤਾਜ ਜੀਓ ! ਗੁਰੂ ਹੁਕਮ ਅਨੁਸਾਰ ਮੈਂ ਤੁਹਾਡੀ ਦਾਸੀ ਥਾਪੀ ਗਈ ਸਾਂ ਤੇ ਦਾਸੀ ਹਾਂ ਤੇ ਰਹਾਂਗੀ, ਪਰੰਤੂ ਹੁਣ ਤੁਹਾਡੀ ਆਗਿਆ ਅਨੁਸਾਰ ਰੱਬ ਕੰਤ ਵਰਨ ਦੇ ਯੋਗ ਭੀ ਆਪਣੇ ਆਪ ਨੂੰ ਬਣਾਣਾ ਚਾਹਨੀ ਹਾਂ।" ਉਸ ਦਿਨ ਤੋਂ ਘਰ ਦੀ ਕੋਠੜੀ ਵਿਚ ਬੈਠ ਗਈ ਤੇ ਅਤਿਅੰਤ ਸਿਮਰਨ ਤੇ ਨਾਮ ਅਭਿਆਸ ਕੀਤਾ। ੪੫ ਸਾਲ ਦੀ ਉਮਰ ਵਿਚ ਸੁਆਸ ਛੱਡੇ, ਤਦ ਤਕ ਉਹ ਚੁਬਾਰਾ ਨਾ ਛਡਿਆ। ਕਿਸੇ ਆਏ ਗਏ ਨਾਲ ਗੱਲ ਬਾਤ ਨਹੀਂ ਸਨ ਕਰਦੇ। ਸੰਤਾਂ ਨੇ ਭੀ ਉਨ੍ਹਾਂ ਦੀ ਮਹਿਮਾ ਸੁਣੀ ਤੇ ਦਰਸ਼ਨਾਂ ਲਈ ਕੋਟਲੇ ਪਹੁੰਚੇ। ਮੈਂ ਉਸ ਬੀਬੀ ਦੀ ਸੇਵਾ ਵਿਚ ਭੀ ਕਈ ਵਾਰੀ ਹਾਜ਼ਰ ਹੋਇਆ ਕਰਦਾ ਸਾਂ। ਸੰਤਾਂ ਦਾ ਆਉਣਾ ਸੁਣ ਕੇ ਬੀਬੀ ਜੀ ਨੇ ਆਸਣ ਦੇ ਕੋਲ ਹੀ ਸੰਤਾਂ ਲਈ ਭੀ ਇਕ ਆਸਣ ਵਿਛਾ ਛਡਿਆ। ਸੰਤਾਂ ਚੁਬਾਰੇ ਵਿਚ ਆਉਂਦਿਆਂ ਹੀ ਫ਼ਤਹਿ ਬੁਲਾਈ

ਤੇ ਇਸ਼ਾਰਾ ਕਰਕੇ ਆਸਣ ਦੇ ਚੁਕੇ ਜਾਣ ਲਈ ਕਿਹਾ। ਮੈਂ ਸੰਤਾਂ ਵਾਲਾ ਆਸਣ ਚੁਕ ਛਡਿਆ। ਸੰਤ ਭੁੰਜੇ ਹੀ ਬੈਠ ਗਏ ਤਾਂ ਬੀਬੀ ਝਟ ਪਟ ਆਪਣਾ ਆਸਣ ਛੱਡ ਕੇ ਸੰਤਾਂ ਦੇ ਪਾਸ ਭੁੰਜੇ ਹੀ ਆ ਬੈਠੀ। ਕਈ ਨਾਮ ਅਭਿਆਸ ਦੇ ਬਚਨ ਹੁੰਦੇ ਰਹੇ। ਮੈਨੂੰ ਇਨ੍ਹਾਂ 'ਤੋਂ ਹੀ ਸੰਤਾਂ ਦੀ ਉਚਤਾਈ ਦਾ ਪਤਾ ਲਗਾ ਤਾਂ ਮੈਂ ਸੰਤਾਂ ਦਾ ਲੜ ਹੀ ਫੜ ਲਿਆ। ਸੰਤਾਂ ਨੇ ਮੈਨੂੰ ਕਈ ਵਾਰੀ ਕਿਹਾ ਕਿ ਤੂੰ ਕੋਈ ਇੱਛਾ ਦੱਸ। ਮੈਂ ਆਖਿਰ ਸਿੰਘਾਂ ਦੇ ਬੈਠਿਆਂ ਹੀ ਇਕ ਦਿਨ ਕਹਿ ਦਿਤਾ ਕਿ ਮੇਰੀ ਇਕੋ ਇੱਛਾ ਹੈ ਕਿ ਤੁਸੀਂ ਮੇਰੇ ਅੰਤ ਸਮੇਂ ਮੇਰੇ ਕੋਲ ਹੋਵੋ। ਸੰਤਾਂ ਕਿਹਾ ਕਿ ਸੂਖਮ ਤੌਰ 'ਤੇ ਕਿ ਸਥੂਲ ਰੂਪ ਵਿਚ? ਮੈਂ ਕਿਹਾ, ਜਿਸ ਤਰ੍ਹਾਂ ਹੁਣ ਹੋ। ਸੰਤਾਂ ਬਚਨ ਕੀਤਾ ਕਿ ਇਹ ਅਸੰਭਵ ਹੈ। ਇਸ ਦੇਹੀ ਦਾ ਤਿਆਗ ਤੇਰੇ ਦੇਹਾਂਤ ਤੋਂ ਬਹੁਤ ਅਗੋਂ ਹੋ ਜਾਣਾ ਹੈ। ਨਾਲ ਇਹ ਭੀ ਰਮਜ਼ ਮਾਰੀ ਕਿ ਛਿਆਸੀਆ ਸੰਮਤ ਨਾ ਭੁੱਲੀਂ। ਮੈਨੂੰ ਹੁਣ ਪਤਾ ਲਗਦਾ ਹੈ ਕਿ ਉਨ੍ਹਾਂ ਇਹ ਕਿਉਂ ਇਸ਼ਾਰਾ ਕੀਤਾ ਸੀ। ਸੰ: ੧੯੮੬ ਵਿਚ ਹੀ ਉਨ੍ਹਾਂ ਦੇਹ ਤਿਆਗੀ।

੬. ਭਾਈ ਪ੍ਰੇਮ ਸਿੰਘ ਜੀ ਬੋਪਾਰਾਇ ਨੇ ਕਿਹਾ, ਜਿਸ ਦਾ ਭੀ ਸੰਤਾਂ ਨਾਲ ਵਾਹ ਪਿਆ ਉਹ ਸੰਤਾਂ ਦਾ ਹੋ ਗਿਆ ਤੇ ਸੰਤ ਉਸ ਦੇ ਹੋ ਗਏ। ਸੰਤ ਬੜੇ ਉਚੇ ਮਹਾਤਮਾ ਸਨ। ਕਿਸੇ ਸੇਵਾ ਦੇ ਅਰੰਭ ਕਰਨ ਵੇਲੇ ਉਹ ਲੋਕਾਂ ਨੂੰ ਨਹੀਂ ਸਨ ਉਡੀਕਦੇ। ਹਾੜ ਦਾ ਕਰੜਾ ਦੁਪਹਿਰਾ ਸੀ। ਸੰਤ ਬਾਹਰ ਕੁਟੀਆ ਵਿਚ ਬੈਠੇ ਸਨ। ਇਕ ਸਿੰਘ ਨੂੰ ਭੇਜ ਕੇ ਮੈਨੂੰ ਬੁਲਾ ਲਿਆ। ਇਕ ਸੰਤ ਤੇ ਦੋ ਅਸੀਂ ਹੋ ਗਏ। ਸੰਤ ਕਹਿੰਦੇ : ਦੋ ਸਿੰਘ ਹੋਰ ਚਾਹੀਦੇ ਹਨ। ਤਿੱਖੜ ਦੁਪਹਿਰੇ ਕੋਈ ਚਿੜੀ ਪਰਿੰਦਾ ਨਹੀਂ ਸੀ ਲਭਦਾ। ਅਚਾਨਕ ਇਕ ਕਪਾਹ ਨੂੰ ਪਾਣੀ ਲਾਉਣ ਵਾਲਾ ਉਧਰ ਨੂੰ ਆ ਗਿਆ। ਦੂਰੋਂ ਇਕ ਸਿੰਘ ਪਾਂਧੀ ਡਿੱਠਾ। ਘਰੋਂ ਰੁੱਸ ਕੇ ਆਇਆ ਸੀ। ਸੰਤਾਂ ਕਿਹਾ : ਪ੍ਰੇਮੀਆਂ ! ਕਿਧਰ ਨੂੰ ਤਿਆਰੇ ਹਨ ? ਸਿੰਘ ਨੇ ਕਿਹਾ : ਮਹਾਰਾਜ ਤੁਹਾਡੀ ਸੇਵਾ ਲਈ ਹੀ ਆਇਆ ਹਾਂ। ਸੰਤਾਂ ਕਿਹਾ : ਜੀ ਆਏ ਨੂੰ, ਆ ਫੇਰ। ਪੰਜਾਂ ਨੇ ਅਰਦਾਸਾ ਸੋਧਿਆ। ਸਿਰ ਉਪਰ ਮੰਡਾਸੇ ਮਾਰ ਕਹੀਆਂ ਮੋਢਿਆਂ ਉਤੇ ਧਰ ਕੇ ਕੜਕਦੀ ਧੁਪ ਵਿਚ ਹੀ ਰੋੜ ਕੱਢਣ ਟੁਰ ਪਏ। ਪਿੰਡ ਦੇ ਵਿਚ ਦੀ ਲੰਘੇ। ਸਾਰੇ ਨਗਰ ਨਿਵਾਸੀ ਪਿਛੇ ਹੋ ਗਏ। ਇਕੋ ਦਿਨ ਵਿਚ ਹੀ ਹਜ਼ਾਰਾਂ ਮਣ ਰੋੜ ਕੱਢ ਲਏ। ਸੰਤ ਇਸ ਤਰ੍ਹਾਂ ਕੰਮ ਕੀਤਾ ਕਰਦੇ ਸਨ।

ਤਖਤੂ ਪੁਰੇ ਸ੍ਰੀ ਨਾਨਕਸਰ ਗਏ। ਦੇਖਿਆ ਕਿ ਕਾਰ ਸੇਵਾ ਹੋਣੀ ਚਾਹੀਦੀ ਹੈ। ਸਰੋਵਰ ਖਸਤਾ ਹਾਲਤ ਵਿਚ ਹੈ। ਦੋ ਤਿੰਨ ਸਿੰਘ ਤਾਂ ਨਗਰ ਵਾਲਿਆਂ ਨਾਲ ਸਲਾਹ ਕਰਨ ਗਏ। ਸੰਤਾਂ ਨੇ ਪਿਛੋਂ ਪੰਜ ਸਿੰਘਾਂ ਨਾਲ ਰਲ ਕੇ ਅਰਦਾਸਾ ਸੋਧਿਆ ਤੇ ਚੜ੍ਹਦੇ ਵਲ ਦੀ ਬਾਹੀ ਤੋਂ ਜਿਥੇ ਇਕ ਟਿੱਬਾ ਬੱਝਿਆ ਪਿਆ ਸੀ ਕਹੀ ਕੜਾਹੀ ਫੜ ਕੇ ਕਾਰ ਕੱਢਣ ਲਗ ਪਏ। ਸ਼ਾਮ ਤਕ ਆਸੇ ਪਾਸੇ ਦੇ ਨੱਗਰਾਂ ਦੇ ਹਜ਼ਾਰਾਂ ਆਦਮੀ ਇਕੱਠੇ ਹੋ ਗਏ। ਸਭ ਸੰਗਤਾਂ ਦੁਧ ਖੰਡ ਲੈ ਕੇ ਆਉਣ, ਇਥੇ ਆ ਕੇ ਸ਼ਰਬਤ ਕਰਕੇ ਪੀ ਲਿਆ ਕਰਨ। ਇਸੇ ਤਰ੍ਹਾਂ ਪਰਸ਼ਾਦੇ ਦਾ ਬੰਦੋਬਸਤ ਕਰ ਲਿਆ ਕਰਨ। ਦਿਨਾਂ ਵਿਚ ਹੀ ਸਾਰੀ ਸੇਵਾ ਹੋ ਗਈ। ਹਜ਼ਾਰਾਂ ਮਣ ਚੂਨਾ ਵਡੇ ੨ ਹੌਜ਼ਾਂ ਵਿਚ ਪਿਆ ਹੋਇਆ ਕਰੇ। ਵਿਚ ਵੜ ਕੇ ਲੱਤ ਲਾਉਣ ਤੋਂ ਹਰ ਕੋਈ ਸੰਕੋਚੇ। ਸੰਤ ਜੀ ਮਹਾਰਾਜ ਅੱਧੀ ਰਾਤ ਨੂੰ ਜਦੋਂ ਸਭ ਸੁੱਤੇ ਪਏ ਹੋਇਆ ਕਰਨ, ਮੈਨੂੰ ਟੁੰਬ ਕੇ ਜਗਾ ਲਿਆ ਕਰਨ। ਅਸੀਂ ਫੇਰ ਦੋਨੋਂ ਜਣੇ ਲੋਕਾਂ ਦੇ ਸੁੱਤਿਆਂ ਉਠਦਿਆਂ ਤਕ ਸੈਂਕੜੇ ਮਣ ਚੂਨਾ ਠੀਕ ਰਲਾ ਦਿੰਦੇ। ਸੰਤਾਂ ਦੀਆਂ ਲੱਤਾਂ ਚੂਨੇ ਨਾਲ ਵੱਢੀਆਂ ਗਈਆਂ, ਪਰੰਤੂ ਹਰ ਰੋਜ ਓਹ ਇਸੇ ਤਰ੍ਹਾਂ ਹੀ ਕਰਦੇ। ਲੋਕਾਂ ਨੂੰ ਹੈਰਾਨੀ ਹੀ ਰਿਹਾ ਕਰੇ ਕਿ ਇਹ ਕੌਣ ਕਰ ਜਾਂਦਾ ਹੈ। ਇਸ ਤਰ੍ਹਾਂ ਹੀ ਬੋਪਾਰਾਇ ਗੁਰਦੁਆਰਾ ਸਚ ਖੰਡ ਦੀ ਸੇਵਾ ਕੀਤਾ ਕਰਦੇ ਸਨ।

ਸੰਤ ਪ੍ਰੇਮ ਦੇ ਭੁਖੇ ਸਨ। ਕਿਸੇ ਧਨ ਦੌਲਤ ਦੇ ਦਬਾ ਵਿਚ ਨਹੀਂ ਸਨ ਆਉਂਦੇ। ਇਕ ਵਾਰੀ ਮੋਹੀ ਦੇ ਕਿਸੇ ਗ਼ਰੀਬ ਸਿੰਘ ਨੇ ਮੇਰੇ ਕੋਲ ਇਛਾ ਪ੍ਰਗਟ ਕੀਤੀ ਕਿ ਜੇਕਰ ਸੰਤ ਜੀ ਚਰਨ ਪਾਉਣ ਤਾਂ ਬੀਬੀ ਦਾ ਅਨੰਦ ਫਲਾਨੇ ਫਲਾਨੇ ਦਿਨ ਰਖ ਦੇਈਏ। ਮੈਂ ਕਿਹਾ, ਮੈਂ ਇਹ ਕਰਵਾ ਦਿਆਂਗਾ। ਉਸ ਨੂੰ ਯਕੀਨ ਨਾ ਆਵੇ। ਉਸੇ ਦਿਨ ਹੀ ਇਕ ਨਗਰ ਦੇ ਵਡੇ ਵਡੇ ਸਰਦਾਰ ਰਲ ਕੇ ਉਹੋ ਤਰੀਕ ਬੰਨ੍ਹਣ ਆਏ। ਮੈਂ ਹੱਥ ਜੋੜ ਕੇ ਖਲੋ ਗਿਆ। ਮਹਾਰਾਜ ਤੁਹਾਡੇ ਵਲੋਂ ਮੈਂ ਈਹੋ ਤਰੀਕ ਅਗੇ ਇਕ ਸਿੰਘ ਨੂੰ ਕਹਿ ਚੁਕਾ ਹਾਂ। ਸੰਤਾਂ ਸਰਦਾਰਾਂ ਨੂੰ ਕਿਹਾ, ਪ੍ਰੇਮੀਓ, ਇਸ ਪ੍ਰੇਮੀ ਦਾ ਹੁਕਮ ਪਹਿਲਾਂ ਮੰਨਿਆ ਜਾਵੇਗਾ। ਤੁਸੀਂ ਕੋਈ ਹੋਰ ਤਰੀਕ ਰੱਖ ਲਓ। ਇਸੇ ਤਰ੍ਹਾਂ ਹੋਇਆ। ਸੁ ਸੰਤ ਜੀ ਮਹਾਰਾਜ ਤਾਂ ਪ੍ਰੇਮ ਦੇ ਭੁੱਖੇ ਸਨ।

੭. ਸੰਤ ਭਾਈ ਹਜ਼ੂਰਾ ਸਿੰਘ ਜੀ ਸੰਤਾਂ ਦੇ ਚੰਗੇ ਨਿਕਟਵਰਤੀ ਤੇ ਕਮਾਈ ਵਾਲੇ ਗੁਰਸਿਖ ਹਨ। ਉਨ੍ਹਾਂ ਨਾਲ ਇਕਾਂਤ ਵਿਚ ਮੈਂ ਥੋੜੀ ਹੀ ਵਿਚਾਰ ਕਰ

ਸਕਿਆ ਹਾਂ। ਬੜੀ ਲਾਭਦਾਇਕ ਵਿਚਾਰ ਸੀ। ਉਨ੍ਹਾਂ ਵਲੋਂ ਕਈ ਗੱਲਾਂ ਤਾਂ ਲਿਖਣ ਦੀ ਆਗਿਆ ਹੀ ਨਹੀਂ, ਕੇਵਲ ਦੋ ਤ੍ਰੈ ਵਿਚਾਰਾਂ ਜੋ ਉਨ੍ਹਾਂ ਸੰਤਾਂ ਤੋਂ ਸੁਣੀਆਂ ਸਨ ਲਿਖੀਆਂ ਜਾਂਦੀਆਂ ਹਨ।

ਕੀ ਕਾਰਣ ਹੈ ਕਿ ਅੱਜ ਕੱਲ ਓਤਨੇ ਆਦਰਸ਼ਕ ਗ੍ਰਹਿਸਥੀ ਸੰਤ ਤੇ ਬ੍ਰਹਮ-ਗਿਆਨੀ ਨਹੀਂ ਹਨ ਜਿਤਨੇ ਸਤਿਗੁਰੂ ਦੇ ਆਪਣੇ ਸਮੇਂ ਸਨ ਜਾਂ ਅੱਜ ਤੋਂ ਪਹਿਲਾਂ ਸਨ ?

(੧) ਗ੍ਰਹਿਸਥੀ ਸਿਖ ਆਚਰਣ ਵਿਚ ਗਿਰ ਗਏ ਹਨ। ਨਾਮ ਅਭਿਆਸ, ਪਰਮਾਰਥਕ ਤੇ ਵਿਵਹਾਰਕ ਹਰ ਤਰ੍ਹਾਂ ਦੀ ਤਰੱਕੀ ਲਈ ਅਸੀਂ ਆਪਣੇ ਆਪ ਵਿਚ ਬਲ ਪੈਦਾ ਨਹੀਂ ਕਰਦੇ। ਮਾਨਸਿਕ ਬਲ, ਆਤਮਿਕ ਤੇ ਸਰੀਰਕ ਬਲ ਸਾਰਿਆਂ ਦਾ ਬੀਜ ਬੀਰਜ-ਰਖਸ਼ਾ ਹੈ। ਅਜ ਕਲ ਦੇ ਗ੍ਰਹਿਸਥੀ ਔਲਾਦ ਦੀ ਖਾਤਰ ਇਸਤ੍ਰੀ ਦਾ ਸੰਗ ਨਹੀਂ ਕਰਦੇ ਸਗੋਂ ਵਿਸ਼ੇ ਵਾਸ਼ਨਾ ਵਿਚ ਕਰਦੇ ਹਨ। ਔਲਾਦ ਦੀ ਖਾਤਰ ਮਰਦ ਇਸਤ੍ਰੀ ਦੇ ਸੰਗ ਦਾ ਨਮੂਨਾ ਸਾਨੂੰ ਪਸ਼ੂਆਂ—ਗਾਵਾਂ ਮੱਝਾਂ ਤੋਂ ਸਿਖਣਾ ਚਾਹੀਦਾ ਹੈ। ਸਾਡੇ ਵਿਚ ਕੁਝ ਵਿਸ਼ੇਸ਼ਤਾ ਹੈ। ਰੱਬ ਨੇ ਸਾਨੂੰ ਅਕਲ ਦਿਤੀ ਹੈ। ਇਸ ਅਕਲ ਦੇ ਆਸਰੇ ਅਸੀਂ ਕੇਵਲ ਉਤਨਾ ਹੀ ਸੰਗ ਕਰੀਏ ਜਿਤਨੀ ਔਲਾਦ ਦੀ ਰੱਬ ਕੋਲੋਂ ਸਾਨੂੰ ਲੋੜ ਹੈ। ਇਹ ਲੋੜ ਘਰ ਦੇ ਸਾਰੇ ਹਾਲਤ ਨੂੰ ਮੁਖ ਰਖ ਕੇ ਕਾਇਮ ਕਰਨੀ ਚਾਹੀਦੀ ਹੈ। ਇਸ ਤਰ੍ਹਾਂ ਨਾਲ ਕੀਤਾ ਜਾਵੇ ਤਾਂ ਗ੍ਰਹਿਸਥੀਆਂ ਵਿਚ ਕਦੀ ਗਿਰਾਵਟ ਆ ਹੀ ਨਹੀਂ ਸਕਦੀ।

(੨) ਅਜ ਕਲ ਸਾਡੇ ਵਿਚ ਸੰਤ ਭੀ ਹਨ। ਐਵੇਂ ਨਾਮ ਨਾਮ ਪੁਕਾਰ ਰਹੇ ਹਨ। ਅਮਲੀ ਜੀਵਨ ਉਡ ਗਿਆ ਹੈ। ਜਿਵੇਂ ਕੋਈ ਆਦਮੀ ਕਹੇ ਕਿ ਮੈਂ ਜੁਗਰਾਫ਼ੀਏ ਤੋਂ ਪੜ੍ਹ ਲਿਆ ਹੈ ਕਿ ਅੰਮ੍ਰਿਤਸਰ ਕਿਸ ਤਰ੍ਹਾਂ ਦਾ ਸ਼ਹਿਰ ਹੈ। ਨਕਸ਼ੇ ਉਤੇ ਵੇਖ ਲਿਆ ਹੈ ਕਿ ਕਿਥੇ ਹੈ, ਬਹੁਤੇ ਸੰਤ ਅਜੇਹੇ ਹੀ ਹਨ। ਉਹ ਸਿਰਫ ਅਕਲੀ ਸੰਤ ਹਨ। ਇਹ ਅਸਲ ਵਿਚ ਬੱਧ ਜਗਿਆਸੂ ਹਨ। ਜੇਹੜੇ ਮੂੰਹੋਂ ਕਹਿਣਾ ਜਾਂ ਸਮਝ ਲੈਣਾ ਹੀ ਕਾਫੀ ਸਮਝਦੇ ਹਨ।

੮. ਗਿਆਨੀ ਨੱਥਾ ਸਿੰਘ ਜੀ ਡੀ. ਬੀ. ਸਕੂਲ ਬੁਟਰ ਨੇ ਕੁਝ ਹਾਲ ਲਿਖੇ ਸਨ, ਉਹਨਾਂ ਦਾ ਸਾਰ ਇਹ ਹੈ:—

ਦੌਧਰ ਜ਼ਿਲਾ ਫ਼ੀਰੋਜ਼ਪੁਰ ਵਿਚ ਸੰਤ ਧਰਮ ਸਿੰਘ ਜੀ ਬੜੇ ਵਿਦਵਾਨ ਪੁਰਸ਼ ਹਨ। ਇਨ੍ਹਾਂ ਦਾ ਸ੍ਰੀ ਸੰਤ ਜੀ ਨਾਲ ਬੜਾ ਪ੍ਰੇਮ ਸੀ। ਜਦ ਸੰਤ ਪਹਿਲੋਂ ਪਹਿਲ ਮੁਰਾਲੇ ਗਏ ਤਾਂ ਉਥੇ ਜਾ ਕੇ ਉਨ੍ਹਾਂ ਸੰਤ ਧਰਮ ਸਿੰਘ ਜੀ ਨੂੰ ਪੰਜਾਂ ਪਉੜੀਆਂ ਦੇ ਅਰਥ ਲਿਖੇ। ਏਸ ਤਰ੍ਹਾਂ ਕਈ ਵਾਰੀ ਚਿਠੀਆਂ ਆਈਆਂ ਗਈਆਂ ਪਰੰਤੂ ਸ਼ੋਕ ਹੈ ਕਿ ਉਹ ਸਭ ਗੁੰਮ ਹੋ ਗਈਆਂ ਹਨ। ਸੰਤ ਧਰਮ ਸਿੰਘ ਜੀ ਨੂੰ ਉਹ ਮੁਰਾਲੇ ਆਉਣ ਲਈ ਬੜਾ ਪ੍ਰੇਰਦੇ ਰਹੇ। ਪਰ ਇਹ ਅਗੋਂ ਇਹ ਲਿਖਿਆ ਕਰਨ ਕਿ ਤੁਸੀਂ ਆਪ ਆ ਕੇ ਸੰਤਾਂ ਕੋਲੋਂ ਆਗਿਆ ਦੁਆ ਕੇ ਲੈ ਜਾਵੋ।

ਜਿਨ੍ਹਾਂ ਸੰਤਾਂ ਪਾਸੋਂ ਧਰਮ ਸਿੰਘ ਹੁਰੀਂ ਆਗਿਆ ਲੈਣੀ ਚਾਹੁੰਦੇ ਸਨ ਉਹ ਮਹਾਤਮਾ ਸ੍ਰੀ ਮਾਨ ਸੰਤ ਮੰਗਲ ਸਿੰਘ ਜੀ ਮਹੰਤ ਦੌਧਰ ਵਾਲੇ ਹਨ। ਇਸ ਵੇਲੇ ਬਿਰਧ ਹਨ। ਪਰ ਇਨ੍ਹਾਂ ਦੀ ਸੇਵਾ ਭੀ ਸੋਨੇ ਦੇ ਅੱਖਰਾਂ ਵਿਚ ਲਿਖਣ ਵਾਲੀ ਹੈ। ਬੜੀ ਨਿਰਮਾਨਤਾ ਤੇ ਪ੍ਰੇਮ ਨਾਲ ਇਹ ਛੋਟੇ ਛੋਟੇ ਸੂਰਮੇ ਬਾਲਕਾਂ ਨੂੰ ਦੂਰੋਂ ੨ ਇਕੱਠਾ ਕਰਕੇ ਪਾਲਦੇ ਹਨ। ਨੇਤਰ ਹੀਨ ਬੱਚਿਆਂ ਦੀ ਪੰਜਾਬ ਵਿਚ ਹੋਰ ਕਿਤੇ ਅਜੇਹੀ ਸੇਵਾ ਨਹੀਂ ਹੋ ਰਹੀ। ਆਪਣੇ ਹੱਥੀਂ ਆਪ ਕਪੜੇ ਧੋਂਦੇ ਹਨ। ਉਹਨਾਂ ਦਾ ਗੰਦ ਮੰਦ ਸਭ ਧੋ ਕੇ ਪਾਲਦੇ ਹਨ। ਫੇਰ ਰਾਗ ਵਿਚ ਪ੍ਰਬੀਨ ਕਰਕੇ ਰੋਜ਼ੀ ਕਮਾਣ ਜੋਗੇ ਤੇ ਗੁਰਸਿਖੀ ਦੇ ਪ੍ਰਚਾਰਕ ਬਣਾ ਕੇ ਭੇਜਦੇ ਹਨ। ਸੰਤਾਂ ਦਾ ਧੰਨ ਜਨਮ ਹੈ।

ਖੈਰ, ਸ੍ਰੀ ਸੰਤ ਜੀ ਮੁਰਾਲਿਓਂ ਆਪ ਨਾ ਆਏ। ਇਕ ਵਾਰੀ ਚਿੱਠੀ ਵਿਚ ਧਰਮ ਸਿੰਘ ਹੁਰਾਂ ਨੂੰ ਇਹ ਦੋਹਾ ਲਿਖਿਆ :—

ਅਸ *ਚਰਨ ਅਰ ਮੀਨ **ਗ੍ਰਾਹ, ਮਿਲਨ ਨ ਦੇਵੇ ਮੀਤ।
ਧਰਮ ਸਿੰਘ ਤੁਝ ਮਿਲਨ ਕੋ, ਚਾਹਤ ਹੈ ਮਮ ਚੀਤ।

ਇਨ੍ਹਾਂ ਭੀ ਅਗੋਂ ਸੁੰਦਰ ਕਵਿਤਾਵਾਂ ਲਿਖੀਆਂ। ਇਨ੍ਹਾਂ ਦੇ ਸਾਥੀ ਸੰਤਾਂ ਦੇ ਭਾਈ ਸੰਤ ਇੰਦਰ ਸਿੰਘ ਜੀ, ਇਕ ਪਰਮ ਹੰਸ ਤੇ ਬੱਧਣੀ ਵਾਲੇ ਸੰਤ ਮੰਗਲ ਸਿੰਘ ਜੀ ਹਨ। ਬੱਧਣੀ ਵਾਲੇ ਅਸਥਾਨ ਵਿਚ ਤਾਂ ਸੰਤਾਂ ਪੂਰੀ ਕਥਾ ਕੀਤੀ ਸੀ। ਏਧਰ ਭੀ ਕਈ ਵਾਰੀ ਸੰਤ ਕਥਾ ਕਰਦੇ ਰਹੇ ਹਨ।

*ਘੋੜੇ ਦਾ ਖਾਣਾ, ਦਾਣਾ ।

**ਮੀਨ ਗਹਿ ਪਾਣੀ । ਦਾਣਾ, ਪਾਣੀ।

# APPENDIX

# ਅੰਤਿਕਾ

## ਸ੍ਰੀ ਮਾਨ ਸੰਤ ਭਾਗ ਸਿੰਘ ਜੀ

ਦੁਆਬੇ ਵਿਚ ਸੁਲਤਾਨ ਪੁਰ ਤੋਂ ਦੱਖਣ-ਪੱਛੋਂ ਦੀ ਗੁੱਠੇ ਪਿੰਡ ਗਿੱਦੜ ਵਿੰਡੀ ਵਿਚ ਇਹ ਮਹਾਂਪੁਰਖ ਭਾਈ ਜਵਾਹਰ ਸਿੰਘ ਦੇ ਘਰ ਮਾਤਾ ਦੇਵਾਂ ਦੀ ਕੁਖੋਂ ੭ ਮੱਘਰ ੧੯੩੧ ਬਿਕ੍ਰਮੀ ਦਿਨ ਵੀਰਵਾਰ ਪਹਿਰ ਦਿਨ ਚੜ੍ਹੇ ਜਨਮੇ ਸਨ। ਅਜੇ ਬਾਲ ਹੀ ਸਨ ਕਿ ਮਾਤਾ ਪਿਤਾ ਗੁਜ਼ਰ ਗਏ ਸਨ। ਨਾਨਕੇ ਘਰ ਆ ਕੇ ਨਵੇਂ ਠੱਟੇ ਵਿਚ ਪਲੇ। ਸੰਮਤ ੧੯੪੦ ਤੋਂ ੪੫ ਤਕ ਤਕਰੀਬਨ ਪੰਜ ਸਾਲ ਸ੍ਰੀ ਅੰਮ੍ਰਿਤਸਰ ਪੁਲਸ ਵਿਚ ਨੌਕਰੀ ਭੀ ਕੀਤੀ। ਨੌਕਰੀ ਛੱਡ ਕੇ ਫੇਰ ਨਾਨਕੀਂ ਆ ਗਏ। ਉਥੇ ਸੰਤ ਬਾਬਾ ਖੜਗ ਸਿੰਘ ਜੀ ਦੇ ਸਤਿਸੰਗ ਕਰਕੇ ਬਹੁਤ ਉਪਰਾਮ ਹੋ ਗਏ। ਗੁਰਦੁਆਰੇ ਹੀ ਰਿਹਾ ਕਰਨ। ਉਥੇ ਹੀ ਅੰਮ੍ਰਿਤ ਪਾਨ ਕੀਤਾ। ਲੰਗਰ ਦੀ ਬੜੀ ਅਤੁੱਟ ਸੇਵਾ ਕੀਤੀ। ਹੱਥੀਂ ਆਵੇ ਪਕਾ ੨ ਗੁਰਦੁਆਰਾ ਬਣਾਇਆ, ਖੂਹ ਲੁਆਇਆ। ਬਾਬੇ ਹੁਰਾਂ ਵਾਲੇ ਗੁਰਦੁਆਰੇ ਦੀ ਮਹੰਤੀ ਭੀ ਬਾਬਾ ਜੀ ਨੇ ਇਨ੍ਹਾਂ ਨੂੰ ਹੀ ਸੌਂਪ ਦਿਤੀ।

ਇਕ ਦਿਨ ਇਕ ਸਾਧੂ ਗੁਰਦੁਆਰੇ ਦੀ ਊਠਣੀ ਨਾਲ ਖਰਾਸ ਉਤੇ ਆਟਾ ਪੀਂਹਦਾ ਸੀ। ਪਿੰਡ ਦੇ ਨੰਬਰਦਾਰ ਨੇ ਆ ਕੇ ਊਠਣੀ ਵਾਂਹਡੇ ਜਾਣ ਲਈ ਮੰਗੀ। ਸਾਧੂ ਨੇ ਕਿਹਾ, ਡੇਰੇ ਦੀ ਸ਼ੈ ਨਿਜ ਦੇ ਕੰਮਾਂ ਵਾਸਤੇ ਨਹੀਂ ਵਰਤਣੀ। ਲੰਬੜ ਨੇ ਸੁਣ ਕੇ ਸਾਧੂ ਦੇ ਚਪੇੜਾਂ ਮਾਰੀਆਂ। ਸਾਧੂ ਰੋਂਦਾ ੨ ਡੇਰੇ ਆਇਆ। ਸੰਤ ਜੀ ਨੇ ਬਾਬਾ ਜੀ ਨੂੰ ਕਿਹਾ ਕਿ ਪੈਂਚ ਨੇ ਹੰਕਾਰ ਵਿਚ ਸਾਧ ਨੂੰ ਮਾਰਿਆ ਹੈ, ਉਸ ਨੂੰ ਪੁਛੋ ਜਾਂ ਮੈਨੂੰ ਆਗਿਆ ਦਿਓ, ਮੈਂ ਸਿਝ ਲਵਾਂ। ਬਾਬਾ ਜੀ ਚੁਪ ਕਰ ਰਹੇ। ਸੰਤ ਸਾਧੂ ਦੀ ਨਿਰਾਦਰੀ ਨਾ ਸਹਾਰ ਸਕੇ। ਰੋਸ ਵਿਚ ਆ ਕੇ ਚਾਰ ਦਿਨ ਚੁਬਾਰੇ ਵਿਚ ਬੂਹੇ ਬੰਦ ਕਰਕੇ ਬੈਠੇ ਰਹੇ। ਪੰਜਵੇਂ ਦਿਨ ਸਵੇਰੇ ਹੀ ਚਾਲੇ ਪਾ ਕੇ ਮੁਰਾਲੇ ਆ ਗਏ। ਮਹਾਤਮਾ ਬਿਸ਼ਨ ਸਿੰਘ ਜੀ ਦੀ ਸੰਗਤ ਧਾਰਨ ਕਰ ਲਈ। ੩੩ ਸਾਲ ਦੀ ਉਮਰ ਵਿਚ ਓਥੇ ਆਏ ਸਨ।



ਸ੍ਰੀ ਮਾਨ ਸੰਤ ਭਾਗ ਸਿੰਘ ਜੀ



ਸ੍ਰੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ
੪੦ ਕੁ ਸਾਲ ਦੀ ਆਯੂ ਸਮੇਂ



ਸਚਖੰਡ ਵਾਸੀ ਜਥੇਦਾਰ ਗੁਰਦਿਆਲ ਸਿੰਘ ਜੀ
ਗੁ: ਸਚਖੰਡ ਬੋਪਾਰਾਇ (ਲੁਧਿਆਣਾ)



ਸੰਤ ਬਾਬਾ ਅਜ਼ਾਇਬ ਸਿੰਘ ਜੀ, ਬੋਪਾਰਾਇ (ਹਾਲ ਲੰਮੇ ਜੱਟ ਪੁਰੇ)
ਇਸ ਵੇਲੇ ਇਨ੍ਹਾਂ ਦੀ ਉਮਰ ੭੯ ਸਾਲ ਹੈ।



ਸੰਤ ਗਿਆਨੀ ਮੋਹਨ ਸਿੰਘ ਜੀ ਜਿਨ੍ਹਾ ਨੂੰ ੮.੭.੬੮
ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ
ਦੀ ਥਾਂ ਸੰਪ੍ਰਦਾਇ ਭਿੰਡਰਾਂ ਦਾ ਮੁਖੀ ਥਾਪਿਆ ਗਿਆ।

ਮੁਰਾਲੇ ਆ ਕੇ ਸੰਤਾਂ ਨੇ ਬੇਅੰਤ ਸੇਵਾ ਕੀਤੀ ਹੈ। ੧੩ ਵਾਰੀ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੇ ਇਕੋਤ੍ਰ ਸੌ ਅਖੰਡ ਪਾਠ ਕਰਵਾਏ ਹਨ। ਹੋਰ ਤਪ ਤੇ ਨਾਮ ਅਭਿਆਸ ਤੇ ਸੇਵਾ ਦਾ ਤਾਂ ਅੰਤ ਹੀ ਨਹੀਂ। ਆਪ ਜੀ ਦਾ ਸੁਭਾ ਅਤਿ ਸੂਧਾ, ਜੀਵਨ ਨਿਹਾਇਤ ਸਾਦਾ। ਗੱਲ ਕੀ, ਗੁਰ-ਸਿਖੀ ਜੀਵਨ ਦਾ ਇਕ ਨਮੂਨਾ ਹਨ।*

## ਸ੍ਰੀ ਮਾਨ ਮਹੰਤ ਪ੍ਰੇਮ ਸਿੰਘ ਜੀ ਮੁਰਾਲਾ

ਸੱਚੇ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਮੀਰੀ ਪੀਰੀ ਦੇ ਮਾਲਿਕ ਕਸ਼ਮੀਰ ਨੂੰ ਜਾਂਦੇ ਗੁਜਰਾਤ ਦੇ ਇਲਾਕੇ ਦੀਆਂ ਸੰਗਤਾਂ ਨੂੰ ਤਾਰ ਰਹੇ ਸਨ। ਦੋ ਤ੍ਰੀਮਤਾਂ ਜੋ ਆਪਸ ਵਿਚ ਸਨ ਤਾਂ ਸੌਕਣਾਂ, ਪਰ ਨਾਲ ਹੀ ਭੈਣਾਂ ਸਨ, ਹਜ਼ੂਰੀ ਵਿਚ ਆਈਆਂ, ਨਾਰੀਅਲ ਅਗੇ ਰਖ ਮੱਥਾ ਟੇਕ ਕੇ ਬਹਿ ਗਈਆਂ। ਔਲਾਦ ਤੋਂ ਵਾਂਜੀਆਂ ਸਨ। ਸਤਿਗੁਰੂ ਜਾਣੀ ਜਾਣ ਤੇ ਦਇਆਲਤਾ ਦੇ ਸਮੁੰਦਰ, ਇਕ ਨੂੰ ਕਿਹਾ ਕਿ ਅਕਾਲ ਪੁਰਖ ਤੈਨੂੰ ਪੁਤਰ ਦੇਵੇਗਾ। ਇਸ ਦਇਆ ਕਰਕੇ ਭਾਈ 'ਧਰਮ' ਜੀ ਜਨਮੇ। ਭਾਈ ਧਰਮ ਦਾਸ ਜੀ ਦੀ ਔਲਾਦ ਵਿਚੋਂ ਹੀ ਲਖੀ ਸ਼ਾਹ ਤੇ ਮੱਖਣ ਸ਼ਾਹ ਲੁਬਾਣੇ ਹੋਏ ਹਨ।

ਸ੍ਰੀ ਗੁਰੂ ਤੇਗ ਬਹਾਦਰ ਜੀ ਮਹਾਰਾਜ ਦਾ ਪਵਿੱਤਰ ਸੀਸ, ਸਾਖੀ ਤੋਂ ਪਰਸਿਧ ਹੈ ਕਿ ਗੱਡੇ ਵਾਲੇ ਚੁਕ ਲਿਆਏ ਸਨ। ਉਹ ਲੁਬਾਣਿਆਂ ਦੇ ਗੱਡੇ ਸਨ, ਉਹ ਪਵਿੱਤਰ ਸੀਸ ਇਸ ਲਖੀ ਸ਼ਾਹ ਨੇ ਆਪਣੇ ਗੱਡੇ ਵਿਚ ਰਖਿਆ ਸੀ।

ਇਸ ਭਾਈ ਲਖੀ ਸ਼ਾਹ ਦੀ ਬੰਸ ਵਿਚ ਬਾਬਾ ਫ਼ਤਹ ਸਿੰਘ ਦੇ ਸਪੁੱਤਰ ਭਾਈ ਅਰੂੜ ਸਿੰਘ ਜੀ ਪਿੰਡ ਖੇੜੀ ਦੁਨਾ ਸਿੰਘ ਵਾਲੀ ਜ਼ਿਲਾ ਗੁਜਰਾਤ ਵਿਚ ਹੋਏ ਹਨ। ਬਾਬਾ ਅਰੂੜ ਸਿੰਘ ਜੀ ਦੇ ਸਪੁੱਤਰ ਸ੍ਰੀ ਮਾਨ ਮਹੰਤ ਪ੍ਰੇਮ ਸਿੰਘ ਜੀ ਹਨ। ੧੫ ਸਾਲ ਦੀ ਉਮਰ ਵਿਚ ਇਹ ਮੁਰਾਲੇ ਆ ਗਏ ਸਨ। ਓਦੋਂ ਤੋਂ ਇਥੇ ਹੀ ਅਤੁੱਟ ਸੇਵਾ ਕਰ ਰਹੇ ਹਨ।

ਮੁਰਾਲਾ ਇਕ ਸਾਂਝੀ ਜੇਹੀ ਥਾਂ ਵਿਚ ਇਕ ਵਿਰੱਕਤ ਮਹਾਂ ਪੁਰਸ਼ ਸੰਤ ਹਮੀਰ ਸਿੰਘ ਹੋਰਾਂ ਆ ਡੇਰਾ ਲਾਇਆ ਸੀ। ਇਹ ਮਹਾਂ ਪੁਰਸ਼ ਗਿੜਵੜੀ ਵਾਲੇ ਸੰਤਾਂ ਨਾਲ, ਜਿਸ ਵਿਚੋਂ ਪੰਡਿਤ ਸਾਧੂ ਸਿੰਘ ਤੇ ਪੰਡਤ ਤਾਰਾ ਸਿੰਘ ਜੀ ਪਟਿਆਲੇ ਵਾਲੇ ਹੋਏ ਹਨ, ਜਾ ਰਲਦੇ ਹਨ। ਸੰਤ ਹਮੀਰ ਸਿੰਘ ਜੀ ਅੱਠੀਂ ਪਹਿਰੀਂ ਪਰਸ਼ਾਦਾ ਛਕਿਆ

*ਸੰਤ ਜੀ ਦਾ ਦੇਹਾਂਤ ਠੱਟੇ ਗੁਰਦੁਆਰੇ ਆ ਕੇ ਬਟਵਾਰੇ ਤੋਂ ਪਹਿਲਾਂ ਹੀ ਹੋ ਗਿਆ ਸੀ ।

ਕਰਦੇ ਸਨ ਤੇ ਉਨ੍ਹਾਂ ਦਾ ਵਡਾ ਵਿਹਾਰਕ ਕੰਮ ਮੁੰਡੇ ਕੁੜੀਆਂ ਨੂੰ ਯੋਗ ਸਾਕ ਲਭ ਲਭ ਦੇਣੇ ਸਨ। ਵੇਖੀਏ ਤਾਂ ਇਹ ਇਕ ਭਾਰੀ ਪਰਉਪਕਾਰ ਹੈ। ਇਨ੍ਹਾਂ ਦੇ ਪਿਛੋਂ ਮਹਾਤਮਾ ਬਿਸ਼ਨ ਸਿੰਘ ਜੀ ਉਸ ਜਗ੍ਹਾ ਸੇਵਾ ਉਤੇ ਆ ਡਟੇ ਸਨ। ਗੁਰਦੁਆਰਾ ਬਣਵਾਇਆ। ਇਸ ਅਸਥਾਨ ਨੂੰ ਬਹੁਤ ਸਾਰੀ ਤਰੱਕੀ ਮਹੰਤ ਪ੍ਰੇਮ ਸਿੰਘ ਜੀ ਹੁਰਾਂ ਦਿਤੀ ਹੈ। ਗੁਰਦੁਆਰਾ ਬੜਾ ਆਲੀਸ਼ਾਨ ਹੈ। ਆਏ ਗਏ ਸਾਧੂਆਂ ਮੁਸਾਫ਼ਰਾਂ ਲਈ ਕੁਟੀਆ ਬਣੀਆਂ ਹੋਈਆਂ ਹਨ। ਗੁਰਦੁਆਰੇ ਵਿਚ ਦੋਵੇਂ ਵੇਲੇ ਮਹੰਤ ਜੀ ਆਪ ਕੀਰਤਨ ਕਰਦੇ ਹਨ। ਲੰਗਰ ਦਾ ਜ਼ਿਕਰ ਅਗੇ ਹੋ ਹੀ ਚੁਕਾ ਹੈ। ਪੰਜਾਬ ਭਰ ਵਿਚ ਬੇਮਿਸਾਲ ਲੰਗਰ ਹੈ। ਮਰਯਾਦਾ ਸਾਰੀ ਗੁਰਸਿਖਾਂ ਵਾਲੀ ਹੈ।

ਆਪ ਨਿਹਾਇਤ ਮਿਲਣਸਾਰ ਗੁਰਮੁਖ ਸਿੱਖ ਹਨ। ਇਨ੍ਹਾਂ ਹੀ ਨਨਕਾਣੇ ਸਾਹਿਬ ਤੇ ਬਾਬੇ ਬਕਾਲੇ ਬੁੰਗੇ ਬਣਾਏ ਹਨ। ਕਈ ਗੁਰਦੁਆਰਿਆਂ ਦੀ ਸੇਵਾ ਕਰਵਾਈ ਹੈ। ਲੁਬਾਣੇ ਸਿੱਖਾਂ ਵਿਚ ਵਿੱਦਿਆ ਤੇ ਗੁਰਸਿਖੀ ਦੇ ਪ੍ਰਚਾਰ ਦਾ ਆਪ ਸੋਮਾ ਹਨ। ਖਾਂ: ਹਾਈ ਸਕੂਲ ਟਾਂਡਾ ਤੇ ਮਿਡਲ ਸਕੂਲ ਖਾਰੀਆਂ ਦੀਆਂ ਕਮੇਟੀਆਂ ਦੇ ਪ੍ਰਧਾਨ ਹਨ। ਸ਼ਰੋਮਣੀ ਕਮੇਟੀ ਦੇ ਮੈਂਬਰ ਲਗਾਤਾਰ ਰਹੇ ਹਨ। ਦਰਬਾਰੀ ਕੁਰਸੀ ਨਸ਼ੀਨ ਹਨ। ਸਤਿਗੁਰੂ ਛੀਵੇਂ ਪਾਤਸ਼ਾਹ ਦੀ ਸਪਿਰਟ ਮੀਰੀ-ਪੀਰੀ ਰਾਜ ਯੋਗ ਵਾਲੀ ਗੁਰਸਿਖੀ ਦਾ ਪੂਰਨ ਨਮੂਨਾ ਹਨ।

ਮੁਰਾਲੇ ਦਾ ਗੁਰਦੁਆਰਾ ਪਿੰਡੋਂ ਪਹਾੜ ਵਲ ਰਾਵਲਪਿੰਡੀ ਨੂੰ ਜਾਂਦਿਆਂ ਖੱਬੇ ਪਾਸੇ ਰੇਲ ਦੀ ਲਾਈਨ ਦੇ ਨਾਲ ਹੀ ਖਾਰੀਆਂ ਤੇ ਚੱਕ ਪੁਰਾਣੇ ਦੇ ਵਿਚਕਾਰ ਜੇਹੇ ਸ਼ੋਭ ਰਿਹਾ ਹੈ।*

---

*੧੯੪੭ ਵਿਚ ਪਾਕਿਸਤਾਨ ਬਣ ਜਾਣ ਵਾਲੇ ਘਲੂਘਾਰੇ ਵਿਚ ਸੰਤ ਪ੍ਰੇਮ ਸਿੰਘ ਜੀ ਪੂਰਬੀ ਪੰਜਾਬ ਵਿਚ ਆ ਗਏ । ਪਿੰਡ ਬੇਗੋਵਾਲਾ ਜ਼ਿਲਾ ਕਪੂਰਥਲਾ (ਪੈਪਸੂ-ਪਟਿਆਲਾ ਤੇ ਈਸਟ ਪੰਜਾਬ ਸਟੇਟਸ ਯੂਨੀਅਨ ਵਿਚ ਆ ਡੇਰੇ ਲਾਏ ਟਾਂਡੇ (ਗੁਜਰਾਤ) ਵਾਲਾ ਸਕੂਲ ਮੁਕੇਰੀਆਂ ਚੱਲ ਰਿਹਾ ਹੈ । ਬੇਗੋਵਾਲ ਵਿਚ ਭੀ ਇਕ ਹਾਈ ਸਕੂਲ ਖੋਲ੍ਹ ਦਿਤਾ ਗਿਆ ਹੈ । ਸੰਤ ਪ੍ਰੇਮ ਸਿੰਘ ਦਾ ਦੇਹਾਂਤ ਬੇਗੋਵਾਲ ਵਿਚ ਹੀ ਹੋਇਆ । ਉਨ੍ਹਾਂ ਦੇ ਪਿਛੋਂ ਸੰਤ ਪ੍ਰੇਮ ਸਿੰਘ ਜੀ ਦੇ ਛੋਟੇ ਭਰਾਤਾ ਬਾਵਾ ਹਰਨਾਮ ਸਿੰਘ ਜੀ ਬੀ. ਏ. ਸੇਵਾ ਕਰ ਰਹੇ ਹਨ । ਲੰਗਰ ਤੇ ਵਿੱਦਿਆ ਪ੍ਰਚਾਰ ਸੰਤ ਪ੍ਰੇਮ ਸਿੰਘ ਜੀ ਦੇ ਪਾਏ ਪੂਰਨਿਆਂ ਉਤੇ ਚਲ ਰਿਹਾ ਹੈ। ਸੰਤ ਪ੍ਰੇਮ ਸਿੰਘ ਜੀ ਪਾਕਿਸਤਾਨ ਬਣਨ ਤੋਂ ਪਹਿਲਾਂ ਵਾਲੀ ਚੋਣ ਵਿਚ ਗੁਜਰਾਤ ਆਦਿ ਦੇ ਹਲਕਿਆਂ ਵਿਚੋਂ ਐਮ. ਐਲ. ਏ. ਚੁਣੇ ਗਏ ਸਨ ।

# ਅੰਤਿਕਾ

ਵਲੋਂ :— ਸਿੰਘ ਸਾਹਿਬ ਗਿਆਨੀ ਕਿਰਪਾਲ ਸਿੰਘ ਜੀ
ਹੈਡ ਗ੍ਰੰਥੀ ਸ੍ਰੀ ਹਰਿਮੰਦਰ ਸਾਹਿਬ
ਅਤੇ ਜੱਥੇਦਾਰ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ

## ਸੰਤ ਗਿਆਨੀ ਇੰਦਰ ਸਿੰਘ ਜੀ ਭਿੰਡਰਾਂ ਵਾਲੇ

ਮਹਾਨ ਤਪੱਸਵੀ, ਵਿਦੰਵਾਨ ਤੇ ਕਿਰਤੀ, ਨਾਮ ਬਾਣੀ ਦੇ ਰਸੀਏ, ਸੰਤ ਬਾਬਾ ਖਜਾਨ ਸਿੰਘ ਜੀ ਦੇ ਘਰ ਭਜਨ ਤੇ ਸੇਵਾ ਦੀ ਮੂਰਤਿ ਸਤਿਕਾਰ ਯੋਗ ਮਾਤਾ ਮਹਿਤਾਬ ਕੌਰ ਜੀ ਦੀ ਕੁਖੋਂ ਸੰਤ ਗਿਆਨੀ ਇੰਦ੍ਰ ਸਿੰਘ ਜੀ ਦਾ 8 ਅੱਸੂ 1943 ਬਿ: ਮੁਤਾਬਰ 23 ਸਤੰਬਰ, 1886 ਈ: ਨੂੰ ਪੰਜਾਬ ਦੇ ਪ੍ਰਸਿਧ ਨਗਰ ਭਿੰਡਰ ਕਲਾਂ ਵਿਖੇ ਜਨਮ ਹੋਇਆ।

ਪਿਤਾ ਜੀ ਪਾਸੋਂ ਬਚਪਨ ਵਿਚ ਗੁਰਮੁਖੀ ਅੱਖਰ ਸਿੱਖੇ, ਬਾਲ ਬੋਧ, ਪੰਜ ਗ੍ਰੰਥੀ, ਬਾਈ ਵਾਰਾਂ, ਭਗਤ ਬਾਣੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸੰਥਾ ਸਹਿਤ ਪਾਠ ਕੀਤਾ।

ਅਠਾਰਾਂ ਸਾਲ ਦੀ ਉਮਰ ਵਿਚ ਫੌਜ 'ਚ ਭਰਤੀ ਹੋਣ ਲਈ ਅਟਕੋਂ ਪਾਰ ਛਾਉਣੀ 'ਅਪਾ ਜੀ' ਵਿਖੇ ਗਏ। ਭਾਵੇਂ ਕੱਦ ਕਾਠ ਤੇ ਸਿਹਤ ਹਰ ਤਰ੍ਹਾਂ ਠੀਕ ਸੀ ਪਰ ਸੱਜੀ ਅੱਖ ਦੀ ਨਿਗਾਹ ਠੀਕ ਨਾ ਹੋਣ ਕਰਕੇ ਭਰਤੀ ਨਾ ਹੋ ਸਕੇ। 20 ਸਾਲ ਦੀ ਉਮਰ ਵਿਚ ਪਿਤਾ ਜੀ ਨੇ ਵਾਪਾਰ 'ਚ ਪਾਉਣਾ ਚਾਹਿਆ। ਗੁਜਰਾਤ ਜ਼ਿਲੇ ਦੇ ਕਪੜੇ ਦੇ ਵਾਪਾਰੀਆਂ ਨਾਲ ਵਾਪਾਰ ਦੀ ਸਿਖਲਾਈ ਲਈ ਭੇਜ ਦਿੱਤਾ। ਉਹ ਵਾਪਾਰੀ ਕਪੜਾ ਖਰੀਦ ਕੇ ਯੂ. ਪੀ. ਵਿਚ ਲਖਨਊ ਤੋਂ ਪਰੇ ਪਿੰਡਾਂ ਵਿਚ ਉਧਾਰ ਵੇਚਦੇ ਤੇ ਫਿਰ ਉਗਰਾਹੀ ਲਈ ਜਾਂਦੇ। ਗਰੀਬ ਪੈਸਾ ਦੇ ਨਾ ਸਕਦੇ ਤਾਂ ਉਹਨਾਂ ਨੂੰ ਮਾਰ ਕੁਟਾਈ ਵੀ ਕਰਦੇ। ਮਾਰ ਕੁਟਾਈ ਤੋਂ ਡਰਦੇ ਉਹ ਗਰੀਬ ਭੜੋਲਿਆਂ 'ਚ ਲੁਕ ਜਾਂਦੇ। ਆਪ ਸੰਤ ਸੁਭਾਉ ਹੋਣ ਕਰਕੇ ਗਰੀਬਾਂ 'ਤੇ ਮਾਰ ਕੁਟਾਈ ਸਹਾਰ ਨਾ ਸਕੇ ਤੇ ਬਾਬਾ ਜੀ ਨੂੰ ਆ ਕੇ ਕਹਿ ਦਿੱਤਾ ਕਿ ਇਹ ਕੰਮ ਚੰਗਾ ਨਹੀਂ, ਮੈਂ ਨਹੀਂ ਕਰ ਸਕਦਾ। ਮਾਲਾ ਫੇਰਨ ਲੱਗੇ ਰਹਿੰਦੇ। ਬਾਬਾ ਜੀ ਤੋਂ ਚਣਾਕਾ ਰਾਜਨੀਤ,

ਭਾਵਰਸਾਮ੍ਰਿਤ, ਵਿਚਾਰ ਮਾਲਾ, ਅਧਿਆਤਮ ਪ੍ਰਕਾਸ਼, ਪ੍ਰਬੋਧ ਚੰਦ ਨਾਟਕ ਤੇ ਵੈਰਾਗ ਸ਼ੱਤਕ, ਤੁਲਸੀ ਰਾਮਾਇਣ ਆਦਿ ਗ੍ਰੰਥ ਅਰਥਾਂ ਸਹਿਤ ਪੜ੍ਹੇ।

ਭਿੰਡਰਾਂ ਦੀ ਟਕਸਾਲ ਦੇ ਸੰਚਾਲਕ ਪੰਥ ਪ੍ਰਸਿੱਧ ਹਸਤੀ ਸੰਤ ਗਿਆਨੀ ਸੁੰਦਰ ਸਿੰਘ ਜੀ ਆਪ ਦੇ ਵੱਡੇ ਭ੍ਰਾਤਾ ਸਨ ਜੋ ਉਮਰ ਵਿਚ ਆਪ ਤੋਂ ਤਿੰਨ ਸਾਲ ਵੱਡੇ ਸਨ, ਉਹ ਉਨ੍ਹੀਂ ਦਿਨੀਂ ਵਿਦਿਆਰਥੀਆਂ ਦਾ ਜੱਥਾ ਲੈ ਕੇ ਪੰਜਾਬ ਦੇ ਇਲਾਕਿਆਂ ਪੋਠੋਹਾਰਾ, ਮਾਲਵਾ ਤੇ ਬਾਰ ਵਿਚ ਗੁਰਮਤਿ ਪ੍ਰਚਾਰ ਕਰ ਰਹੇ ਸਨ।

ਬਾਬਾ ਜੀ ਤੋਂ ਆਗਿਆ ਲੈ ਕੇ ਆਪ ਸੰਤਾਂ ਦੇ ਜੱਥੇ ਨਾਲ ਚਲੇ ਗਏ। ਤਿੰਨ ਸਾਲ ਲਾਇਲਪੁਰ ਜ਼ਿਲੇ 'ਚ ਜੱਥੇ ਨਾਲ ਰਹਿ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਸੰਥਾ ਕਥਾ ਰਾਹੀਂ ਸੁਣ ਕੇ ਯਾਦ ਕਰਦੇ ਰਹੇ। ਪੰਜ ਸਾਲ ਲਗਾਤਾਰ ਸੰਤਾਂ ਦੇ ਜੱਥੇ 'ਚ ਰਹਿ ਕੇ ਗੁਰਮਤਿ ਵਿੱਦਿਆ ਹਾਸਲ ਕਰਦੇ ਰਹੇ। ਨਾਲ ਨਾਲ ਨਾਮ ਅਭਿਆਸ ਵਿਚ ਵੀ ਪ੍ਰਪੱਕਤਾ ਪ੍ਰਾਪਤ ਕਰਦੇ ਰਹੇ। ਭਿੰਡਰੀਂ ਆਪਣੇ ਖੇਤ ਵਿਚ ਜਿੱਥੇ ਇਕ ਭੋਰੇ ਵਿਚ ਬਾਬਾ ਖਜ਼ਾਨ ਸਿੰਘ ਜੀ ਭਜਨ ਸਿਮਰਨ ਕੀਤਾ ਕਰਦੇ ਸਨ, ਉਸ ਦੇ ਸਾਹਮਣੇ ਇਕ ਪੱਕਾ ਕਮਰਾ ਸੀ, ਉਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪ੍ਰਕਾਸ਼ ਕਰਕੇ ਜਦ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਜੱਥੇ ਸਮੇਤ 101 ਅਖੰਡ ਪਾਠਾਂ ਦੀ ਲੜੀ ਆਰੰਭ ਕੀਤੀ ਤਾਂ ਉਸ ਸਮੇਂ ਆਪ ਨੂੰ ਇਸ ਸਾਰੇ ਪ੍ਰਬੰਧ ਦਾ ਨਿਗਰਾਨ ਥਾਪਿਆ। ਵੱਡੇ ਹਲਟ ਵਾਲੇ ਖੂਹ ਦੇ ਦੋਹੀਂ ਪਾਸੀਂ ਪਾਠੀਆਂ ਤੇ ਸੰਗਤ ਦੇ ਰਹਿਣ ਲਈ ਛੱਪਰੀਆਂ ਸਨ। ਜਿਥੇ ਲੰਗਰ, ਰਿਹਾਇਸ਼ ਤੇ ਆਏ ਗਏ ਦੀ ਆਉ ਭਗਤ ਤੇ ਹੋਰ ਸਾਰੇ ਪ੍ਰਬੰਧ ਦੀ ਭਾਰੀ ਜ਼ਿੰਮੇਵਾਰੀ ਆਪ ਉਪਰ ਸੀ ਉੱਥੇ 10 ਤੋਂ 12 ਵਜੇ ਦੀ ਅਖੰਡ ਪਾਠ ਦੀ ਰੌਲ ਦੀ ਡਿਊਟੀ ਵੀ ਆਪ ਜ਼ਰੂਰ ਨਿਭਾਉਂਦੇ। ਜਦ ਸੰਤ ਦੀਵਾਨ ਵਿਚ ਵਾਜੇ ਨਾਲ ਕੀਰਤਨ ਕਰਦੇ ਤਾਂ ਆਪ ਢੋਲਕੀ ਵਜਾਉਣ ਦੀ ਸੇਵਾ ਕਰਦੇ।

੯ ਜੇਠ ਹਾੜ ਵਦੀ ਪਹਿਲੀ ਨੂੰ ੧੨੭ ਅਖੰਡ ਪਾਠਾਂ ਦੀ ਲੜੀ ਦਾ ਭੋਗ ਪਿਆ। ਮਾਇਆ, ਰਾਸ਼ਨ ਤੇ ਹੋਰ ਸਮੱਗ੍ਰੀ ਸੰਗਤਾਂ ਵੱਲੋਂ ਆਉਂਦੀ। ਅਖੰਡ ਪਾਠਾਂ ਦੇ ਭੋਗ ਸਮੇਂ ਬਚੀ ਮਾਇਆ ਤੇ ਹੋਰ ਸੰਗਤਾਂ ਦੀ ਸਹਾਇਤਾ ਨਾਲ ਅਖੰਡ ਪਾਠਾਂ ਦੀ ਯਾਦਗਾਰ ਹਿਤ ਦੋ ਮੰਜ਼ਲਾ ਗੁਰਦੁਆਰਾ ਅਖੰਡ ਪ੍ਰਕਾਸ਼ ਤਿੰਨ ਮਹੀਨਿਆਂ 'ਚ ਖੜ੍ਹਾ ਕਰ ਦਿੱਤਾ। ਮਜ਼ਦੂਰ ਕੋਈ ਨਹੀਂ ਲਾਇਆ। ਆਪ ਹਥੀਂ ਇੱਟਾਂ ਉਪਰ ਦੂਜੀ ਮੰਜ਼ਲ ਤੱਕ ਸਿੱਟਦੇ ਰਹੇ। ਮਾਈਆਂ ਸ਼ਰਧਾ ਨਾਲ ਜਿਥੇ ਲੰਗਰ ਦੀ ਸੇਵਾ ਕਰਦੀਆਂ ਉਥੇ ਚੂਨਾ ਪੀਹਣ ਦੀ ਵੀ ਸੇਵਾ ਕਰਦੀਆਂ। ਬੋਪਾਰਾਇ ਤੋਂ ਮਾਈਆਂ ਮੱਝਾਂ ਨਾਲ ਲੈ ਆਈਆਂ। ਵੰਡ ਕੋਲੋਂ ਪਾਉਣਾ ਤੇ ਦੁੱਧ ਲੰਗਰ ਵਿਚ ਵਰਤਾਉਣਾ।

ਕੁਟੀਆ ਗੁਰਦੁਆਰੇ ਦੀ ਇਮਾਰਤ ਤੋਂ ਪਹਿਲਾਂ ਬਣਵਾਈਆਂ। 9 ਨੰ: ਕੁਟੀਆ 'ਚ ਬਾਬਾ ਖਜ਼ਾਨ ਸਿੰਘ ਜੀ ਅਤੇ 8 ਨੰ: ਵਿਚ ਸੰਤ ਸੁੰਦਰ ਸਿੰਘ ਜੀ ਰਿਹਾਇਸ਼ ਰਖਦੇ ਸਨ। ਗੁਰਦੁਆਰੇ ਦੀ ਬਿਲਡਿੰਗ ਸੰਤ ਇੰਦ੍ਰ ਸਿੰਘ ਜੀ ਨੇ ਆਪਣੀ ਨਿਗਰਾਨੀ ਵਿਚ ਆਪਣੇ ਹੱਥੀਂ ਬਣਵਾਈ। ਦੋ ਸਾਲ ਆਪ ਬਾਬਾ ਖਜ਼ਾਨ ਸਿੰਘ ਜੀ ਨੂੰ ਪ੍ਰਸ਼ਾਦਾ ਆਪਣੇ ਹੱਥੀਂ ਬਣਾ ਕੇ ਛਕਾਂਦੇ ਰਹੇ।

101 ਸਧਾਰਨ ਪਾਠ ਕੀਤੇ ਅਤੇ 36 ਲੱਖ ਮੂਲ ਮੰਤ੍ਰ ਦਾ ਜਾਪ ਤਿੰਨਾਂ ਸਾਲਾਂ 'ਚ ਆਪ ਕੀਤਾ। ਪੰਜ ਬਾਣੀਆਂ ਰਹਿਰਾਸ, ਸੋਹਿਲਾ, ਸੁਖਮਨੀ ਸਾਹਿਬ, ਆਸਾ ਦੀ ਵਾਰ ਅਤੇ ਨੌਂਵੇਂ ਪਾਤਸ਼ਾਹ ਜੀ ਦੀ ਬਾਣੀ ਆਪ ਦੇ ਕੰਠ ਹੈ।

ਗੁਰਦੁਆਰਾ ਮੁਕੰਮਲ ਹੋਣ 'ਤੇ ਬਾਬਾ ਜੀ ਤੇ ਸੰਤਾਂ ਦੇ ਹੁਕਮ ਅਨੁਸਾਰ ਆਪ ਮਹੰਤ ਬਣ ਕੇ ਇਸ ਗੁਰਦੁਆਰੇ ਦੇ ਪ੍ਰਬੰਧ ਨੂੰ ਚਲਾਉਂਦੇ ਰਹੇ। ਵਿਦਿਆਰਥੀ ਸਿੰਘ ਕੋਲ ਰਖ ਕੇ ਗੁਰਮਤਿ ਵਿੱਦਿਆ ਪੜ੍ਹਾਉਂਦੇ ਰਹੇ। ਪਹਿਲਾਂ ਬਾਬਾ ਜੀ ਨਾਲ ਮਿਲ ਕੇ ਖੇਤੀ ਦਾ ਕੰਮ ਕਰਦੇ ਰਹੇ, ਫਿਰ ਖੁਦ ਇਕੱਲੇ ਖੇਤੀ ਕਰਕੇ ਲੰਗਰ ਚਲਾਉਂਦੇ ਰਹੇ। ਸਰੀਰ ਲੰਬਾ, ਪਤਲਾ, ਚੁਸਤ ਤੇ ਫੁਰਤੀਲਾ ਸੀ, ਕੰਮ ਕਰਕੇ ਵਧੇਰੇ ਖੁਸ਼ੀ ਮਹਿਸੂਸ ਕਰਦੇ। ਥੱਕਣ ਤੇ ਅੱਕਣ ਤਾਂ ਆਪ ਜਾਣਦੇ ਹੀ ਨਹੀਂ ਸਨ। ਅਵਾਜ਼ ਬੜੀ ਸੁਰੀਲੀ ਤੇ ਤਾਕਤਵਾਰ ਹੈ ਜੋ ਬਿਨਾਂ ਲਾਊਡ ਸਪੀਕਰ ਤੋਂ ਦੂਰ ਦੂਰ ਤੱਕ ਸੁਣਾਈ ਦੇਂਦੀ ਹੈ। ਹੁਣ 96 ਸਾਲ ਦੀ ਉਮਰ ਵਿਚ ਵੀ ਸਾਰੇ ਨੌਜਵਾਨਾਂ ਤੋਂ ਅਵਾਜ਼ ਉਚੀ, ਸੁਰੀਲੀ ਤੇ ਤਾਕਤਵਰ ਹੈ। ਉਸ ਵੇਲੇ ਤਾਂ ਪਤਾ ਨਹੀਂ ਕਿਤਨੀ ਤਾਕਤਵਰ ਹੋਵੇਗੀ।

ਪਿੰਡ ਆਲਮਗੀਰ, ਕਾਉਂਕੇ ਤੇ ਡਾਲੇ ਵਿਖੇ ਗੁਰਦੁਆਰੇ ਸਾਹਿਬ ਬਣਵਾਏ। ਦੋ ਕੁ ਸਾਲ ਹੋਏ ਲੁਧਿਆਣਾ ਜਲੰਧਰ ਰੋਡ 'ਤੇ ਚੁੰਗੀ ਦੇ ਨੇੜੇ ਗੁਰਦੁਆਰਾ ਦੁਖ ਭੰਜਨ ਸਾਹਿਬ ਬਣਵਾਇਆ। ਆਪਣੀ ਪੱਕੀ ਰਿਹਾਇਸ਼ ਲਈ ਬਧਣੀ ਕਲਾਂ ਵਿਖੇ ਕੁਟੀਆਂ ਬਣਾਈਆਂ ਹੋਈਆਂ ਹਨ। ਵਿਚਰ ਕੇ ਗੁਰਮਤਿ ਪ੍ਰਚਾਰ ਕਰਦੇ ਰਹੇ ਹਨ। ਸ: ਦਲਜੀਤ ਸਿੰਘ ਲੁਧਿਆਣੇ ਵਾਲੇ ਆਪ ਜੀ ਦੀ ਬਹੁਤ ਸੇਵਾ ਕਰਦੇ ਹਨ। ਭਾਈ ਸੁੱਚਾ ਸਿੰਘ ਗੜਵਈ ਦੀ ਸੇਵਾ ਤੇ ਖੁਸ਼ ਹੋ ਕੇ ਉਸ ਨੂੰ ਬਧਣੀ ਕਲਾਂ ਦੀਆਂ ਕੁਟੀਆਂ ਦਾ ਮਹੰਤ ਥਾਪ ਦਿੱਤਾ ਹੈ।

# ਜੱਥੇਦਾਰ ਗੁਰਦਿਆਲ ਸਿੰਘ ਜੀ ਬੋਪਾਰਾਇ

ਆਪ ਦਾ ਜਨਮ ਪਿੰਡ ਆਦਮ ਪੁਰਾ ਤਸੀਲ ਮੋਗਾ ਜ਼ਿਲਾ ਫ਼ਰੀਦਕੋਟ ਵਿਖੇ ਲਗਭਗ ੧੯੦੬ ਈ: ਨੂੰ ਹੋਇਆ। ਸਕੂਲ ਵਿਚ ਮੈਟ੍ਰਿਕ ਪਾਸ ਕਰਕੇ ਮਹਾਰਾਜਾ

ਰਿਪਦੁਮਨ ਸਿੰਘ ਨਾਭਾ ਨਾਲ ਸੰਬੰਧਤ ਹੋ ਗਏ। ਉਨ੍ਹਾਂ ਦੇ ਨਾਲ ਇਕ ਵਾਰ ਆਪ ਇੰਗਲੈਂਡ ਵੀ ਜਾ ਆਏ। ੨੫ ਜਾਂ ੨੬ ਸਾਲ ਦੀ ਉਮਰ ਵਿਚ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੀ ਦੀਨੇ ਸਾਹਿਬ ਕਥਾ ਸੁਣ ਕੇ ਅਜੇਹੇ ਪ੍ਰਭਾਵਤ ਹੋਏ ਕਿ ਫਿਰ ਸੰਤਾਂ ਦੇ ਹੀ ਹੋ ਗਏ ਤੇ ਜੱਥੇ 'ਚ ਸ਼ਾਮਲ ਹੋ ਗਏ। ਫਿਰ ਸੰਤਾਂ ਦੇ ਸਰੀਰ ਤਿਆਗਣ ਤੱਕ ਨਾਲ ਹੀ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ, ਦਸਮ ਗ੍ਰੰਥ, ਬਾਣੀ ਭਾਈ ਗੁਰਦਾਸ, ਗੁਰਪ੍ਰਤਾਪ ਸੂਰਜ ਗ੍ਰੰਥ ਸਣੇ ਸ੍ਰੀ ਗੁਰੂ ਨਾਨਕ ਪ੍ਰਕਾਸ਼ ਤੇ ਪੰਥ ਪ੍ਰਕਾਸ਼ ਆਦਿ ਗੁਰਬਾਣੀ, ਗੁਰਮਤਿ ਤੇ ਗੁਰ ਇਤਿਹਾਸ ਦੇ ਸਾਰੇ ਗ੍ਰੰਥਾਂ ਦਾ ਸੰਤਾਂ ਪਾਸੋਂ ਹੀ ਜੱਥੇ 'ਚ ਰਹਿੰਦਿਆਂ ਅਧਿਐਨ ਕੀਤਾ। ਆਪ ਇਸ ਤਰ੍ਹਾਂ ਗੁਰਮਤਿ ਦੇ ਪੂਰਨ ਗਿਆਤਾ ਹੋ ਗਏ। ਮਹਾਰਾਜਾ ਨਾਭਾ ਨਾਲ ਰਹਿਣ ਸਦਕਾ ਆਪ ਸਿਆਸਤ ਵਿਚ ਕਾਫ਼ੀ ਦਿਲਚਸਪੀ ਰਖਦੇ ਸਨ। ਇਸੇ ਕਰਕੇ ਪਹਿਲੇ ਸ਼੍ਰੋਮਣੀ ਕਮੇਟੀ ਦੀ ਚੋਣ ਸਮੇਂ ਆਪ ਜੀਰੇ ਦੇ ਹਲਕੇ 'ਚੋਂ ਮੈਂਬਰ ਚੁਣੇ ਗਏ। ਸ਼੍ਰੋਮਣੀ ਕਮੇਟੀ ਨੂੰ ਸਰਕਾਰ ਨੇ ਜਦ ਕਾਨੂੰਨ ਵਿਰੁੱਧ ਕਰਾਰ ਦੇ ਦਿਤਾ ਤਾਂ ਆਪ ਨੇ ਇਸ ਸੰਬੰਧ ਵਿਚ ਢਾਈ ਸਾਲ ਮੁਲਤਾਨ ਜਿਹਲ ਵਿਚ ਕੈਦ ਕੱਟੀ। ਜਿਹਲ ਵਿਚ ਮਾਸਟਰ ਤਾਰਾ ਸਿੰਘ, ਤੇਜਾ ਸਿੰਘ ਸਮੁੰਦਰੀ, ਪ੍ਰਿੰਸੀਪਲ ਜੋਧ ਸਿੰਘ, ਭਗਤ ਦੁੱਨਾ ਸਿੰਘ ਤੇ ਸ: ਗਿਆਨ ਸਿੰਘ ਐਬਟਾਬਾਦੀ ਆਦਿ ਮੁਖੀ ਅਕਾਲੀਆਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਉਂਦੇ ਤੇ ਕਥਾ ਸੁਣਾਉਂਦੇ ਰਹੇ। ਦੂਜੀ ਵਾਰ ੧੯੪੫ ਦੀ ਚੋਣ ਸਮੇਂ ਜਗਰਾਉਂ ਹਲਕੇ ਤੋਂ ਸ਼੍ਰੋਮਣੀ ਕਮੇਟੀ ਦੇ ਬਿਨਾਂ ਮੁਕਾਬਲਾ ਮੈਂਬਰ ਚੁਣੇ ਗਏ। ੪ ਫੱਗਣ ਮੁਤਾਬਕ ੧੫ ਫਰਵਰੀ ੧੯੩੦ ਈ: ਵਾਲੇ ਦਿਨ ਜਦ ਸੰਤ ਸੁੰਦਰ ਸਿੰਘ ਜੀ ਗੁਰਦੁਆਰਾ ਸਚਖੰਡ ਬੋਪਾਰਾਇ ਵਿਖੇ ਆਪਣਾ ਪੰਜ ਭੌਤਕ ਸਰੀਰ ਤਿਆਗ ਗਏ ਤਾਂ ਸਾਰੇ ਜੱਥੇ, ਸੰਗਤ ਤੇ ਨਗਰ ਨਿਵਾਸੀਆਂ ਨੇ ਆਪ ਨੂੰ ਗੁਰਦੁਆਰੇ ਦਾ ਜੱਥੇਦਾਰ ਥਾਪਿਆ। ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਸੰਥਾ, ਕਥਾ ਤਾਂ ਸੰਤ ਗਿਆਨੀ ਗੁਰਬਚਨ ਸਿੰਘ ਜੀ ਹੀ ਕਰਦੇ ਪਰ ਗੁਰਦੁਆਰੇ ਦਾ ਤੇ ਜੱਥੇ ਦੇ ਸਾਰੇ ਸਿੰਘਾਂ ਦੀ ਰਿਹਾਇਸ਼ ਤੇ ਲੰਗਰ ਆਦਿ ਦਾ ਪ੍ਰਬੰਧ ਜੱਥੇਦਾਰ ਜੀ ਹੀ ਕਰਦੇ। ੧੯੩੪ ਈ: 'ਚ ਜਦ ਸੰਤ ਗਿਆਨੀ ਗੁਰਬਚਨ ਸਿੰਘ ਜੀ ਵਿਚਰ ਕੇ ਗੁਰਮਤਿ ਪ੍ਰਚਾਰ ਕਰਨ ਲੱਗੇ ਤਾਂ ਬੋਪਾਰਾਇ ਵਿਖੇ ਜੱਥੇਦਾਰ ਗੁਰਦਿਆਲ ਸਿੰਘ ਜੀ ਹੀ ਵਿਦਿਆਰਥੀਆਂ ਨੂੰ ਸੁਬ੍ਹਾ ਸ੍ਰੀ ਗੁਰੂ ਗਰੰਥ ਸਾਹਿਬ ਅਤੇ ਸ਼ਾਮ ਨੂੰ ਗੁਰਪ੍ਰਤਾਪ ਸੂਰਜ ਗਰੰਥ ਦੀ ਸੰਥਾ ਕਰਵਾਉਂਦੇ ਰਹੇ। ਦਰਮਿਆਨ 'ਚ ਦਸਮ ਗਰੰਥ ਵੀ ਅਰਥਾਂ ਸਹਿਤ ਪੜ੍ਹਾਉਂਦੇ। ਫੱਗਣ ਦੇ ਸਾਲਾਨਾ ਜੋੜ ਮੇਲ 'ਤੇ ਹਰ ਸਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਦਾ ਭੋਗ ਪਾ ਦਿਆ ਕਰਦੇ।

ਐਉਂ ਆਪ ਨੇ ਸਾਰੀਆਂ ੨੩ ਕਥਾ ਕੀਤੀਆਂ। ਆਪ ਦੇ ਵਿਦਿਆਰਥੀਆਂ 'ਚੋਂ ਹੇਠ ਲਿਖੇ ਵਿਦਵਾਨਾਂ ਦੇ ਨਾਮ ਵਰਨਣ ਯੋਗ ਹਨ :—

੧. ਗਿ: ਗੁਰਦੀਪ ਸਿੰਘ ਜੀ ਜੋ ਅੱਜ ਕਲ ਨਿਊਯਾਰਕ ਅਮਰੀਕਾ ਦੇ ਗੁਰਦੁਆਰੇ 'ਚ ਬਤੌਰ ਹੈਡ ਗਰੰਥੀ ਸੇਵਾ ਨਿਭਾ ਰਹੇ ਹਨ।

੨. ਪੰਡਿਤ ਹਰੀ ਸਿੰਘ ਜੀ ਵੈਦ ਜਿਨ੍ਹਾਂ ਨੂੰ ਤਿੰਨਾਂ ਹੀ ਮਹੀਨਿਆਂ 'ਚ ਸਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਥਾ ਕਥਾ ਪੜ੍ਹਾਈ ਉਨ੍ਹਾਂ ਪਾਸੋਂ ਆਪ ਬ੍ਰਿਤੀ ਪ੍ਰਭਾਕਰ ਗ੍ਰੰਥ ਪੜ੍ਹਿਆ।

੩. ਗਿ: ਗੁਰਚਰਨ ਸਿੰਘ ਜੰਮੂ

੪. ਗ੍ਰੰਥੀ ਹਰਿਭਜਨ ਸਿੰਘ ਜੀ ਜਿਨ੍ਹਾਂ ਨੇ ਅੰਮ੍ਰਿਤਸਰ ਚੌਕ ਬਾਬਾ ਸਾਹਿਬ ਵਿਖੇ ਥਾਂ ਖਰੀਦ ਕੇ ਸੰਤ ਸੁੰਦਰ ਸਿੰਘ ਜੀ ਦੇ ਨਾਮ 'ਤੇ ਬੁੰਗਾ ਬਣਾਉਣ ਲਈ ਅਰੰਭਕ ਕਦਮ ਚੁਕੇ ਤੇ ਜੋ ਉਨ੍ਹਾਂ ਦੇ ਬਾਦ ਭਾਈ ਸੰਤ ਸਿੰਘ ਜੀ ਨੇ ਮੁਕੰਮਲ ਕੀਤਾ।

੫. ਇਸ ਪੁਸਤਕ ਦੇ ਲੇਖਕ ਪ੍ਰਿੰ: ਸ਼ੇਰ ਸਿੰਘ ਨੇ ਪਸਰੂਰ 'ਚ ਗੁਰਬਾਣੀ ਦੇ ਅਰਥ ਪੜ੍ਹੇ।

੬. ਗਿ: ਬਹਾਦਰ ਸਿੰਘ ਸਾਬਕਾ ਹੈਡ ਪੁਜਾਰੀ ਸ੍ਰੀ ਹਜ਼ੂਰ ਸਾਹਿਬ।

੭. ਗਿ: ਬੱਗਾ ਸਿੰਘ ਸਾਬੋਕੀ ਤਲਵੰਡੀ।

੮. ਗਿ: ਅਜੀਤ ਸਿੰਘ ਸੂਰਮਾ ਅੱਜ ਕਲ ਤਖਤ ਸ੍ਰੀ ਪਟਨਾ ਸਾਹਿਬ ਕਥਾ ਕਰ ਰਹੇ ਹਨ।

੯. ਗਿ: ਗੁਲਜਾਰਾ ਸਿੰਘ ਨੱਥੋ ਵਾਲਾ।

੧੦. ਗਿ: ਅਵਤਾਰ ਸਿੰਘ ਮੱਲਾ।

੧੧. ਗਿ: ਰਤਨ ਸਿੰਘ ਭਰੋਵਾਲ।

੧੨. ਗਿ: ਭਜਨ ਸਿੰਘ ਦੁਆਬਾ।

ਭਿੰਡਰਾਂ ਵਿਖੇ ਜਦ ੧੨੭ ਅਖੰਡ ਪਾਠ ਹੋਏ ਤਾਂ ਆਪ ਉਦੋਂ ਜਥੇ ਦੇ ਨਾਲ ਸਨ। ੧੯੫੮ ਈ: ਦੇ ੨੮ ਮਾਰਚ ਨੂੰ ਸਰੀਰ ਤਿਆਗ ਗਏ। ਆਪ ਦੇ ਸੰਸਕਾਰ ਸਮੇਂ ਦਾਸ ਵੀ ਸੰਤ ਗਿ: ਗੁਰਬਚਨ ਸਿੰਘ ਜੀ ਹੁਰਾਂ ਨਾਲ ਪੱਖੋਵਾਲ ਤੋਂ ਬੋਪਾਰਾਇ ਨਾਲ ਆਇਆ ਸੀ।

# ਸੰਤ ਗਿਆਨੀ ਅਜਾਇਬ ਸਿੰਘ ਜੀ ਲੱਮੇ ਜੱਟ ਪੁਰੇ

ਸਤਿਕਾਰ ਯੋਗ ਪਿਤਾ ਸ: ਨਾਰਾਇਣ ਸਿੰਘ ਅਤੇ ਪੂਜਨੀਕ ਮਾਤਾ ਪ੍ਰਤਾਪ ਕੌਰ ਦੇ ਘਰ ਪਿੰਡ ਬੋਪਾਰਾਇ (ਲੁਧਿਆਣਾ) ਵਿਖੇ ਲਗ ਭਗ ੧੯੦੬ ਈ: ਵਿਚ ਸੰਤ ਅਜਾਇਬ ਸਿੰਘ ਜੀ ਦਾ ਜਨਮ ਹੋਇਆ। ਅਜੇ ਹੋਸ਼ ਵੀ ਨਹੀਂ ਸੀ ਸੰਭਾਲੀ ਕਿ ਮਾਤਾ ਜੀ ਸਦਾ ਲਈ ਵਿਛੋੜਾ ਦੇ ਗਏ। ਪਿਤਾ ਜੀ ਚੂੰਕਿ ਫੌਜ ਵਿਚ ਨੌਕਰ ਸਨ ਇਸ ਲਈ ਦਾਦਾ ਜੀ, ਚਾਚਾ ਜੀ ਤੇ ਵੱਡੇ ਭ੍ਰਾਤਾ ਜੀ ਨੇ ਪਾਲਨਾ ਕੀਤੀ। ਪਿੰਡ ਦੇ ਇਕ ਵਾੜੇ ਵਿਚ ਭਾਈ ਉਤਮ ਸਿੰਘ ਜੀ ਬੱਚਿਆਂ ਨੂੰ ਗੁਰਮੁਖੀ ਪੜ੍ਹਾਉਂਦਾ ਸੀ । ਉਸ ਪਾਸ ਬਾਲ ਬੋਧ ਤੇ ਕੁਝ ਗੁਰਬਾਣੀ ਦੀਆਂ ਪੋਥੀਆਂ ਪੜ੍ਹੀਆਂ। ਫਿਰ ਗੋਇੰਦਵਾਲ ਦੇ ਭਾਈ ਪ੍ਰਤਾਪ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਾਰਾ ਪਾਠ ਕੀਤਾ। ਉਹ ਸਧਾਰ ਪਿੰਡ ਵਿਖੇ ਬੱਚਿਆਂ ਨੂੰ ਗੁਰਬਾਣੀ ਪੜ੍ਹਾਉਂਦਾ ਹੁੰਦਾ ਸੀ। ਪਿੰਡ ਆ ਕੇ ਸਕੂਲ 'ਚ ਦਾਖਲ ਹੋ ਕੇ ਸੱਤ ਜਮਾਤਾਂ ਪਾਸ ਕੀਤੀਆਂ। ਸਕੂਲ ਵਿਚੋਂ ਹੀ ਕੁਝ ਹਮਝੋਲੀ ਲੜਕਿਆਂ ਨਾਲ ਜੈਤੋ ਦੇ ਅਕਾਲੀ ਮੋਰਚੇ ਵਿਚ ਜਾ ਕੈਦ ਹੋਏ। ਇਕ ਸਾਲ ਨਾਭਾ ਜਿਹਲ ਵਿੱਚ ਰਹੇ। ੧੯੨੫, ੨੬ ਵਿੱਚ ਮਹਾਨ ਵਿਦਵਾਨ ਤੇ ਪੰਥ ਪ੍ਰਸਿੱਧ ਹਸਤੀ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜੱਥੇ ਵਿੱਚ ਸ਼ਾਮਲ ਹੋ ਗਏ। ੧੯੩੦ ਈ: ਤੱਕ ਸੰਤਾਂ ਦੇ ਜੱਥੇ ਵਿੱਚ ਰਹਿ ਕੇ ਸੰਤਾਂ ਦੀ ਹਜ਼ੂਰੀ ਸੇਵਾ ਗੜਵਈ ਬਣ ਕੇ ਕਰਦੇ ਰਹੇ। ਕੀਰਤਨ ਦੀ ਦਾਤ ਵੀ ਸੰਤਾਂ ਪਾਸੋਂ ਹੀ ਪ੍ਰਾਪਤ ਕੀਤੀ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਗੁਰਪ੍ਰਤਾਪ ਸੂਰਜ ਦੀ ਕਥਾ ਸੰਤਾਂ ਪਾਸੋਂ ਸੁਣਦੇ ਤੇ ਵਿਚਾਰਦੇ ਰਹੇ।

ਸੰਤਾਂ ਦੇ ਸਰੀਰ ਤਿਆਗ ਜਾਣ ਉਪ੍ਰੰਤ ਕੁਝ ਸਾਲ ਸਾਰੇ ਜੱਥੇ ਦੇ ਨਾਲ ਹੀ ਬੋਪਾਰਾਇ ਰਹਿ ਕੇ ਕੀਰਤਨ ਦੀ ਸੇਵਾ ਕਰਦੇ ਰਹੇ। ਫਿਰ ਬਾਰ ਦੇ ਇਲਾਕੇ ਵਿੱਚ ਲਾਇਲਪੁਰ, ਰਾਜਿਸਥਾਨ, ਪੋਠੋਹਾਰ 'ਚ ਰਾਵਲਪਿੰਡੀ, ਕੱਲਰ, ਕਨੋਹਾ ਅਤੇ ਪਸ਼ੌਰ, ਨੁਸ਼ਹਿਰੇ ਆਦਿ ਥਾਵਾਂ 'ਤੇ ਦਸ ਸਿੰਘਾਂ ਦੇ ਜੱਥੇ ਸਮੇਤ ਵਿਚਰ ਕੇ ਕੀਰਤਨ ਵਿਖਿਆਨ ਦੁਆਰਾ ਸੰਗਤਾਂ ਨੂੰ ਗੁਰਮਤਿ ਦਾ ਗਾਡੀ ਰਾਹ ਦ੍ਰਿੜ ਕਰਵਾਉਂਦੇ ਰਹੇ ਤੇ ਨਾਲ ਨਾਲ ਅਖੰਡ ਪਾਠ ਕਰਦੇ ਤੇ ਅੰਮ੍ਰਿਤ ਪਾਨ ਕਰਵਾ ਕੇ ਮਾਈ ਭਾਈ ਨੂੰ ਗੁਰੂ ਕੇ ਜਹਾਜ਼ੇ ਚੜ੍ਹਾਉਂਦੇ ਰਹੇ । ਤਿੰਨ ਵਾਰ ਕਲਕੱਤੇ ਦੀਆਂ

ਸੰਗਤਾਂ ਦੀ ਮੰਗ 'ਤੇ ਜਾ ਕੇ ਕੀਰਤਨ ਅਤੇ ਵਿਖਿਆਨਾਂ ਦੁਆਰਾ ਕ੍ਰਿਤਾਰਥ ਕਰਦੇ ਰਹੇ। ਆਪ ਦੇ ਕੀਰਤਨ ਤੇ ਵਿਆਖਿਆ ਵਿੱਚ ਦਿਲਖਿੱਚਵਾਂ ਪ੍ਰਭਾਵ ਹੈ ਜੋ ਸੁਣਨ ਵਾਲਿਆਂ ਨੂੰ ਮੁਗਧ ਕਰ ਦੇਂਦਾ ਹੈ । ਇਹੋ ਹੀ ਵਜ੍ਹਾ ਹੈ ਕਿ ਜਿੱਥੇ ਵੀ ਆਪ ਗਏ ਸੰਗਤਾਂ ਮੁੜ ਮੁੜ ਯਾਦ ਕਰਦੀਆਂ ਰਹੀਆਂ। ਇਸ ਸਮੇਂ ਆਪ ਦੀ ਲਗ ਭਗ ੭੬ ਸਾਲ ਦੀ ਉਮਰ ਹੈ।

ਸੇਵਾ:— ਹੇਠ ਲਿਖੇ ਗੁਰ ਅਸਥਾਨਾਂ, ਸਕੂਲਾਂ ਅਤੇ ਹਸਪਤਾਲਾਂ ਦੀ ਸੇਵਾ ਕਰਵਾਈ।

੧. ਲੰਮੇ ਨਗਰ ਵਿਖੇ ਗੁਰਦੁਆਰਾ ਗੁਰੂਸਰ ਜੰਡ ਸਾਹਿਬ। ਜੰਡ ਸਾਹਿਬ ਤੇ ਸਰੋਵਰ ਅਤੇ ਛੋਟਾ ਦਮਦਮਾ ਸਾਹਿਬ ਜੋ ਨੱਗਰ ਦੇ ਅੰਦਰ ਵਾਰ ਹੈ।

੨. ਪਿੰਡ ਜੱਟ ਪੁਰੇ ਗੁਰਦੁਆਰਾ ਗੁਰੂਸਰ ਜੰਡ ਸਾਹਿਬ।

੩. ਪਿੰਡ ਸਤੋਵਾਲ ਦਾ ਗੁਰਦੁਆਰਾ ਸਾਹਿਬ।

੪. ਪਿੰਡ ਨਕੇਰਾ, ਤਸੀਲ ਸੰਗ੍ਰੀਆ, ਜ਼ਿਲਾ ਗੰਗਾਨਗਰ ਵਿਖੇ ਗੁਰਦੁਆਰਾ ਸਾਹਿਬ।

੫. ਪਿੰਡ ਵਜੀਦਪੁਰ ਤਸੀਲ ਅਬੋਹਰ 'ਚ ਗੁਰਦੁਆਰਾ।

੬. ਪਿੰਡ ਰਕਬੇ ਗੁ: ਦਮਦਮਾ ਸਾਹਿਬ ਤੇ ਸਰੋਵਰ।

੭. ਪਿੰਡ ਬੋਪਾਰਾਇ ਵਿਖੇ ਸ੍ਰੀ ਮਾਨ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਦੇ ਨਾਮ ਉਪਰ ੨੬ ਬੈੱਡ ਦੇ ਮੈਮੋਰੀਅਲ ਹਸਪਤਾਲ ਦੀ ਇਮਾਰਤ ਲਗ ਭਗ ੪ ਲਖ ਰੁਪਏ ਦੀ ਲਾਗਤ ਨਾਲ ਬਣਵਾਈ।

੮. ਲੰਮੇ ਤੇ ਜੱਟ ਪੁਰੇ ਦੋਹਾਂ ਪਿੰਡਾਂ ਦੇ ਵਿਚਕਾਰ ਹਾਈ ਸਕੂਲ ਦੀ ਇਮਾਰਤ।

੯. ਪਿੰਡ ਹਿਸ਼ੋਵਾਲ ਵਿਚ ਮਿਡਲ ਸਕੂਲ ਦੀ ਇਮਾਰਤ।

ਜਿਹੜੇ ਸਿੰਘ ਆਪ ਦੇ ਜਥੇ 'ਚ ਰਹਿ ਕੇ ਆਪ ਪਾਸੋਂ ਕੀਰਤਨ ਵਖਿਆਨ ਸਿਖਦੇ ਰਹੇ ਉਨ੍ਹਾਂ ਦੇ ਨਾਮ ਇਸ ਤਰ੍ਹਾਂ ਹਨ:-

੧. ਸੰਤ ਹਰਨੇਕ ਸਿੰਘ ਜੀ ਸੰਤ ਪੁਰਾ, ਜ਼ਿਲਾ ਗੰਗਾਨਗਰ ਜੋ ਬੁੱਢਾ ਜੋਹੜ ਗੁਰਦੁਆਰੇ ਦੇ ਸੰਤ ਫਤਹ ਸਿੰਘ ਜੀ ਦੀ ਥਾਂ ਟਰੱਸਟ ਦੇ ਚੇਅਰਮੈਨ ਹਨ। ੨. ਗਿ: ਹਰੀ ਸਿੰਘ ਜੀ ਤਲਵੰਡੀ। ੩. ਭਾਈ ਕਰਤਾਰ ਸਿੰਘ ਭਰੋਵਾਲ। ੪. ਗਿ: ਸੱਜਣ ਸਿੰਘ ਵੈਰੋਕੇ ਜੋ ਬਾਦ 'ਚ ਡੇਰਾ ਠਾਕੁਰਾਂ ਚੌਕ ਮੋਨੀ ਅੰਮ੍ਰਿਤਸਰ ਦੇ ਮਹੰਤ ਬਣੇ। ੫. ਭਾਈ ਬਚਨ ਸਿੰਘ ਦਮਦਮੀਆਂ। ੬. ਭਾਈ ਗੁਲਜ਼ਾਰਾ ਸਿੰਘ ਨੱਥੋਵਾਲ। ੭. ਗਿ: ਅਵਤਾਰ ਸਿੰਘ ਮੱਲ੍ਹਾ। ੮. ਗਿ: ਰਾਮ ਸਿੰਘ ਦੁਆਬਾ। ੯. ਭਾਈ ਜਸਵੰਤ ਸਿੰਘ ਦੁਆਬਾ। ੧੦. ਭਾਈ ਮੁਨਸ਼ਾ ਸਿੰਘ। ੧੧. ਭਾਈ ਗੁਰਦਿਆਲ ਸਿੰਘ ਮਹੰਤ ਛੰਨਾ।

# ਸੰਤ ਗਿਆਨੀ ਨਾਰਾਇਣ ਸਿੰਘ ਜੀ ਲਧਾਈ ਕੇ

ਪਿੰਡ ਬੇਗੋਵਾਲ ਨੇੜੇ ਰਾਮ ਪੁਰ ਤਸੀਲ ਪਾਇਲ ਜ਼ਿਲਾ ਲੁਧਿਆਣਾ ਵਿਖੇ ਸਤਿਕਾਰ ਯੋਗ ਪਿਤਾ ਸ: ਮੰਗਲ ਸਿੰਘ ਤੇ ਪੂਜਨੀਕ ਮਾਤਾ ਭਾਨ ਕੌਰ ਦੇ ਗ੍ਰਿਹਿ ਵਿਖੇ ੧੯੦੭ ਈ: ਨੂੰ ਸੰਤ ਨਾਰਾਇਣ ਸਿੰਘ ਜੀ ਦਾ ਜਨਮ ਹੋਇਆ। ਪਿਤਾ ਜੀ ਬਰਮਾ ਵਿਚ ਨੌਕਰ ਸਨ। ਬਚਪਨ ਵਿਚ ਪਿੰਡ ਦੇ ਡੇਰੇ ਸੰਤ ਕਿਸ਼ਨ ਦਾਸ ਉਦਾਸੀ ਪਾਸੋਂ ਗੁਰਮੁਖੀ ਅੱਖਰ ਪੜ੍ਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸੰਪੂਰਨ ਪਾਠ ਕੀਤਾ।

੨੦ ਕੁ ਸਾਲ ਦੀ ਉਮਰ ਵਿਚ ਸ੍ਰੀ ਮਾਨ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਜੱਥੇ 'ਚ ਸ਼ਾਮਲ ਹੋਏ। ਪਹਿਲਾਂ ਛੋਟੀ ਘੁਢਾਣੀ 'ਚ ਦਰਸ਼ਨ ਕੀਤੇ; ਫਿਰ ਵੱਡੀ ਘੁਢਾਣੀ ਜੱਥੇ 'ਚ ਭਰਤੀ ਹੋ ਗਏ। ਇਕ ਸੰਪੂਰਨ ਕਥਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਅਰਥਾਂ ਸਹਿਤ ਸੰਤਾਂ ਤੋਂ ਸੁਣੀ ਤੇ ਵੀਚਾਰੀ; ਛੋਟੇ ਗ੍ਰੰਥ ਤੇ ਗੁਰਪ੍ਰਤਾਪ ਸੂਰਜ ਵੀ ਪੜ੍ਹਿਆ। ਪੰਚਦਸੀ ਪੜ੍ਹਦੇ ਸਨ ਕਿ ਸੰਤ ਸਰੀਰ ਤਿਆਗ ਗਏ। ਸੰਤਾਂ ਨਾਲ ਪੰਜਾਂ ਪਿਆਰਿਆਂ 'ਚ ਸ਼ਾਮਲ ਹੋ ਕੇ ਅੰਮ੍ਰਿਤ ਛਕਾਉਂਦੇ ਰਹੇ। ਬੀਮਾਰੀ ਸਮੇਂ ਸੰਤਾਂ ਦੀ ਸੇਵਾ ਵਿਚ ਰਹੇ। ਇਕ ਕਥਾ ਜੋ ਸੰਤ ਮਾਝ ਰਾਗ 'ਚ ਛਡ ਗਏ ਸਨ ਸੰਤ ਗਿ: ਗੁਰਬਚਨ ਸਿੰਘ ਜੀ ਪਾਸੋਂ ਸਾਰੀ ਸੁਣੀ ਤੇ ਵੀਚਾਰੀ। ਇਕ ਸੰਪੂਰਨ ਕਥਾ ਬੋਪਾਰਾਇ ਆਪ ਕੀਤੀ। ਇਕ ਕਥਾ ਕਲਕੱਤੇ ਸੰਗਤਾਂ ਨੂੰ ਸੁਣਾਈ। ਸੰਤ ਮਸਤਾਨ ਸਿੰਘ ਆਪ ਪਾਸੋਂ ਅਰਥ ਸੁਣਦੇ ਤੇ ਪੜ੍ਹਦੇ ਰਹੇ। ਤਿੰਨ ਵਾਰ ਕਲਕੱਤੇ ਗਏ। ਦੁਆਬੇ ਤੇ ਬੀਕਾਨੇਰ ਦੇ ਇਲਾਕਿਆਂ 'ਚ ਵਿਚਰ ਕੇ ਕਥਾ ਕਰਦੇ ਰਹੇ। ਫਿਰ ਲਧਾਈ ਕੇ ਗੁ: ਕਲਿਆਣ ਸਰ ਆ ਕੇ ਟਿਕ ਗਏ। ਇੱਥੇ ਲਗਾਤਾਰ ੩੫ ਸਾਲ ਤੋਂ ਦੋਨੋਂ ਸਮੇਂ ਸੰਥਾ ਕਥਾ ਕਰਦੇ ਹਨ। ਵਿਦਿਆਰਥੀ ਤੇ ਸੰਗਤਾਂ ਸੁਣ ਕੇ ਲਾਭ ਉਠਾਂਦੀਆਂ ਹਨ। ਆਪ ਦਾ ਇਸ ਇਲਾਕੇ ਵਿਚ ਬਹੁਤ ਸਤਿਕਾਰ ਹੈ। ਸਾਦਾ ਲਿਬਾਸ 'ਚ ਰਹਿਣਾ ਵਧੇਰੇ ਪਸੰਦ ਕਰਦੇ ਹਨ। ਤਿਆਗ ਬ੍ਰਿਤੀ ਵਿਚ ਰਹਿ ਕੇ ਅੱਠੇ ਪਹਿਰ ਨਾਮ ਬਾਣੀ ਵਿਚ ਰੰਗੇ ਰਹਿੰਦੇ ਹਨ। ਹਰ ਸਾਲ ਸਾਲਾਨਾ ਜੋੜ ਮੇਲ ਕਰਦੇ ਹਨ। ਇਰਦ ਗਿਰਦ ਦੇ ਪਿੰਡਾਂ ਵਿਚ ਵਿਚਰ ਕੇ ਅਖੰਡ ਪਾਠ ਤੇ ਕਥਾ ਕੀਰਤਨ ਦੁਆਰਾ

ਗੁਰਮਤਿ ਪ੍ਰਚਾਰ ਕਰਦੇ ਹਨ ਤੇ ਅੰਮ੍ਰਿਤ ਪਾਨ ਕਰਵਾ ਕੇ ਮਾਈ ਭਾਈ ਨੂੰ ਗੁਰੂ ਕੇ ਲੜ ਲਾਉਂਦੇ ਹਨ। ਆਪ ਸੁਭਾ ਦੇ ਨਰਮ, ਮਿੱਠੇ ਤੇ ਨਿੰਮ੍ਰਤਾ ਦੇ ਪੁੰਜ ਹਨ। ਮਾੜੀ ਮੁਸਤਫ਼ਾ ਅਤੇ ਚੰਨੂੰਆਣਾਂ ਦੇ ਦੋਹਾਂ ਪਿੰਡਾਂ ਦੇ ਛੇਵੀਂ ਪਾਤਸ਼ਾਹੀ ਦੇ ਗੁਰਦੁਆਰਿਆਂ ਦੀ ਸੇਵਾ ਕਰਵਾਈ। ਲਧਾਈ ਕੇ ਗੁਰਦੁਆਰਾ ਕਲਿਆਣ ਸਰ ਦੀਆਂ ਸਾਰੀਆਂ ਕੁਟੀਆਂ ਤੇ ਨਵੇਂ ਵੱਡੇ ਸਰੋਵਰ ਤੇ ਲੰਗਰ ਦੀ ਇਮਾਰਤ ਦੀ ਸੇਵਾ ਕਰਵਾਈ। ਆਪ ਦੇ ਪ੍ਰਸਿੱਧ ਵਿਦਿਆਰਥੀ ਹਨ:-੧. ਗਿ: ਲਾਭ ਸਿੰਘ ਜੀ ਨਿਹੰਗ ਸਿੰਘ। ੨. ਗਿ: ਹਰਿਭਜਨ ਸਿੰਘ ਜੀ ਬੁੰਗਾ ਮਸਤੂਆਣਾ, ਦਮਦਮਾ ਸਾਹਿਬ। ੩. ਗਿ: ਜੀਤ ਸਿੰਘ ਵੈਰੋ ਕੇ।

# ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ

ਮਾਘ ਦੀ ਪੁੰਨਿਆ ਫੱਗਣ ਦੀ ਸੰਗ੍ਰਾਂਦ ੧੯੫੯ ਬਿ: ਮੁਤਾਬਕ ੧੨ ਫਰਵਰੀ ੧੯੦੨ ਈ: ਦਿਨ ਬੁੱਧਵਾਰ ਨੂੰ ਜ਼ਿਲਾ ਲੁਧਿਆਣਾ ਦੀ ਤਸੀਲ ਜਗਰਾਉਂ ਦੇ ਪਿੰਡ ਅਖਾੜੇ ਵਿਖੇ ਸਤਿਕਾਰ ਯੋਗ ਪਿਤਾ ਰੂੜ ਸਿੰਘ ਜੀ ਅਤੇ ਪੂਜਨੀਕ ਮਾਤਾ ਆਨੰਦ ਕੌਰ ਦੇ ਘਰ ਸੰਤ ਗਿਆਨੀ ਗੁਰਬਚਨ ਸਿੰਘ ਦਾ ਜਨਮ ਹੋਇਆ । ੧੩ ਮਹੀਨਿਆਂ ਦੀ ਉਮਰ ਵਿਚ ਮਾਤਾ ਜੀ ਦਾ ਸਾਇਆ ਸਿਰ ਤੋਂ ਉਠ ਗਿਆ।

ਗੁਰਮਤਿ ਦੀ ਮੁੱਢਲੀ ਵਿੱਦਿਆ ਤਾਇਆ ਕਾਹਨ ਸਿੰਘ ਜੀ ਪਾਸੋਂ ਪੜ੍ਹੀ ਜੋ ਗੁਰਮਤਿ ਵਿੱਦਿਆ ਦੇ ਨਾਲ ਨਾਲ ਗੁਰਮਤਿ ਸੰਗੀਤ ਦੇ ਵੀ ਆਚਾਰਯ ਸਨ। ਕੁਝ ਸਮਾਂ ਭੂਆ ਜੀ ਸਾਹਿਬ ਕੌਰ ਪਾਸ ਰਹਿ ਕੇ ਸਕੂਲ 'ਚ ਉਰਦੂ ਪੜ੍ਹਦੇ ਰਹੇ ਤੇ ਸੰਤ ਲਾਲ ਦਾਸ ਉਦਾਸੀ ਤੋਂ ਮਹਾਂ ਭਾਰਤ, ਰਾਮਾਇਣ ਅਤੇ ਵੈਦਕ ਦੇ ਪੁਸਤਕ ਪੜ੍ਹੇ। ਪਿੰਡ ਆ ਕੇ ਦੋ ਕੁ ਸਾਲ ਪਿਤਾ ਜੀ ਨਾਲ ਖੇਤੀ ਦਾ ਕੰਮ ਕਰਵਾਇਆ। ਇਸੇ ਦੌਰਾਨ ਪਿੰਡ ਰਾਜੋਆਣਾ ਜ਼ਿਲਾ ਲੁਧਿਆਣਾ ਵਿਖੇ ਸ: ਬਸੰਤ ਸਿੰਘ ਜੀ ਦੀ ਸਪੁੱਤਰੀ ਬੀਬੀ ਕ੍ਰਿਸ਼ਨ ਕੌਰ ਜੀ ਨਾਲ ਆਪ ਦੀ ਸ਼ਾਦੀ ਹੋ ਗਈ।

੧੯੨੧ ਈ: ਸਾਵਣ ਦੀ ਸੰਗ੍ਰਾਂਦ ਨੂੰ ਗੁਰਮਤਿ ਵਿੱਦਿਆ ਦੇ ਮਹਾਨ ਆਚਾਰਯ ਤੇ ਵਿਆਖਿਆਕਾਰ, ਨਾਮ ਬਾਣੀ ਦੇ ਰਸੀਏ ਸੰਤ ਗਿਆਨੀ ਸੁੰਦਰ ਸਿੰਘ ਜੀ ਦੇ ਜੱਥੇ 'ਚ ਆ ਭਰਤੀ ਹੋਏ। ੧੯੩੦ ਈ: ਤਕ ਆਪ ਲਗਾਤਾਰ ਸੰਤਾਂ ਦੀ ਸੰਗਤ ਵਿਚ ਰਹੇ। ਇਸ ਸਮੇਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ

ਅਰਥਾਂ ਸਮੇਤ ਚਾਰ ਕਥਾ ਸੁਣੀਆਂ ਤੇ ਵੀਚਾਰੀਆਂ ਦਸਮ ਗ੍ਰੰਥ ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀ ਬਾਣੀ ਅਰਥਾਂ ਸਮੇਤ ਪੜ੍ਹੀ। ਸ੍ਰੀ ਗੁਰ ਨਾਨਕ ਪ੍ਰਕਾਸ਼, ਸ੍ਰੀ ਗੁਰਪ੍ਰਤਾਪ ਸੂਰਜ, ਸ੍ਰੀ ਗੁਰੂ ਪੰਥ ਪ੍ਰਕਾਸ਼ ਕ੍ਰਿਤ ਗਿ: ਗਿਆਨ ਸਿੰਘ ਕਈ ਵੇਰ ਅਰਥਾਂ ਸਹਿਤ ਪੜ੍ਹੇ ਤੇ ਵੀਚਾਰੇ। ਭਾਸ਼ਾ ਤੇ ਸੰਸਕ੍ਰਿਤ ਦੇ ਅਨਯ ਮੱਤਾਂ ਦੇ ਪੁਸਤਕ ਵੀ ਸੰਤਾਂ ਕੋਲੋਂ ਬੜੇ ਸ਼ੌਕ ਤੇ ਮਿਹਨਤ ਨਾਲ ਪੜ੍ਹੇ।

ਆਪ ਜੀ ਦਾ ਅੰਮ੍ਰਿਤ ਵੇਲੇ ਦਾ ਜਾਗਣਾ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਅਦਬ ਤੇ ਸੇਵਾ, ਸਰਲ ਸਾਦਾ ਤੇ ਨਿੰਮ੍ਰਤਾ ਭਰਪੂਰ ਸੁਭਾਉ, ਨਾਮ ਸਿਮਰਨ ਦੀ ਮਸਤੀ ਵਾਲਾ ਅਮਲੀ ਜੀਵਨ, ਗੁਰਮਤਿ ਵਿੱਦਿਆ ਦੇ ਪੜ੍ਹਨ ਤੇ ਪੜ੍ਹਾਉਣ ਦਾ ਸ਼ੌਕ ਤੇ ਤੀਖਣ ਬੁਧੀ ਤੋਂ ਪ੍ਰਭਾਵਿਤ ਹੋ ਕੇ ਅਤੇ ਹਰ ਸਤਾ ਯੋਗ ਸਮਝ ਕੇ ਭਿੰਡਰਾਂ ਦੀ ਸੰਪ੍ਰਦਾਇ ਦੇ ਸੰਚਾਲਕ ਸੰਤ ਗਿ: ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਨੇ ਵਿਚਾਰ ਕੇ ਗੁਰਮਤਿ ਵਿੱਦਿਆ ਪੜ੍ਹਾਉਣ, ਅਭਿਲਾਖੀਆਂ ਨੂੰ ਅੰਮ੍ਰਿਤ ਛਕਾਉਣ ਲਈ ਆਪਣੇ ਥਾਂ ਜ਼ਿੰਦਗੀ ਭਰ ਦੀ ਆਪ ਦੀ ਪੱਕੀ ਡਿਊਟੀ ਲਗਾ ਦਿੱਤੀ।

ਸੰਤਾਂ ਦੇ ਗੁਰਪੁਰੀ ਪਿਆਨੇ ੧੯੩੦ ਈ: ਤੋਂ ਬਾਦ ਜ਼ਿੰਦਗੀ ਦੇ ਅੰਤਲੇ ਦਿਨ ਭਾਵ ੧੯੬੯ ਈ: ਤੱਕ ਲਗਾਤਾਰ ਡੇਢ ਸੌ (੧੫੦) ਸਿੰਘਾਂ ਦਾ ਜੱਥਾ ਨਾਲ ਲੈ ਕੇ ਵਿਚਰ ਕੇ ਗੁਰਮਤਿ ਪ੍ਰਚਾਰ ਕਰਦੇ ਰਹੇ। ਇਸ ਸਮੇਂ ਵਿੱਚ ਆਪ ਪਾਸੋਂ ਲਖਾਂ ਪ੍ਰਾਣੀਆਂ ਨੇ ਅੰਮ੍ਰਿਤ ਪਾਨ ਕੀਤਾ। ਹਜ਼ਾਰਾਂ ਦੀ ਗਿਣਤੀ ਦੇ ਸਿੰਘਾਂ ਨੇ ਗੁਰਮਤਿ ਵਿੱਦਿਆ ਪ੍ਰਾਪਤ ਕੀਤੀ। ਸੈਂਕੜੇ ਪ੍ਰਚਾਰਕ ਤੇ ਕਥਾ ਵਾਚਕ ਬਣੇ, ਜਿਨ੍ਹਾਂ ਨੇ ਆਪਣੀ ਵਿਦਵਤਾ ਤੇ ਸਿੱਖੀ ਜੀਵਨ ਰਾਹੀਂ ਪੰਥ ਵਿੱਚ ਆਪਣਾ ਤੇ ਮਹਾਂ ਪੁਰਖਾਂ ਦਾ ਨਾਮ ਰੌਸ਼ਨ ਕੀਤਾ।

ਆਪ ਦੀ ਕਥਾ ਵਿੱਚ ਜਾਦੂ ਵਰਗਾ ਅਸਰ ਸੀ ਜੋ ਨਾਸਤਕਾਂ ਤੇ ਮਨਮੁਖਾਂ ਨੂੰ ਗੁਰਬਾਣੀ ਦੀ ਰੰਗਣ ਚਾੜ੍ਹ ਦੇਂਦਾ ਸੀ। ਉਦਾਰਤਾ ਵਿੱਚ ਆਪ ਦਾ ਸਾਨੀ ਦੀਵਾ ਲੈ ਕੇ ਢੂੰਡਿਆਂ ਵੀ ਸੰਸਾਰ ਵਿਚੋਂ ਨਹੀਂ ਲੱਭ ਸਕਦਾ। ਆਪ ਨੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ, ਪੰਜਾਂ ਤਖਤ ਸਾਹਿਬਾਨ ਤੇ ਹੋਰ ਭਾਰਤ ਭਰ ਦੇ ਇਤਿਹਾਸਕ ਗੁਰਦੁਆਰਿਆਂ ਦੀ ਇਕੱਲਿਆਂ ਵੀ ਤੇ ਜੱਥੇ ਸਮੇਤ ਵੀ ਬੇਅੰਤ ਵਾਰ ਯਾਤ੍ਰਾ ਕੀਤੀ।

ਆਪ ਦਾ ਸੁਭਾਉ ਬਚਪਨ ਤੋਂ ਹੀ ਨਰਮ, ਸੰਕੋਚਵਾਂ, ਸਾਦਾ, ਸ਼ਾਂਤ ਤੇ ਗੰਭੀਰ ਸੀ। ਜ਼ਿੰਦਗੀ ਆਪਣੇ ਲਈ ਨਹੀਂ ਸਗੋਂ ਦੂਜਿਆਂ ਲਈ ਜਿਉਂਦੇ ਰਹੇ। ਵੱਡੀ ਉਮਰ

ਤੇ ਸਿਹਤ ਦੀ ਬੇਹੱਦ ਕਮਜ਼ੋਰੀ ਦੇ ਬਾਵਜੂਦ ਵੱਡੇ ਮਹਾਂ ਪੁਰਖਾਂ ਵਲੋਂ ਆਪਣੇ ਜ਼ਿੰਮੇ ਲੱਗੀ ਗੁਰਮਤਿ ਪ੍ਰਚਾਰ ਦੀ ਡਿਊਟੀ ਨੂੰ ਪੂਰੇ ਉਤਸ਼ਾਹ ਤੇ ਲਗਨ ਨਾਲ ਨਿਭਾਉਂਦੇ ਰਹੇ।

ਆਪ ਕਹਿਣੀ ਤੇ ਕਰਨੀ ਦੇ ਸੂਰੇ ਸਨ। ਵਖਾਵੇ ਨਾਲੋਂ ਅਮਲੀ ਜ਼ਿੰਦਗੀ ਨੂੰ ਵਧੇਰੇ ਪਸੰਦ ਕਰਦੇ ਸਨ। ਸਦਾ ਹਸਮੁਖ ਤੇ ਚੜ੍ਹਦੀ ਕਲਾ ਦੇ ਵਾਸੀ ਸਨ। ਆਗੂ ਬਣਨ ਤੋਂ ਸੰਕੋਚਦੇ ਸਨ, ਪਰ ਗੁਪਤ ਰਹਿ ਕੇ ਨਿੱਗਰ ਪੰਥਕ ਸੇਵਾ ਵਿੱਚ ਜੁੱਟੇ ਰਹਿੰਦੇ ਸਨ। ਆਪਣਾ ਸਤਿਕਾਰ ਕਰਾਉਣ ਨਾਲੋਂ ਦੂਜਿਆਂ ਦੇ ਸਤਿਕਾਰ ਕਰ੍ਹਨ ਵਿੱਚ ਖੁਸ਼ੀ ਅਨੁਭਵ ਕਰਦੇ ਸਨ। ਆਪ ਜੀ ਨੇ ਬਹੁਤ ਸਾਰੇ ਗੁਰਦੁਆਰਿਆਂ ਅਤੇ ਸਕੂਲਾਂ, ਕਾਲਜਾਂ ਦੇ ਨੀਂਹ ਪੱਥਰ ਰਖੇ ਤੇ ਇਮਾਰਤਾਂ ਦੀ ਸੇਵਾ ਕਰਵਾਈ।

ਵਰਤਮਾਨ ਸਮੇਂ ਵਿੱਚ ਗੁਰਮਤਿ ਸਾਹਿਤ ਤੇ ਇਤਿਹਾਸ ਦੇ ਸਾਰੇ ਮਹਾਨ ਗ੍ਰੰਥਾਂ ਨੂੰ ਅਰਥਾਂ ਸਹਿਤ ਪੜ੍ਹਾਉਣ ਲਈ ਆਪ ਪੰਥ ਵਿਚ ਇਕੋ ਇਕ ਮਹਾਨ ਅਚਾਰਯ ਸਨ। ਆਪ ਕੇਵਲ ਅੱਖਰੀ ਤੇ ਦਿਮਾਗੀ ਵਿੱਦਿਆ ਦੇ ਹੀ ਦਾਤੇ ਨਹੀਂ ਸਨ, ਸਗੋਂ ਵਿਦਿਆਰਥੀਆਂ ਅਤੇ ਸੰਗੀਆਂ ਨੂੰ ਸਿੱਖੀ ਦੇ ਅਮਲੀ ਸਾਂਚੇ ਵਿੱਚ ਢਾਲ ਕੇ ਸਿੱਖੀ ਜੀਵਨ ਦੇ ਨਮੂਨੇ ਬਣਾ ਦਿਆ ਕਰਦੇ ਸਨ। ਆਪ ਤੋਂ ਗੁਰਮਤਿ ਵਿੱਦਿਆ ਪ੍ਰਾਪਤ ਕਰਕੇ ਅੱਗੋਂ ਜਿਨ੍ਹਾਂ ਸਿੰਘਾਂ ਨੇ ਗੁਰਮਤਿ ਪ੍ਰਚਾਰ ਰਾਹੀਂ ਜਾਂ ਪੰਥ ਦੇ ਮਹਾਨ ਗੁਰ ਅਸਥਾਨਾਂ ਉਪਰ ਮਹਾਨ ਪਦਵੀਆਂ 'ਤੇ ਸਸ਼ੋਭਤ ਹੋ ਕੇ ਸੇਵਾ ਕੀਤੀ ਜਾਂ ਕਰ ਰਹੇ ਹਨ, ਉਨ੍ਹਾਂ 'ਚੋਂ ਕੁਝ ਕੁ ਮੁਖੀ ਵਿਦਿਆਰਥੀਆਂ ਦੇ ਨਾਮ ਹੇਠ ਲਿਖੇ ਅਨੁਸਾਰ ਹਨ:—

੧. ਸੰਤ ਗਿ: ਮੋਹਨ ਸਿੰਘ ਜੀ ਜਿਨ੍ਹਾਂ ਨੂੰ ਆਪ ਦੇ ਸਰੀਰ ਤਿਆਗਣ ਤੋਂ ਬਾਦ ਸੰਪ੍ਰਦਾਇ ਭਿੰਡਰਾਂ ਦਾ ਮੁਖੀ ਥਾਪਿਆ ਗਿਆ ਹੈ। ੨. ਸਿੰਘ ਸਾਹਿਬ ਗਿ: ਮਨੀ ਸਿੰਘ ਜੀ। ੩. ਗੁਰਪੁਰ ਵਾਸੀ ਸਿੰਘ ਸਾਹਿਬ ਗਿ: ਕਪੂਰ ਸਿੰਘ ਜੀ ਬਰਾੜ। ੪. ਸਿੰਘ ਸਾਹਿਬ ਗਿ: ਮੋਹਨ ਸਿੰਘ ਜੀ। ਇਹ ਤਿੰਨੇ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ। ੫. ਗਿ: ਸੁਜਾਨ ਸਿੰਘ ਜੀ ਕੈਨੇਡਾ। ੬.ਗਿ: ਪ੍ਰੀਤਮ ਸਿੰਘ ਜੀ ਇੰਗਲੈਂਡ। ੭. ਗਿ: ਵੀਰ ਸਿੰਘ ਜੀ ਮੱਦੋ ਕੇ। ੮. ਗਿ: ਅਮਰ ਸਿੰਘ ਜੀ ਕ੍ਰਿਤੀ ਮਾਲੋ ਫੱਤਾ। ੯. ਗੁਰਪੁਰ ਵਾਸੀ ਗਿ: ਸੂਬਾ ਸਿੰਘ ਜੀ। ੧੦. ਗਿ: ਕੇਹਰ ਸਿੰਘ ਜੀ ਵੈਦ ਬੁੰਗਾ ਮਸਤੂਆਣਾ ਗੁਰੂ ਕੀ ਕਾਸ਼ੀ ਦਮਦਮਾ ਸਾਹਿਬ। ੧੧. ਗਿ: ਦਲੀਪ ਸਿੰਘ ਜੀ ਕਥਾ ਵਾਚਕ ਗੁ: ਮੰਜੀ ਸਾਹਿਬ, ਅੰਮ੍ਰਿਤਸਰ। ੧੨. ਜਥੇਦਾਰ ਗਿ:

ਕਰਨੈਲ ਸਿੰਘ ਜੀ ਬੱਡੂ ਵਾਲ। ੧੩. ਗਿ: ਨਿਰੰਜਨ ਸਿੰਘ ਜੀ ਵੈਦ ਬੋਪਾਰਾਇ। ੧੪. ਗਿ: ਮੇਵਾ ਸਿੰਘ ਜੀ ਮੈਂਬਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਕਮੇਟੀ)। ੧੫. ਸੰਤ ਪਰਮਜੀਤ ਸਿੰਘ ਜੀ ਮਾਹਲ ਪੁਰ। ੧੬. ਗਿ: ਕਿਰਪਾਲ ਸਿੰਘ ਜੀ ਬੋਪਾਰਾਇ। ੧੭. ਦਾਸ ਨੂੰ ਵੀ ਆਪ ਜੀ ਦੀ ਸੰਗਤ ਵਿਚੋਂ ਹੀ ਗੁਰਮਤਿ ਗਿਆਨ ਦੀ ਰੌਸ਼ਨੀ ਪ੍ਰਾਪਤ ਹੋਈ ਹੈ।

ਅੰਤ ਨੂੰ ੨੮ ਜੂਨ ੧੯੬੯ ਈ: ਮੁ: ੧੫ ਹਾੜ ੨੦੨੬ ਬਿ: ਦਿਨ ਸ਼ਨੀਵਾਰ ਨੂੰ ਪਿੰਡ ਮਹਿਤਾ (ਅੰਮ੍ਰਿਤਸਰ) ਵਿਖੇ ਪੰਜ ਭੌਤਕ ਸਰੀਰ ਤਿਆਗ ਕੇ ਸਚਖੰਡ ਜਾ ਬਿਰਾਜੇ। ਆਪ ਜੀ ਦਾ ਅੰਤਮ ਸੰਸਕਾਰ ਗੁ: ਪਾਤਾਲ ਪੁਰੀ (ਕੀਰਤ ਪੁਰ) ਵਿਖੇ ਭਾਰੀ ਪੰਥਕ ਇਕੱਠ ਸਮੇਂ ਸਰਕਾਰੀ ਸਨਮਾਨਾਂ ਨਾਲ ਪੂਰਨ ਗੁਰਮਤਿ ਮਰਯਾਦਾ ਅਨੁਸਾਰ ਕਰ ਦਿੱਤਾ ਗਿਆ।

੮ ਜੁਲਾਈ ੧੯੬੯ ਮੰਗਲਵਾਰ ਦਸਹਿਰੇ ਵਾਲੇ ਦਿਨ ਸੰਪ੍ਰਦਾਇ ਭਿੰਡਰਾਂ ਦੇ ਮੁਖੀ ਮਹਾਂ ਪੁਰਸ਼ਾਂ, ਜੱਥੇ ਦੇ ਮੁਖੀ ਵਿਦਿਆਰਥੀਆਂ, ਦੋਹਾਂ ਭਿੰਡਰਾਂ ਦੀਆਂ ਪੰਚਾਇਤਾਂ, ਇਲਾਕੇ ਦੀਆਂ ਸਮੂਹ ਸੰਗਤਾਂ ਵਲੋਂ ਸਰਬ ਸੰਮਤੀ ਨਾਲ ਵਿਦਵਾਨ, ਤਿਆਗੀ, ਜਪੀ ਤਪੀ ਤੇ ਮੁਖੀ ਵਿਦਿਆਰਥੀ ਸੰਤ ਗਿ: ਮੋਹਨ ਸਿੰਘ ਜੀ ਨੂੰ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਦੀ ਥਾਂ ਸੰਪ੍ਰਦਾਇ ਭਿੰਡਰਾਂ ਦਾ ਮੁਖੀ ਥਾਪਿਆ ਗਿਆ। ਦਸਤਾਰ ਬੰਦੀ ਦੀ ਰਸਮ ਸਮੇਂ ਉਪ੍ਰੋਕਤ ਸਾਰਿਆਂ ਤੋਂ ਇਲਾਵਾ ਸ੍ਰੀ ਹਰਿਮੰਦਰ ਸਾਹਿਬ, ਪੰਜਾਂ ਤਖਤਾਂ ਸਾਹਿਬਾਂ, ਸ਼ਰੋ: ਅਕਾਲੀ ਦਲ, ਸ਼ਰੋ: ਕਮੇਟੀ, ਨਿਰਮਲ ਸੰਪ੍ਰਦਾਇ ਤੇ ਹੋਰ ਸਿਖ ਸੰਸਥਾਵਾਂ ਜੱਥੇਬੰਦੀਆਂ ਅਤੇ ਸਿਖ ਸੰਤਾਂ ਦੇ ਡੇਰਿਆਂ ਪੰਚਾਇਤਾਂ ਵਲੋਂ ਦਸਤਾਰਾਂ ਭੇਟ ਕੀਤੀਆਂ ਗਈਆਂ। ਸੰਤਾਂ ਦੇ ਦਸਹਿਰੇ ਉਪ੍ਰੰਤ ਸੰਤ ਗਿ: ਮੋਹਨ ਸਿੰਘ ਜੀ ਜਿਥੇ ਸੰਪ੍ਰਦਾਇ ਭਿੰਡਰਾਂ ਦੇ ਕੇਂਦਰੀ ਅਸਥਾਨ ਗੁ: ਅਖੰਡ ਪ੍ਰਕਾਸ਼ ਭਿੰਡਰ ਕਲਾਂ ਦਾ ਪ੍ਰਬੰਧ ਚਲਾਉਂਦੇ ਹਨ ਉਥੇ ਸੰਤ ਗਿ: ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਵਾਂਗ ੬੦ ਜਾਂ ੭੦ ਸਿੰਘਾਂ ਦਾ ਜੱਥਾ ਲੈ ਕੇ ਵਿਚਰ ਕੇ ਗੁਰਮਤਿ ਪ੍ਰਚਾਰ ਕਰ ਰਹੇ ਹਨ।

# ਸੰਤ ਹਜ਼ੂਰਾ ਸਿੰਘ ਜੀ (ਬਾਈ ਜੀ)

ਨਾਮ ਬਾਣੀ ਦੇ ਰਸੀਏ, ਅਨੁਭਵੀ, ਮਿੱਠ ਬੋਲੜੇ ਅਤੇ ਸਾਧੂ ਬਿਰਤੀ ਦੇ ਮਾਲਕ ਸਤਿਕਾਰਯੋਗ ਬਾਈ ਹਜ਼ੂਰਾ ਸਿੰਘ ਜੀ ਦਾ ਜਨਮ ਜ਼ਿਲ੍ਹਾ ਫਰੀਦਕੋਟ ਦੇ ਭਾਗਾਂ ਭਰੇ ਨਗਰ ਕੁੱਸਾ ਵਿਖੇ 4 ਦਸੰਬਰ, 1892 ਨੂੰ ਸਤਿਕਾਰਯੋਗ ਪਿਤਾ ਸ. ਕਿਸ਼ਨ ਸਿੰਘ

ਜੀ ਦੇ ਘਰ ਹੋਇਆ । ਆਪ ਜੀ ਇੱਕ ਉੱਚਕੋਟੀ ਦੇ ਮਿਹਨਤੀ ਕਿਸਾਨ ਵੀ ਸਨ। ਹੱਥੀ ਕੰਮ ਕਰਦਿਆਂ ਆਪ ਜੀ ਦਾ ਮਨ ਕਰਤਾਰ ਦੀ ਭਗਤੀ ਵੱਲ ਪ੍ਰੇਰਿਆ ਜਾਂਦਾ।

ਆਪ ਜੀ ਦਾ ਵਿਆਹ ਲੁਧਿਆਣੇ ਜ਼ਿਲ੍ਹੇ ਦੇ ਪਿੰਡ ਚੌਕੀਮਾਨ ਵਿਖੇ 1914 ਈਸਵੀਂ ਨੂੰ ਮਾਤਾ ਹਰਨਾਮ ਕੌਰ ਜੀ ਨਾਲ ਪੂਰਨ ਗੁਰ ਮਰਿਯਾਦਾ ਅਨੁਸਾਰ ਹੋਇਆ । ਆਪ ਜੀ ਦੇ ਘਰ ਬੀਬੀ ਭਗਵਾਨ ਕੌਰ, ਸ. ਸੁੱਚਾ ਸਿੰਘ ਅਤੇ ਬੀਬੀ ਭਾਨ ਕੌਰ ਨੇ ਜਨਮ ਲਿਆ ।

1922 ਈਸਵੀਂ ਵਿੱਚ ਆਪ ਗੁਰਦੁਆਰਾ ਸੱਚਖੰਡ ਬੋਪਾਰਾਏਕਲਾਂ ਵਿਖੇ ਸੰਤ ਗਿਆਨੀ ਸੁੰਦਰ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਪਾਸ ਗੁਰਮਤਿ ਵਿੱਦਿਆ ਦੀ ਪੂਰਤੀ ਲਈ ਆ ਪਹੁੰਚੇ । ਸੰਤਾਂ ਦੇ ਐਸੇ ਪ੍ਰਭਾਵ ਵਿੱਚ ਆਏ ਕਿ ਸਦਾ ਲਈ ਹੀ ਆਪ ਜੀ ਨੇ ਆਪਣਾ ਘਰ ਦਰ ਛੱਡ ਕੇ ਆਪਣਾ ਜੀਵਨ ਸੰਤਾਂ ਦੀ ਸੇਵਾ ਅਤੇ ਭਜਨ ਬੰਦਗੀ ਨੂੰ ਅਰਪਨ ਕਰ ਦਿੱਤਾ ।

ਅਜੋਕੇ ਸਮੇਂ ਆਪ ਜੀ ਦੀ ਪਵਿੱਤਰ ਯਾਦ ਵਿੱਚ ਗੁਰਦੁਆਰਾ ਸੱਚਖੰਡ ਬੋਪਾਰਾਏਕਲਾਂ (ਲੁਧਿ:) ਵਿਖੇ 'ਗੁਰਮਤਿ ਲਾਇਬ੍ਰੇਰੀ' ਚੱਲ ਰਹੀ ਹੈ ਜਿਸ ਵਿੱਚ ਨਿਰੋਲ ਗੁਰਮਤਿ ਦੀਆਂ ਪੁਸਤਕਾਂ ਉਪਲੱਬਧ ਹਨ ।

# ਸੰਤ ਗਿ: ਨਿਰੰਜਣ ਸਿੰਘ 'ਵੈਦ'

ਸੇਵਾ ਅਤੇ ਸਿਮਰਨ ਦੀ ਮੂਰਤ, ਨਿਮਰਤਾ ਦੇ ਪੁੰਜ, ਗੁਰਮਤਿ ਵਿੱਦਿਆ ਵੰਡ ਕੇ ਸੁਸ਼ੀਲ ਅਧਿਆਪਕ ਸਾਡੇ ਸਾਰਿਆਂ ਦੇ ਸਤਿਕਾਰਯੋਗ ਸੰਤ ਗਿ: ਨਿਰੰਜਨ ਸਿੰਘ ਜੀ 'ਵੈਦ' ਹੋਰਾਂ ਦਾ ਜਨਮ ਆਪਣੇ ਸਤਿਕਾਰਯੋਗ ਪਿਤਾ ਸ. ਜੀਤ ਸਿੰਘ ਜੀ ਦੇ ਘਰ ਮਾਤਾ ਪ੍ਰਤਾਪ ਕੌਰ ਜੀ ਦੀ ਕੁੱਖੋਂ 1913 ਈ: ਨੂੰ ਪਿੰਡ ਦਾਇਆ ਜ਼ਿਲ੍ਹਾ ਫਿਰੋਜ਼ਪੁਰ ਵਿਖੇ ਹੋਇਆ । ਆਪ ਜੀ ਨੇ ਆਪਣੇ ਜਨਮ ਨਗਰ ਵਿਖੇ ਸੰਤਾਂ ਦੀ ਮੰਡਲੀ ਵਿੱਚ ਰਹਿ ਕੇ ਅੱਖਰੀ ਵਿੱਦਿਆ ਦਾ ਅਧਿਐਨ ਕਰਕੇ ਪੰਜ ਗ੍ਰੰਥੀ ਪੜ੍ਹੀ ।

ਆਪ ਜੀ ਦੇ ਮਨ ਵਿੱਚ ਪਹਿਲਾਂ ਤੋਂ ਹੀ ਸੰਤ ਮਹਾਤਮਾਂ ਦੀ ਸੰਗਤ ਕਰਕੇ ਗੁਰਮਤਿ ਵਿੱਦਿਆ ਦਾ ਅਧਿਐਨ ਕਰਨ ਦੇ ਸੰਸਕਾਰ ਪਏ ਹੋਏ ਸਨ । ਇਨ੍ਹਾਂ ਸੰਸਕਾਰਾਂ ਦੀ ਖਿੱਚ ਦੇ ਕਾਰਨ ਆਪ ਸੋਢੀਵਾਲ, ਸੰਤ ਮੋਹਣ ਸਿੰਘ (ਜਨੇਤਪੁਰੇ ਵਾਲੇ) ਪਾਸ ਜਾ ਹਾਜਰ ਹੋਏ । ਆਪ ਜੀ ਨੇ ਵਿੱਦਿਆ ਸੰਤ ਮੋਹਣ ਸਿੰਘ ਜੀ ਪਾਸੋਂ

ਪ੍ਰਾਪਤ ਕਰਕੇ ਸੰਤ ਗੁਰਬਖਸ਼ ਸਿੰਘ ਰਾਹੀਂ ਲਾਹੌਰ ਤੋਂ ਵੈਦਗੀ ਦਾ ਸਰਟੀਫਿਕੇਟ ਹਾਸਲ ਕੀਤਾ । ਆਪ ਜੀ ਨੇ ਦਵਾਈ ਦੇਣ ਦਾ ਕੰਮ ਵੀ ਨਾਲੋਂ ਨਾਲ ਆਰੰਭ ਕੀਤਾ । ਪ੍ਰੰਤੂ ਗੁਰਮਤਿ ਵਿੱਦਿਆ ਦਾ ਅਧਿਐਨ ਕਰਨ ਵੱਲ ਵੱਧ ਗਿਆਨ ਦਿੰਦੇ। ਵੈਦਗੀ ਕਰਨ ਉਪਰੰਤ ਆਪ ਜੀ ਦੇ ਨਾਂ ਨਾਲ 'ਵੈਦ' ਜੀ ਜੁੜ ਗਿਆ।

ਗੁਰਮਤਿ ਦੇ ਮਹਾਨ ਵਿਦਵਾਨ ਸੰਤ ਗਿ: ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲਿਆਂ ਦੇ ਜਥੇ ਵਿੱਚ ਆਪ ਅਗੇਰੇ ਗੁਰਮਤਿ ਵਿੱਦਿਆ ਪ੍ਰਾਪਤ ਕਰਨ ਲਈ ਜਾ ਸ਼ਾਮਲ ਹੋਏ । ਸੰਤਾਂ ਨੇ ਆਪ ਦੇ ਨਾਲ ਵਿਚਰਦਿਆਂ ਆਪ ਜੀ ਨੇ ਗੁਰ-ਇਤਿਹਾਸ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਅਰਥ ਬੋਧ ਦੀ ਵਿੱਦਿਆ ਹਾਸਲ ਕੀਤੀ । ਇਸ ਤਰ੍ਹਾਂ ਆਪ ਜੀ ਨੇ ਜੱਥੇ ਵਿੱਚ ਵਿਚਰਦਿਆਂ (ਵੀਹ) 20 ਸਾਲ ਸੇਵਾ ਕੀਤੀ । ਜੱਥੇ ਵਿੱਚ ਗੁਰਬਾਣੀ ਸ਼ੁੱਧ ਪਾਠ ਅਤੇ ਅਰਥ-ਬੋਧ ਦੀ ਵਿੱਦਿਆ ਵਿਦਿਆਰਥੀਆਂ ਨੂੰ ਦੇਣਾ ਆਪ ਜੀ ਦਾ ਮੁਖ ਕਾਰਜ ਸੀ ।

1971 ਈਸਵੀਂ ਤੋਂ ਜਿੱਥੇ ਆਪ ਜੀ ਗੁਰਦੁਆਰਾ ਸੱਚਖੰਡ ਬੋਪਾਰਾਏਕਲਾਂ (ਲੁਧਿ:) ਦੇ ਮੁੱਖ-ਪ੍ਰਬੰਧਕ ਵਜੋਂ ਸੇਵਾ ਸੰਭਾਲ ਰਹੇ ਹਨ । ਉਥੇ ਟਕਸਾਲੀ ਸੰਪਰਦਾਇ ਮਰਯਾਦਾ ਅਨੁਸਾਰ ਗੁਰਬਾਣੀ ਪੜ੍ਹਨ ਪੜ੍ਹਾਉਣ ਦੀ ਸੇਵਾ ਵੀ ਜਾਰੀ ਹੈ । ਆਪ ਜੀ ਪਾਸੋਂ ਪੜ੍ਹੇ ਵਿਦਿਆਰਥੀ ਕੇਵਲ ਭਾਰਤ ਵਿੱਚ ਹੀ ਨਹੀਂ ਸਗੋਂ ਬਾਹਰਲੇ ਦੇਸ਼ਾਂ ਵਿੱਚ ਮਾਣ ਪ੍ਰਾਪਤ ਕਰ ਰਹੇ ਹਨ ।

ਸੰਤ ਗਿਆਨੀ ਕਿਰਪਾਲ ਸਿੰਘ ਜੀ ਨੇ ਆਪਣੇ ਵਿੱਦਿਆ ਦਾਤਾ ਸੰਤ ਗਿ: ਨਿਰੰਜਣ ਸਿੰਘ ਜੀ 'ਵੈਦ' ਹੋਰਾਂ ਦੇ ਜੀਵਨ ਕਾਲ ਵਿੱਚ ਹੀ ਉਨ੍ਹਾਂ ਦੀ ਪਵਿੱਤਰ ਅਤੇ ਸਦੀਵੀਂ ਯਾਦ ਨੂੰ ਸਮਰਪਿਤ ਸੰਤ ਗਿ: ਨਿਰੰਜਣ ਸਿੰਘ 'ਵੈਦ' ਗੁਰਮਤਿ ਪ੍ਰਚਾਰ ਟਰੱਸਟ, ਗੁਰਦੁਆਰਾ ਸੱਚਖੰਡ, ਬੋਪਾਰਾਏਕਲਾਂ (ਲੁਧਿ:) ਵਿਖੇ 7 ਅਗਸਤ, 1993ਈ: ਦਿਨ ਸਨਿਚਰਵਾਰ ਨੂੰ ਹੋਂਦ ਵਿੱਚ ਲਿਆਂਦਾ । ਜਿਸ ਦਾ ਮੁੱਖ ਮਨੋਰਥ ਜਿੱਥੇ ਪ੍ਰਾਇਮਰੀ ਪੱਧਰ ਤੋਂ ਲੈ ਕੇ ਕਾਲਜ ਪੱਧਰ ਦੇ ਵਿਦਿਆਰਥੀਆਂ ਦੇ ਗੁਰਬਾਣੀ ਕੰਠ, ਗੁਰਮਤਿ ਕਾਵਿ, ਗੁਰਮਤਿ ਲੈਕਚਰ ਅਤੇ ਗੁਰਬਾਣੀ ਕੀਰਤਨ ਮੁਕਾਬਲੇ ਕਰਵਾ ਕੇ ਉਤਸਾਹਿਤ ਕਰਨਾ ਅਤੇ ਗਰੀਬ ਗੁਰਸਿੱਖ ਵਿਦਿ: ਦੀ ਮਾਲੀ ਮੱਦਦ ਕਰਨਾ ਹੈ । ਉਥੇ ਗੁਰਮਤਿ ਦੇ ਯੁਵਕ-ਲਿਖਾਰੀਆਂ ਅਤੇ ਗੁਰਦੁਆਰਾ ਸੱਚਖੰਡ ਸਾਹਿਬ ਜੀ ਦੇ ਸਤਿਕਾਰ ਯੋਗ ਕਥਾ-ਵਾਚਕਾਂ ਨੂੰ ਸਨਮਾਨਿਤ ਕਰਨਾ ਸ਼ਾਮਲ ਹੈ ।



ਸੰਤ ਗਿਆਨੀ ਕਿਰਪਾਲ ਸਿੰਘ ਜੀ

# ਸੰਤ ਗਿਆਨੀ ਕਿਰਪਾਲ ਸਿੰਘ ਜੀ

ਸਿੱਖ ਪੰਥ ਦੇ ਮਹਾਨ ਵਿਦਵਾਨ ਸੰਤ ਕਿਰਪਾਲ ਸਿੰਘ ਜੀ ਦਾ ਜਨਮ 24 ਦਸੰਬਰ, 1944 ਨੂੰ ਪਿਤਾ ਅਮਰੀਕ ਸਿੰਘ ਅਤੇ ਮਾਤਾ ਚੰਨਣ ਕੌਰ ਦੇ ਘਰ, ਨਗਰ ਗੋਬਿੰਦਪੁਰ, ਜ਼ਿਲ੍ਹਾ ਜਲੰਧਰ ਵਿਖੇ ਹੋਇਆ । ਸਿੰਘ ਸਭਾ ਲਹਿਰ ਨੂੰ ਇਸ ਪਿੰਡ ਵਿੱਚ ਇਨ੍ਹਾਂ ਦੇ ਸਤਿਕਾਰਯੋਗ ਪੜਦਾਦਾ ਭਾਈ ਬਸੰਤ ਸਿੰਘ ਨੇ ਲਿਆਂਦਾ । ਗੁਰਮਤਿ ਗਿਆਨ ਦੀ ਗੁੜ੍ਹਤੀ ਵਿਰਾਸਤ ਵਿੱਚ ਪ੍ਰਾਪਤ ਕਰਕੇ ਆਪ ਨੇ ਅੱਖਰੀ ਗਿਆਨ ਪਿੰਡ ਦੇ ਸਕੂਲ ਅਤੇ ਸਰਕਾਰੀ ਹਾਈ ਸਕੂਲ ਬੰਗਾ (ਜਲੰਧਰ) ਤੋਂ ਪ੍ਰਾਪਤ ਕੀਤਾ । ਉਨ੍ਹਾਂ ਨੇ ਸੰਤ ਹਰੀ ਸਿੰਘ ਕਹਾਰਪੁਰ ਵਾਲਿਆਂ ਦੇ ਡੇਰੇ ਵਿੱਚ ਸ਼ਾਮਲ ਹੋ ਕੇ ਗੁਰਮਤਿ ਵਿੱਦਿਆ ਆਰੰਭੀ ।

ਗੁਰਮਤਿ ਦੀ ਸੋਝੀ ਸੰਤ ਗੁਰਬਚਨ ਸਿੰਘ ਖਾਲਸਾ ਭਿੰਡਰਾਂਵਾਲਿਆਂ ਤੋਂ ਅੱਠ ਸਾਲ ਜਥੇ ਵਿੱਚ ਰਹਿੰਦਿਆਂ ਪ੍ਰਾਪਤ ਕੀਤੀ । ਉਪਰੰਤ ਗੁਰਮਤਿ ਵਿੱਦਿਆ ਦਾ ਉਚੇਰਾ ਅਧਿਐਨ ਸੰਤ ਗਿ: ਮੋਹਣ ਸਿੰਘ ਭਿੰਡਰਾਂਵਾਲਿਆਂ ਤੇ ਸੰਤ ਨਿਰੰਜਣ ਸਿੰਘ 'ਵੈਦ' ਪਾਸੋਂ ਪ੍ਰਾਪਤ ਕੀਤਾ । ਗੁਰਦੁਆਰਾ ਸੱਚਖੰਡ ਬੋਪਾਰਾਏਕਲਾਂ ਵਿਖੇ ਗਿਆਨ ਪ੍ਰਾਪਤ ਕਰਦਿਆਂ, ਸੇਵਾ ਸਿਮਰਨ ਦੁਆਰਾ ਆਪਣੇ ਜੀਵਨ ਦੀ ਘਾੜਤ ਘੜੀ ਅਤੇ ਆਲੇ-ਦੁਆਲੇ ਦੇ ਪਿੰਡਾਂ ਵਿੱਚ ਵਿਚਰ ਕੇ 'ਨਾਨਕ ਨਿਰਮਲ ਪੰਥ' ਦੀ ਖ਼ੁਸ਼ਬੂਈ ਨੂੰ ਜਗਿਆਸੂ ਜਨਾਂ ਵਿੱਚ ਵੰਡਿਆ ਅਤੇ ਗੁਰਮਤਿ ਵਿਚਾਰਧਾਰਾ ਦੇ ਪ੍ਰਚਾਰ-ਪ੍ਰਸਾਰ ਲਈ ਅੰਮ੍ਰਿਤ ਸੰਚਾਰ ਸਮਾਗਮ ਕਰਵਾ ਕੇ ਅਨੇਕਾਂ ਨੂੰ ਗੁਰਮਤਿ ਜੁਗਤਿ ਅਨੁਸਾਰ ਜੀਵਨ ਜਿਊਣ ਦੀ ਜੁਗਤੀ ਸਿਖਾਈ। ਗੁਰਦੁਆਰਾ ਸੱਚਖੰਡ ਬੋਪਾਰਾਏ ਕਲਾਂ ਜ਼ਿਲ੍ਹਾ ਲੁਧਿਆਣਾ ਵਿਖੇ ਉਨ੍ਹਾਂ ਨੇ ਦੋ ਲੜੀਵਾਰ ਗੁਰੂ ਗ੍ਰੰਥ ਸਾਹਿਬ ਦੀਆਂ ਕਥਾਵਾਂ ਕੀਤੀਆਂ ।

1983 ਵਿੱਚ ਉਹ ਸੰਗਤਾਂ ਦੀ ਮੰਗ ਤੇ ਕੈਨੇਡਾ ਪੁੱਜੇ ਅਤੇ 1985 ਤੋਂ ਕੈਲੇਫੋਰਨੀਆ (ਅਮਰੀਕਾ) ਵਿੱਚ ਨਿਵਾਸ ਰੱਖਦੇ ਹੋਏ ਵੱਖ-ਵੱਖ ਦੇਸ਼ਾਂ ਵਿੱਚ ਗੁਰਮਤਿ ਪ੍ਰਚਾਰ ਦੀ ਸੇਵਾ ਨਿਭਾਉਂਦੇ ਰਹੇ । 15 ਜੂਨ, 1990 ਨੂੰ ਗੁਰਦੁਆਰਾ ਸੱਚਖੰਡ ਬੋਪਾਰਾਏਕਲਾਂ (ਲੁਧਿ:) ਦੀ ਨਵੀਂ ਇਮਾਰਤ ਦਾ ਨੀਂਹ ਪੱਥਰ ਰਖਵਾਇਆ । ਗੁਰਦੁਆਰਾ ਸਾਹਿਬ ਦੀ ਆਧੁਨਿਕ ਇਮਾਰਤ ਉਨ੍ਹਾਂ ਦੇ ਉੱਦਮ ਅਤੇ ਸੇਵਾ ਦਾ ਪ੍ਰਤੱਖ ਸਬੂਤ ਹੈ । 7 ਅਗਸਤ, 1993 ਨੂੰ ਸੰਤ ਨਿਰੰਜਣ ਸਿੰਘ 'ਵੈਦ' ਗੁਰਮਤਿ ਪ੍ਰਚਾਰ ਟਰੱਸਟ ਦੀ ਸਥਾਪਨਾ ਕੀਤੀ ।

ਜਿੱਥੇ ਉਹ ਉੱਚਕੋਟੀ ਦੇ ਕਥਾਵਾਚਕ ਸਨ ਉੱਥੇ ਉਹ ਉੱਘੇ ਲੇਖਕ ਵੀ ਸਨ । ਉਨ੍ਹਾਂ ਗੁਰਮਤਿ ਦੀਆਂ ਪੰਜ ਪੁਸਤਕਾਂ ਲਿਖੀਆਂ । ਵੇਰਵਾ :—

1. ਸੁਪਨੈ ਆਇਆ ਭੀ ਗਇਆ ।
2. ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ।
3. ਅਧਿਆਤਮ ਕਰਮ ਕਰੇ ਤਾ ਸਾਚਾ ।
4. ਗੁਰਮਤਿ ਬਾਜੈ ਸਬਦੁ ਅਨਾਹਦੁ ।
5. ਸੁਨਹੁ ਰੇ ਤੂੰ ਕਉਨ ਕਹਾ ਤੇ ਆਇਓ ।

ਗੁਰਮਤਿ ਪ੍ਰਚਾਰ ਹਿਤ ਵਿਚਰਦਿਆਂ ਉਹ ਆਸਟਰੇਲੀਆ ਦੇ ਸ਼ਹਿਰ ਕਰੇਜ਼ੀਬਰਨ ਵਿਖੇ ਪਹੁੰਚੇ ਜਿੱਥੇ 25 ਨਵੰਬਰ, 1998 ਦਿਨ ਬੁੱਧਵਾਰ ਨੂੰ ਅੰਮ੍ਰਿਤ ਵੇਲੇ 2.30 ਵਜੇ ਅਕਾਲ ਚਲਾਣਾ ਕਰ ਗਏ ।

# ਸ਼ਰਧਾ ਦੇ ਫੁੱਲ

੧.

ਜਨਮੇ ਦੀ ਖੁਸ਼ੀ ਕਦੇ ਕੀਤੀ ਨਾ ਸੀ ਆਪ ਜੀ ਨੇ,
ਮਰੇ ਤਾਂ ਉਦਾਸੀ ਦਾ ਨਾ ਚਿਤ ਮੈਂ ਪਰਭਾਉ ਸੀ।
ਦੁਨੀਆਂ ਦਾ ਦੁਖ ਸੁਖ ਜਾਣਦੇ ਸਨ ਇਕ ਸਮ,
ਵਰ ਔ ਸਰਾਪ ਦਾ ਨਾ ਰਖਿਆ ਸੁਭਾਉ ਸੀ।
ਸੰਗਤ ਨਿਵਾਸ ਰਖੀ ਆਸ ਕਦੇ ਕਿਸੇ ਦੀ ਨਾ,
ਰਾਜੇ ਰੰਕ ਸਦਾ ਨਹੀਂ ਚਿਤ ਮੈਂ ਡਰਾਉ ਸੀ।
ਜਪਦੇ ਸੀ ਸਤਿਨਾਮ ਨਿਤ ਮੋਹਨ ਸਿੰਘ ਦੇਖੇ,
ਕਾਹੂ ਸਿਉ ਨਾ ਨੈਕ ਬੈਰ, ਸੰਤ ਕੋ ਸੁਭਾਉ ਸੀ।

[ਮੋਹਨ ਸਿੰਘ ਸ਼ੀਂਹ ਪਸਰੂਰ

੨.

ਸਤਿਗੁਰ ਦੇ ਸਿੰਘ ਬਣੇ ਲੱਖਾਂ ਨੂੰ ਬਣਾਇਆ ਸਿੰਘ,
ਇੱਕੀ ਵਾਰ ਗੁਰੂ ਗਰੰਥ ਅਰਥ ਪੜ੍ਹਾਏ ਹੈਂ।
ਤਾਲ ਦੀ ਕਰਾਈ ਕਾਰ ਗੁਰੂਦੁਆਰ ਬਣੇ ਚਾਰ,
ਸੇਵਾ ਹਿਤੁ ਪੰਥ ਦੀ ਸੋ ਜਿੰਦੜੀ ਘੁਮਾਏ ਹੈਂ।
ਨਾਮੁ ਅਭਿਆਸੀ ਹੋਏ ਨਾਮ ਦਾਨ ਜੀਆਂ ਦੀਓ,

ਕਾਮ ਕ੍ਰੋਧ ਲੋਭ ਮੋਹ ਮਦ ਸਭ ਘਾਏ ਹੈਂ।
ਗੁਰਮਤਿ ਆਪ ਪਾਈ ਗੁਰਮਤਿ ਦੂਨੀ ਤਾਈਂ,
ਜੀਵ ਈਸ ਏਕਤਾਈ ਕਰੀ ਸੁਖਦਾਏ ਹੈਂ।
[ਗਿਆਨੀ ਗੁਰਬਚਨ ਸਿੰਘ

੩.

ਆਠ ਪਹਿਰ ਜਪਹੋ ਸਦਾ ਸਤਿਗੁਰ ਨਾਨਕ ਦੇਵ।
ਸ੍ਰੀ ਗੁਰੂ ਗੋਬਿੰਦ ਸਿੰਘ ਹਰਿ ਮਨ ਤਨ ਅਰਪਹੁ ਸੇਵ।
ਗੁਰਸਿੱਖੀ ਰਹਿਣੀ ਰਹੋ ਮਨ ਮੈ ਗਿਆਨ ਅਖੰਡ।
ਭਗਤਿ ਮੁਖੋਂ ਵੈਰਾਗ ਤਨੁ ਦ੍ਵੈਤ ਨਾਸ਼ ਅਘ ਖੰਡ।

# ਦਮਦਮੀ ਟਕਸਾਲ ਦੀਆਂ ਸ਼ਾਖਾਂ ਅਤੇ ਸੰਪ੍ਰਦਾਇ ਭਿੰਡਰਾਂ

ਵਲੋਂ :— ਸੰਤ ਗਿਆਨੀ ਇੰਦਰ ਸਿੰਘ ਜੀ ਭਿੰਡਰਾਂ ਵਾਲੇ

ਸਿਖ ਪੰਥ ਦੀ ਗੁਰੂ ਕਾਂਸ਼ੀ ਤਖਤ ਦਮਦਮਾ ਸਾਹਿਬ (ਤਲਵੰਡੀ ਸਾਬੋ) ਜ਼ਿਲਾ ਬਠਿੰਡਾ ਵਿੱਚ ਹੈ। ਇਹ ਗੁਰੂ ਦੇ ਮਾਲਵੇ ਵਿਚ ਉਹ ਪਵਿਤਰ ਸਥਾਨ ਹੈ ਜਿਥੇ ਨੌਂਵੇ ਅਤੇ ਦਸਵੇਂ ਗੁਰੂ ਸਾਹਿਬਾਨ ਨੇ ਚਰਨ ਪਾਏ ਸਨ। ਰਵਾਇਤ ਇਹ ਵੀ ਹੈ ਕਿ ਏਥੇ ਪਹਿਲੀ ਪਾਤਸ਼ਾਹੀ ਨੇ ਵੀ ਚਰਨ ਪਾਏ ਸਨ। ਗੁਰੂ ਤੇਗ ਬਹਾਦਰ ਸਾਹਿਬ ਜੀ ਤਾਂ ਏਥੇ ਥੋੜੇ ਦਿਨ ਹੀ ਬਿਰਾਜੇ ਪਰ ਸਿੱਖ ਇਤਿਹਾਸ ਦੇ ਪੁਰਾਣੇ ਗ੍ਰੰਥਾਂ, ਪ੍ਰਾਚੀਨ ਪੰਥ ਪ੍ਰਕਾਸ਼, ਤੇ ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਏਥੇ ਨੌਂ ਦਿਨ ਮੁਕਾਮ ਕੀਤਾ ਸੀ। ਏਥੇ ਗੁਰੂ ਮਹਾਰਾਜ ਨੇ ਅੰਮ੍ਰਿਤ ਦੇ ਕੜਾਹੇ ਤਿਆਰ ਕਰਕੇ ਲੱਖਾਂ ਪ੍ਰਾਣੀਆਂ ਨੂੰ ਸਿੰਘ ਸਜਾਇਆ ਸੀ ਅਤੇ ਸਿਖਾਂ ਨੂੰ ਏਥੋਂ ਗੁਰਮਤਿ ਵਿੱਦਿਆ ਪੜ੍ਹ ਕੇ ਕਾਂਸ਼ੀ ਦੇ ਪੰਡਤਾਂ ਵਾਂਗ ਵਿਦਵਾਨ ਬਨਣ ਦੇ ਵਰ ਦਿਤੇ ਸਨ :

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਭਾਈ ਮਨੀ ਸਿੰਘ ਜੀ ਪਾਸੋਂ ਦਮਦਮੀ ਬੀੜ ਵੀ ਏਥੇ ਲਿਖਵਾਈ ਅਤੇ ਸ਼ਹੀਦ ਬਾਬਾ ਦੀਪ ਸਿੰਘ ਜੀ ਨੇ ਉਸ ਬੀੜ ਦੇ ਨਾਲੋ ਨਾਲ ਚਾਰ ਉਤਾਰੇ ਕਰਕੇ ਬਾਕੀ ਦੇ ਚਾਰ ਤਖਤ ਸਾਹਿਬਾਨ 'ਤੇ ਪ੍ਰਕਾਸ਼ ਕਰਨ ਲਈ ਏਥੋਂ ਹੀ ਭੇਜੇ ਸਨ। ਇਕ ਉਤਾਰਾ ਦਸਮੇਸ਼ ਜੀ ਆਪਣੇ ਨਾਲ ਲੈ

ਕੇ ਦੱਖਣ ਨੂੰ ਗਏ ਸਨ ਜਿਸ ਨੂੰ ਸਚਖੰਡ ਸ੍ਰੀ ਹਜ਼ੂਰ ਸਾਹਿਬ ਜਾ ਕੇ ੧੭੦੫ ਈ: ਨੂੰ ਗੁਰਤਾ ਗੱਦੀ ਦਿੱਤੀ।

ਦਸਮੇਸ਼ ਪਿਤਾ ਜੀ ਨੇ ਏਥੇ ਇਕ ਹੋਰ ਉਪਕਾਰ ਵੀ ਕੀਤਾ ਸੀ। ਸੱਚੇ ਪਾਤਸ਼ਾਹ ਨੇ ਇਸ ਥਾਂ ਉਤੇ ਗੁਰਬਾਣੀ ਦੇ ਗਿਆਨ ਤੋਂ ਵੀ ਸਿੱਖਾਂ ਨੂੰ ਜਾਣੂ ਕਰਵਾਇਆ। ਸ਼ੁਧ ਪਾਠ ਤੇ ਅਰਥ ਬੋਧ ਦੀ ਪ੍ਰਣਾਲੀ ਪ੍ਰਚਲਤ ਕੀਤੀ ਇਸ "ਅਰਥ ਪ੍ਰਣਾਲੀ" ਨੂੰ "ਦਮਦਮੀ ਟਕਸਾਲ" ਕਿਹਾ ਜਾਂਦਾ ਹੈ। ਇਸ ਟਕਸਾਲ ਦੇ ਮੋਢੀ ਤੇ ਮੁਖੀ ਦਸਮੇਸ਼ ਪਿਤਾ ਜੀ ਆਪ ਹੀ ਸਨ। ਉਹਨਾਂ ਪਾਸੋਂ ਉਥੇ ਸਭ ਤੋਂ ਪਹਿਲਾਂ ਜਿਨ੍ਹਾਂ ਗੁਰਸਿਖਾਂ ਨੇ ਗੁਰਬਾਣੀ ਦਾ ਅਰਥ ਬੋਧ ਤੇ ਗਿਆਨ ਪ੍ਰਾਪਤ ਕੀਤਾ ਉਹਨਾਂ ਵਿਚੋਂ ਦੋ ਉਘੀਆਂ ਮਹਾਨ ਹਸਤੀਆਂ ਖਾਸ ਕਰਕੇ ਪ੍ਰਸਿਧ ਹੋਈਆਂ। ਭਾਈ ਸਾਹਿਬ ਭਾਈ ਮਨੀ ਸਿੰਘ ਜੀ ਅਤੇ ਬਾਬਾ ਦੀਪ ਸਿੰਘ ਜੀ। ਇਹਨਾਂ ਦੋਹਾਂ ਮਹਾਨ ਗਿਆਨੀਆਂ ਨੇ ਸ਼ਹੀਦਾਂ ਦਾ ਮਰਤਬਾ ਪ੍ਰਾਪਤ ਕੀਤਾ।

ਧੁਰ ਕੀ ਬਾਣੀ ਦੁਆਰਾ ਜਗਤ ਜਲੰਦੇ ਨੂੰ ਠਾਰਨ ਲਈ ਅਤੇ ਗੁਰਬਾਣੀ ਦੇ ਅਰਥਾਂ ਦਾ ਗੁਰਮਤ ਅਨੁਸਾਰ ਵਿਚਾਰ ਸਿੱਖ ਸੰਗਤਾਂ ਵਿਚ ਪ੍ਰਚਾਰਨ ਲਈ ਇਹਨਾਂ ਮਹਾਨ ਸ਼ਹੀਦਾਂ ਨੇ ਅਗੇ ਹੋਰ ਟਕਸਾਲੀ ਗਿਆਨੀ ਵੀ ਤਿਆਰ ਕੀਤੇ। ਦਮਦਮੇ ਸਾਹਿਬ ਵਿਖੇ ਇਹ ਪ੍ਰਣਾਲੀ ਸੰਤ ਚੰਦਾ ਸਿੰਘ ਕੱਟੂ ਵਾਲਿਆਂ ਤੱਕ ਤਖਤ ਸਾਹਿਬ ਉਤੇ ਹੀ ਚਲਦੀ ਰਹੀ ਤੇ ਹੁਣ ਬੁੰਗਾ ਮਸਤੂਆਣੇ ਵਿਚ ਚਲ ਰਹੀ ਹੈ।

ਦਮਦਮੇ ਸਾਹਿਬ ਦੇ ਬਾਕੀ ਬੁੰਗਿਆਂ ਵਿੱਚ ਰਹਿਣ ਵਾਲੇ ਗਿਆਨੀਆਂ ਨੇ ਵੀ ਗੁਰਬਾਣੀ ਪੜ੍ਹਾਉਣ ਦੀ ਸ਼ਾਨਦਾਰ ਸੇਵਾ ਕੀਤੀ। ਦਮਦਮੀ ਟਕਸਾਲ ਦੇ ਨਿਰਮਲ ਸੋਮੇ ਵਿਚੋਂ ਗੁਰਮਤ ਵਿੱਦਿਆ ਦੀਆਂ ਸੀਤਲ ਧਾਰਾਂ ਉਸ ਸਮੇਂ ਤੋਂ ਲੈ ਕੇ ਹੁਣ ਤੱਕ ਇਕਰਸ ਚਲ ਰਹੀਆਂ ਹਨ ਜਿਨ੍ਹਾਂ ਤੋਂ ਸਭ ਟੀਕਾਕਾਰ ਤੇ ਵਿਆਖਿਆ-ਕਾਰ ਗਿਆਨੀ ਸੇਧ ਲੈਂਦੇ ਆ ਰਹੇ ਹਨ। ਇਸ ਟਕਸਾਲ ਨੇ ਕਈ ਉਚੇ ਸੁਚੇ ਜੀਵਨ ਵਾਲੇ ਵਿਦਵਾਨ ਗਿਆਨੀ, ਨਿਰਮਾਣ ਤੇ ਨਿਸ਼ਕਾਮ ਪੰਥ ਸੇਵਕ ਪੈਦਾ ਕੀਤੇ। ਟਕਸਾਲੀ ਗਿਆਨੀਆਂ ਵਿਚੋਂ ਕਈ ਕਰਣੀ ਵਾਲੇ ਸੰਤ ਮਹਾਤਮਾ ਵੀ ਪੰਥ ਵਿਚ ਪ੍ਰਸਿੱਧ ਹੋਏ। ਗੁਰਸਿਖੀ ਧਾਰਨਾ ਵਾਲੇ ਮਹਾਂਪੁਰਖਾਂ ਨੇ ਅਗੋਂ ਲਖਾਂ ਪ੍ਰਾਣੀਆਂ ਦੇ ਜੀਵਨ ਵਿੱਚ ਪਲਟਾ ਲਿਆਂਦਾ ਅਤੇ ਹਜ਼ਾਰਾਂ ਸਿੰਘਾਂ ਨੂੰ ਗੁਰਬਾਣੀ ਦਾ ਪਾਠ ਪੜ੍ਹਾਇਆ ਅਤੇ ਅਰਥਾਂ ਦਾ ਬੋਧ ਕਰਵਾਇਆ।

ਅਜਿਹੇ ਸ਼ਰਧਾਵਨ, ਨਿਸ਼ਕਾਮ ਤੇ ਨਿਸ਼ਕਪਟ ਮਹਾਂਪੁਰਸ਼ਾਂ ਦੇ ਗਿਆਨ ਨਾਲ

ਭਰੇ ਪ੍ਰਚਾਰ ਤੋਂ ਪ੍ਰਭਾਵਤ ਹੋ ਕੇ ਲੱਖਾਂ ਪ੍ਰਾਣੀਆਂ ਨੇ ਅੰਮ੍ਰਿਤ ਛਕਿਆ। ਗੁਰਸਿਖੀ ਰਹਿਤ ਮਰਯਾਦਾ ਤੇ ਜੀਵਨ ਜਾਂਚ ਵੀ ਸਿਖੀ।

ਇਸ ਟਕਸਾਲ ਤੋਂ ਗੁਰਬਾਣੀ ਤੇ ਗੁਰ ਇਤਿਹਾਸ ਦੇ ਅਰਥ ਪੜ੍ਹਾਉਣ ਦੀਆਂ ਅਗੇ ਕਈ ਹੋਰ ਸ਼ਾਖਾਂ ਚਲੀਆਂ। ਇਸ ਦਮਦਮੀ ਟਕਸਾਲ ਦੀਆਂ ਸ਼ਾਖਾਂ ਤੇ ਗੁਰਮਤ ਪ੍ਰਚਾਰ ਕੇਂਦਰ ਸਾਰੇ ਪੰਜਾਬ ਵਿਚ ਫੈਲੇ ਹੋਏ ਹਨ। ਜਿਥੇ ਜਿਥੇ ਸਿਖ ਪੰਥ ਦੇ ਵੱਡੇ ਵੱਡੇ ਗੁਰੂਧਾਮ ਹਨ ਦਮਦਮੀ ਟਕਸਾਲ ਦੇ ਗਿਆਨੀ ਉੱਥੇ ਮਾਣ ਪਾਉਂਦੇ ਰਹੇ ਤੇ ਪਾ ਰਹੇ ਹਨ। ਇਹਨਾਂ ਸਾਰੀਆਂ ਸ਼ਾਖਾਂ ਨੇ ਆਰੰਭ ਤੋਂ ਹੀ ਨਿਸ਼ਕਾਮ ਰਹਿ ਕੇ, ਬਿਨਾਂ ਕਿਸੇ ਤਰ੍ਹਾਂ ਦੀ ਗੱਦੀਦਾਰੀ ਦੀ ਹਵਸ ਤੇ ਦੰਭ ਪ੍ਰਪੰਚ ਦੇ ਗੁਰਮਤਿ ਵਿੱਦਿਆ ਵੰਡੀ ਹੈ। ਹੁਣ ਵੀ ਵਧ ਚੜ੍ਹ ਕੇ ਬਿਨਾਂ ਕਿਸੇ ਤਰ੍ਹਾਂ ਦਾ ਦਾਹਵਾ ਕੀਤਿਆਂ ਕਈ ਥਾਂਵਾਂ ਉਤੇ ਗੁਰਮੁਖ ਗਿਆਨੀ ਨਿਰਮਾਣ ਸੇਵਾ ਕਰ ਰਹੇ ਹਨ। ਗੁਰਬਾਣੀ ਵਿਚਾਰ ਅਤੇ ਅਰਥ-ਬੋਧ ਦੀ ਗੁਰਸਿਖਾਂ ਨੂੰ ਜਾਣਕਾਰੀ ਦੇਣੀ ਇਹਨਾਂ ਸਾਰੀਆਂ ਸ਼ਾਖਾਂ ਦੇ ਗਿਆਨੀਆਂ ਦਾ ਜੀਵਨ ਮਨੋਰਥ ਰਿਹਾ ਹੈ। ਦਮਦਮੀ ਟਕਸਾਲ ਦੇ ਗਿਆਨੀ ਗੁਰਸਿਖ ਵਿਦਵਾਨ ਸਨ ਜਿਨ੍ਹਾਂ ਵਿਚ ਸਿੱਖੀ ਰਹਿਤ ਬਹਿਤ ਅਤੇ ਖਾਲਸਾ ਪੰਥ ਦੀ ਸੇਵਾ ਸਭ ਤੋਂ ਮੁਖ ਮੰਨੀ ਜਾਂਦੀ ਰਹੀ। ਗੁਰਮਤਿ ਗਿਆਨ ਵਿੱਚ ਪ੍ਰਪੱਕ ਹੋਣਾ ਅਤੇ ਇਸ ਗਿਆਨ ਦੇ ਦੀਵੇ ਦਾ ਪ੍ਰਕਾਸ਼ ਦੂਰ ਨੇੜੇ ਸਿਖ ਸੰਗਤਾਂ ਵਿੱਚ ਫੈਲਾਉਣਾ ਇਸ ਟਕਸਾਲ ਦੀ ਸੇਵਾ ਦਾ ਮੁਖ ਪ੍ਰਯੋਜਨ ਰਿਹਾ ਹੈ। ਗੁਰਮਤਿ ਟਕਸਾਲ ਦੇ ਸੇਵਾਦਾਰ ਗਿਆਨੀ ਸਿਆਸਤ ਤੇ ਹੋਰ ਸੰਸਾਰੀ ਝੰਮੇਲਿਆਂ ਤੋਂ ਲਾਂਭੇ ਰਹਿ ਕੇ ਸੰਗਤਾਂ ਵਿੱਚ ਸਿੱਖੀ ਪਿਆਰ ਤੇ ਪੰਥਕ ਜਜ਼ਬੇ ਦੀ ਭਾਵਨਾ ਪੈਦਾ ਕਰਦੇ ਰਹੇ ਹਨ। ਲੋੜ ਪੈਣ 'ਤੇ ਪੰਥ ਦੀ ਆਨ ਸ਼ਾਨ ਲਈ ਹਰ ਪ੍ਰਕਾਰ ਦੀਆਂ ਕੁਰਬਾਨੀਆਂ ਤੋਂ ਵੀ ਪਿੱਛੇ ਨਹੀਂ ਹਟੇ।

ਇਹਨਾਂ ਹੀ ਕੁਰਬਾਨੀ ਦੇ ਪੁੰਜ ਵਿਅਕਤੀਆਂ ਵਿਚੋਂ ਸੰਤ ਸੁੰਦਰ ਸਿੰਘ ਜੀ ਗਿਆਨੀ ਭਿੰਡਰਾਂ ਵਾਲਿਆਂ ਦਾ ਨਾਂ ਖਾਸ ਤੌਰ 'ਤੇ ਵਰਨਣ ਯੋਗ ਹੈ ਜਿਨ੍ਹਾਂ ਨੇ ਅਕਾਲੀ ਲਹਿਰ ਦੇ ਅਰੰਭ ਸਮੇਂ ਦਿਨ ਰਾਤ ਇਕ ਕਰਕੇ ਕੰਮ ਕੀਤਾ ਸੀ। ਉਹਨਾਂ ਨੇ ਕਈ ਸਿੰਘ ਆਪਣੇ ਜੱਥੇ ਵਿੱਚੋਂ ਜਿਹਲ ਯਾਤਰਾ ਕਰਨ ਵਾਲੇ ਜੱਥਿਆਂ ਵਿਚ ਵੀ ਭੇਜੇ ਸਨ। ਇਹਨਾਂ ਵਿੱਚ ਗਿਆਨੀ ਗੁਰਦਿਆਲ ਸਿੰਘ ਜੀ ਅਤੇ ਗਿਆਨੀ ਅਜਾਇਬ ਸਿੰਘ ਜੀ ਬੋਪਾਰਾਏ ਨੇ ਪੰਥ ਸੇਵਾ ਵਿੱਚ ਵਧ ਚੜ੍ਹ ਕੇ ਹਿੱਸਾ ਲਿਆ ਸੀ। ਗਿਆਨੀ ਅਜਾਇਬ ਸਿੰਘ ਜੀ ਦੇ ਭਰਾਤਾ ਜੈਤੋ ਦੇ ਮੋਰਚੇ ਵਿੱਚ ਸ਼ਹੀਦ ਹੋਏ ਸਨ। ਇਉਂ ਪੰਥ ਸੇਵਾ ਕਰਦਿਆਂ ਸੰਤ ਸੁੰਦਰ ਸਿੰਘ ਜੀ ਨੇ

ਆਪਣੀ ਕੁਰਬਾਨੀ ਦਾ ਢੰਡੋਰਾ ਪਿੱਟਣ ਦੀ ਬਜਾਇ ਜੀਵਨ ਭਰ ਪੰਥ ਦੀ ਨਿਸ਼ਕਾਮ ਸੇਵਾ ਕੀਤੀ ਸੀ ਅਤੇ ਕਦੇ ਕੋਈ ਅਡੰਬਰ ਨਹੀਂ ਸੀ ਰਚਿਆ। ਉਹਨਾਂ ਤੋਂ ਪਹਿਲਾਂ ਵੀ ਦਮਦਮੀ ਟਕਸਾਲ ਦੇ ਅਨੇਕਾਂ ਗਿਆਨੀ ਨਿਸ਼ਕਾਮ ਸੇਵਾ ਕਰਦੇ ਰਹੇ ਹਨ।

# ਦਮਦਮੀ ਟਕਸਾਲ ਦੀਆਂ ਸ਼ਾਖਾਂ

੧. ਭਿੰਡਰਾਂ ਵਾਲੇ ਜੱਥੇ ਤੋਂ ਪਹਿਲਾਂ ਦਮਦਮੇ ਸਾਹਿਬ ਵਾਲੀ ਟਕਸਾਲ ਦੀਆਂ ਕਈ ਸ਼ਾਖਾਂ ਗੁਰਬਾਣੀ ਦੇ ਅਰਥ ਪੜ੍ਹਾਉਂਦੀਆਂ ਰਹੀਆਂ ਹਨ। ਉਹਨਾਂ ਨੇ ਵੀ ਕਿਸੇ ਤਰ੍ਹਾਂ ਘੱਟ ਸੇਵਾ ਨਹੀਂ ਕੀਤੀ । ਪ੍ਰਸਿਧ ਫਰੀਦਕੋਟੀ ਟੀਕਾ ਕਰਨ ਵਾਲੇ ਗਿਆਨੀ ਬਦਨ ਸਿੰਘ ਜੀ ਪਿੰਡ ਸ਼ੇਖਵਾਂ (ਫਿਰੋਜ਼ਪੁਰ) ਦੇ ਰਹਿਣ ਵਾਲੇ ਸਨ। ਉਹਨਾਂ ਦੀ ਵਿਦਵਤਾ ਦੀ ਸਿਖਾਂ ਵਿੱਚ ਬੜੀ ਧਾਂਕ ਸੀ। ਇਸ ਲਈ ਹੀ ਮਹਾਰਾਜਾ ਫਰੀਦਕੋਟ ਨੇ ਉਹਨਾਂ ਦੀ ਅਗਵਾਈ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਟੀਕਾ ਤਿਆਰ ਕਰਵਾਇਆ ਸੀ। ਗਿਆਨੀ ਬਦਨ ਸਿੰਘ ਜੀ ਨੇ ਫਰੀਦਕੋਟ ਰਹਿ ਕੇ ਸ੍ਰੀ ਗੁਰੂ ਗਰੰਥ ਸਾਹਿਬ ਜੀ ਦਾ ਪਹਿਲਾਂ ਮੁਕੰਮਲ ਸੰਪਰਦਾਈ ਸਟੀਕ ਤਿਆਰ ਕੀਤਾ ਅਤੇ ਏਥੋਂ ਦੇ ਹੀ ਵਿਦਵਾਨ ਭਾਈ ਧਿਆਨ ਸਿੰਘ ਗਿਆਨੀ ਸ਼ੇਖਵਾਂ ਵਾਲੇ ਉਸ ਟੀਕੇ ਦੀ ਸੁਧਾਈ ਕਮੇਟੀ ਦੇ ਮੈਂਬਰ ਚੁਣੇ ਗਏ ਸਨ। ਪਰ ਕਿਸੇ ਨੇ ਕਦੀ ਦਮਦਮੀ ਟਕਸਾਲ ਦੇ ਮੁਖੀ ਬਨਣ ਦਾ ਦਾਵਾ ਨਹੀਂ ਕੀਤਾ ਸੀ ਭਾਵੇਂ ਉਹ ਏਸ ਸ਼ਾਖਾ ਦੇ ਹੀ ਉਚ ਕੋਟੀ ਦੇ ਵਿਦਵਾਨ ਗਿਆਨੀ ਸਨ।

੨. ਪਿੰਡ ਮਾਣੂਕੇ ਤਹਿਸੀਲ ਮੋਗਾ ਵਾਲੀ ਇਕ ਹੋਰ ਸ਼ਾਖਾ ਹੈ। ਇਸ ਸ਼ਾਖਾ ਦੇ ਉਘੇ ਵਿਦਵਾਨ ਗਿਆਨੀ ਰਾਮ ਸਿੰਘ ਜੀ ਹੋਏ ਹਨ ਜਿਹਨਾਂ ਪਾਸੋਂ ਸੰਤ ਗੁਲਾਬ ਸਿੰਘ ਜੀ ਘੋਲੀਏ ਵਾਲਿਆਂ ਅਤੇ ਗਿਆਨੀ ਸੋਭਾ ਸਿੰਘ ਜੀ ਨੇ ਗੁਰਮਤ ਵਿੱਦਿਆ ਪ੍ਰਾਪਤ ਕੀਤੀ ਸੀ। ਗਿਆਨੀ ਸੋਭਾ ਸਿੰਘ ਜੀ ਤੋਂ ਸੰਤ ਗਿਆਨੀ ਕੇਹਰ ਸਿੰਘ ਜੀ ਵੈਰੋਕੇ ਵਾਲਿਆਂ ਗੁਰਮਤਿ ਵਿੱਦਿਆ ਪ੍ਰਾਪਤੀ ਕੀਤੀ।

੩. ਧਮਧਾਨ ਸਾਹਿਬ ਵਾਲੇ ਗਿਆਨੀ ਸਾਹਿਬ ਸਿੰਘ ਜੀ ਸੰਤ ਚੰਦਾ ਸਿੰਘ ਜੀ ਦੇ ਸ਼ਾਗਿਰਦਾਂ ਵਿਚੋਂ ਬੜੇ ਵੱਡੇ ਲਿਖਾਰੀ ਤੇ ਗਿਆਨੀ ਹੋਏ ਹਨ। ਅਗੋਂ ਉਹਨਾਂ ਪਾਸੋਂ ਵੀ ਕਈ ਹੋਰ ਗੁਰਮੁਖਾਂ ਨੇ ਗੁਰਮਤਿ ਗਿਆਨ ਪ੍ਰਾਪਤ ਕੀਤਾ। ਧਮਧਾਨ ਸਾਹਿਬ ਦਾ ਪ੍ਰਚਾਰ ਕੇਂਦਰ ਵੀ ਦਮਦਮੀ ਟਕਸਾਲ ਦੀ ਹੀ ਇਕ ਸ਼ਾਖ ਸੀ।

੪. ਜਦੋਂ ਭਾਈ ਮਨੀ ਸਿੰਘ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਵਿਖੇ ਪੁਜ ਕੇ ਏਥੋਂ ਦੀ ਸੇਵਾ ਸੰਭਾਲੀ ਤਾਂ ਉਸ ਸਮੇਂ ਤੋਂ ਦਮਦਮੀ ਟਕਸਾਲ ਦਾ ਇਕ ਕੇਂਦਰ ਸ੍ਰੀ ਅੰਮ੍ਰਿਤਸਰ ਵਿਖੇ ਕਾਇਮ ਹੋ ਗਿਆ। ਉਹਨਾਂ ਪਾਸੋਂ ਵਿੱਦਿਆ ਪ੍ਰਾਪਤ ਕਰਕੇ ਭਾਈ ਗੁਰਦਿਆਲ ਸਿੰਘ ਜੀ ਅਤੇ ਭਾਈ ਗੁਰਬਖਸ਼ ਸਿੰਘ ਜੀ ਆਦਿ ਵਿਦਵਾਨਾਂ ਨੇ ਗੁਰਮਤ ਵਿੱਦਿਆ ਦਾ ਦਾਨ ਵੰਡਣ ਲਈ ਅਗੇ ਆਪੋ ਆਪਣੇ ਕੇਂਦਰ ਕਾਇਮ ਕੀਤੇ।

੫. ਸ੍ਰੀ ਹਰਿਮੰਦਰ ਸਾਹਿਬ ਵਿਖੇ ਵੀ ਭਾਈ ਸਾਹਿਬ ਭਾਈ ਮਨੀ ਸਿੰਘ ਜੀ ਤੋਂ ਬਾਅਦ ਗੁਰਬਾਣੀ ਦੇ ਅਰਥ ਬੋਧ ਦਾ ਗਿਆਨ ਦ੍ਰਿੜ੍ਹ ਕਰਵਾਉਣ ਦੀ ਸੇਵਾ ਸਿਲਸਿਲੇ ਵਾਰ ਚਲਦੀ ਰਹੀ। ਇਸ ਸੇਵਾ ਵਿੱਚ ਭਾਈ ਸੂਰਤ ਸਿੰਘ ਜੀ, ਭਾਈ ਗੁਰਦਾਸ ਸਿੰਘ ਜੀ, ਭਾਈ ਸੰਤ ਸਿੰਘ ਜੀ, ਭਾਈ ਗੁਰਮੁਖ ਸਿੰਘ ਜੀ, ਭਾਈ ਪ੍ਰਦੁਮਨ ਸਿੰਘ ਜੀ ਤੇ ਭਾਈ ਗੁਰਬਖਸ਼ ਸਿੰਘ ਜੀ ਨੇ ਆਪਣੇ ਵਲੋਂ ਨਿਗਰ ਹਿਸਾ ਪਾਇਆ ਸੀ। ਮੰਜੀ ਸਾਹਿਬ ਵਿਖੇ ਰੋਜ਼ ਕਥਾ ਦੀ ਜੋ ਮਰਯਾਦਾ ਅੱਜ ਤੱਕ ਚੱਲੀ ਆਉਂਦੀ ਹੈ ਉਹ ਇਸੇ ਹੀ ਲੜੀ ਵਿਚੋਂ ਹੈ।

੬. ਦਮਦਮੀ ਟਕਸਾਲ ਦੀ ਅੰਮ੍ਰਿਤਸਰੀ ਸ਼ਾਖਾ ਵਿੱਚ ਇਕ ਹੋਰ ਗੁਰਮੁਖ ਵਿਦਵਾਨ ਭਾਈ ਚੰਦਾ ਸਿੰਘ ਜੀ ਹੋਏ ਜਿਨ੍ਹਾਂ ਨੇ ਭਾਈ ਵੀਰ ਸਿੰਘ ਜੀ ਦੇ ਨਾਨਾ ਭਾਈ ਹਜ਼ਾਰਾ ਸਿੰਘ ਜੀ ਨੂੰ ਗੁਰਮਤਿ ਵਿੱਦਿਆ ਵਿਚ ਪ੍ਰਪੱਕ ਕੀਤਾ। ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਗੁਰਮਤਿ ਗਿਆਨ ਆਪਣੇ ਨਾਨਾ ਭਾਈ ਹਜ਼ਾਰਾ ਸਿੰਘ ਜੀ ਤੋਂ ਹੀ ਲਿਆ ਸੀ।

੭. ਭਾਈ ਮਨੀ ਸਿੰਘ ਜੀ ਦੀ ਚਲਾਈ ਅੰਮ੍ਰਿਤਸਰੀ ਸ਼ਾਖਾ ਵਿਚੋਂ ਜੋ ਪ੍ਰਸਿੱਧ ਗਿਆਨੀ ਭਾਈ ਭਗਵਾਨ ਸਿੰਘ ਜੀ ਹੋਏ ਹਨ ਉਹਨਾਂ ਤੋਂ ਅਗੇ ਭਾਈ ਫਤਹਿ ਚੰਦ ਜੀ ਨੇ ਸਿਖਿਆ ਪ੍ਰਾਪਤ ਕੀਤੀ। ਇਹਨਾਂ ਤੋਂ ਅਗੇ ਸੰਤ ਸੰਗਤਿ ਸਿੰਘ ਜੀ ਕਮਾਲੀਏ ਵਾਲੇ ਗੁਰਬਾਣੀ ਦੇ ਉਘੇ ਵਿਆਖਿਆਕਾਰ ਹੋਏ ਹਨ। ਸੰਤ ਜੀ ਤੋਂ ਬਾਦ ਆਪ ਦੇ ਸਪੁੱਤਰ ਸੰਤ ਕਰਤਾਰ ਸਿੰਘ ਜੀ ਕਮਾਲੀਏ ਵਾਲੇ ਅੱਜ ਕਲ ਪਟਿਆਲੇ ਵਿਚ ਗੁਰਮਤ ਪ੍ਰਚਾਰ ਕਰ ਰਹੇ ਹਨ।

੮. ਏਥੇ ਅੰਮ੍ਰਿਤਸਰ ਵਿਖੇ ਹੀ ਦਮਦਮੀ ਟਕਸਾਲ ਦੀ ਇਕ ਹੋਰ ਸ਼ਾਖ ਸੰਤ ਗਿਆਨੀ ਭਗਵਾਨ ਸਿੰਘ ਜੀ ਨੇ ਸਤੋਵਾਲੀ ਗਲੀ ਵਿਖੇ ਕਾਇਮ ਕੀਤੀ ਅਤੇ ਉਨ੍ਹਾਂ ਪਾਸੋਂ ਸੰਤ ਗਿਆਨੀ ਅਮੀਰ ਸਿੰਘ ਜੀ ਵਿੱਦਿਆ ਪੜ੍ਹ ਕੇ ਪ੍ਰਸਿੱਧ ਸੰਪ੍ਰਦਾਈ ਗਿਆਨੀ ਬਣੇ। ਹੁਣ ਗਿਆਨੀ ਕ੍ਰਿਪਾਲ ਸਿੰਘ ਜੀ ਉੱਚ ਪਾਏ ਦੇ ਵਿਦਵਾਨ ਹਨ ਜੋ ਗੁਰਬਾਣੀ ਤੇ ਗੁਰਮਤਿ ਗਿਆਨ ਦਾ ਪ੍ਰਚਾਰ ਕਰ ਰਹੇ ਹਨ।

# ਭਿੰਡਰਾਂ ਵਾਲੀ ਸੰਪਰਦਾਇ

੬. ਇਹਨਾਂ ਅਨੇਕ ਪ੍ਰਚਾਰ ਕੇਂਦਰਾਂ ਤੇ ਸ਼ਾਖਾਂ ਵਿੱਚੋਂ ਇਕ ਪ੍ਰਸਿੱਧ ਸ਼ਾਖਾ ਉਹ ਹੈ ਜਿਸ ਨੂੰ ਅੱਜ ਕਲ "ਭਿੰਡਰਾਂ ਵਾਲੀ ਸੰਪ੍ਰਦਾ" ਦਾ ਨਾਮ ਦਿੱਤਾ ਜਾਂਦਾ ਹੈ। ਭਿੰਡਰਾਂ ਵਾਲੀ ਸ਼ਾਖਾ ਦਾ ਇਹ ਨਾਂ ਕਿਵੇਂ ਧਿਆ ? ਇਸ ਬਾਰੇ ਠੀਕ ਜਾਣਕਾਰੀ ਹੋਣੀ ਜ਼ਰੂਰੀ ਹੈ। ਵੀਹਵੀਂ ਸਦੀ ਦੇ ਅਰੰਭ ਵਿੱਚ ਦਮਦਮੀ ਟਕਸਾਲ ਦੀ ਇਕ ਸ਼ਾਖਾ ਦੇ ਉਘੇ ਵਿਦਵਾਨ ਤੇ ਭਜਨੀਕ ਸੰਤ ਬਿਸ਼ਨ ਸਿੰਘ ਜੀ ਮੁਰਾਲੇ ਰਹਿੰਦੇ ਸਨ ਜਿਹਨਾਂ ਪਾਸੋਂ ਮੇਰੇ ਮਾਨਯੋਗ ਭਰਾਤਾ ਸੰਤ ਸੁੰਦਰ ਸਿੰਘ ਜੀ ਨੇ ਗੁਰਮਤਿ ਵਿੱਦਿਆ ਪ੍ਰਾਪਤ ਕੀਤੀ। ਭਿੰਡਰ ਕਲਾਂ ਜ਼ਿਲ੍ਹਾ ਫਿਰੋਜ਼ਪੁਰ ਸਾਡਾ ਜਨਮ ਨਗਰ ਹੈ। ਸੰਤ ਬਿਸ਼ਨ ਸਿੰਘ ਜੀ ਵਾਂਗੂ ਸੰਤ ਸੁੰਦਰ ਸਿੰਘ ਜੀ ਵੀ ਮਹਾਨ ਤਪੱਸਵੀ, ਨਾਮ ਬਾਣੀ ਦੇ ਅਭਿਆਸੀ ਤੇ ਨਿਸ਼ਕਾਮ ਵਿਦਵਾਨ ਹੋਏ ਹਨ।

ਇਹਨਾਂ ਨੂੰ ਵੇਦਾਂਤ ਸ਼ਾਸਤਰ ਅਤੇ ਉਰਦੂ ਫਾਰਸੀ ਦਾ ਵੀ ਉਤਮ ਬੋਧ ਸੀ। ਸੰਤ ਬਿਸ਼ਨ ਸਿੰਘ ਜੀ ਨੇ ਉਹਨਾਂ ਦੀ ਵਿਦਵਤਾ, ਤਪ-ਤਿਆਗ ਦੀ ਭਾਵਨਾ ਵਾਲਾ ਗੁਰਮਤ ਦੇ ਗਿਆਨ ਨਾਲ ਭਰਪੂਰ ਗੁਰਸਿਖੀ ਜੀਵਨ ਅਤੇ ਨਿਰਮਾਣਤਾ ਨੂੰ ਧਿਆਨ ਵਿੱਚ ਰਖ ਕੇ ਆਪਣੀ ਥਾਂ ਵਿਦਿਆਰਥੀਆਂ ਨੂੰ ਵਿੱਦਿਆ ਪੜ੍ਹਾਉਣ ਲਈ ਉਹਨਾਂ ਨੂੰ ਤਿਆਰ ਕੀਤਾ। ਸੰਤ ਸੁੰਦਰ ਸਿੰਘ ਜੀ ਨੇ ਆਪਣੇ ਸਮੇਂ ਵਿੱਚ ਆਪਣੇ ਜੀਵਨ ਦੀ ਘਾਲਣਾ ਘਾਲ ਕੇ ਵਿਦਿਆਰਥੀ ਸਿੰਘਾਂ ਦਾ ਇਕ ਜੱਥਾ ਬਣਾਇਆ। ਉਸ ਵੇਲੇ ਦੀਆਂ ਸਾਧੂ ਮੰਡਲੀਆਂ ਵਾਂਗ ਇਸ ਜੱਥੇ ਨੇ ਤੁਰ ਫਿਰ ਕੇ ਪ੍ਰਚਾਰ ਦਾ ਕੰਮ ਅਰੰਭਿਆ। ਇਹ ਸੇਵਾ ਸੰਤ ਗਿਆਨੀ ਸੁੰਦਰ ਸਿੰਘ ਜੀ ਨੇ ਬੜੇ ਸਿਦਕ ਤੇ ਪਿਆਰ ਨਾਲ ਆਪਣੇ ਅਕਾਲ ਚਲਾਣੇ ੧੫ ਫਰਵਰੀ, ੧੯੩੦ ਤਕ ਨਿਭਾਈ। ਵਿਦਿਆਰਥੀਆਂ ਨੂੰ ਵਿੱਦਿਆ ਪੜ੍ਹਾਉਣ ਦੇ ਨਾਲ ਨਾਲ ਪੰਜਾਬ ਦੇ ਪਿੰਡਾਂ ਛੋਟੇ ਵੱਡੇ ਨੱਗਰਾਂ ਵਿਚ ਵਿਚਰਦਿਆਂ ਹਜ਼ਾਰਾਂ ਪ੍ਰਾਣੀਆਂ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਦਾਸ ਨੂੰ ਵੀ ਉਹਨਾਂ ਪਾਸੋਂ ਹੀ ਗੁਰਮਤਿ ਵਿੱਦਿਆ ਪੜ੍ਹਨ ਦਾ ਸ਼ੁਭ ਅਵਸਰ ਪ੍ਰਾਪਤ ਹੋਇਆ। ਪਿੰਡ ਭਿੰਡਰ ਕਲਾਂ ਸਾਡਾ ਜਨਮ ਨਗਰ ਹੈ। ਉਸ ਦੇ ਆਸ ਪਾਸ ਕੋਈ ਗੁਰਮਤਿ ਵਿੱਦਿਆ ਦਾ ਟਿਕਾਣਾ ਨਹੀਂ ਸੀ। ਭਿੰਡਰਾਂ ਵਾਲੀ ਸ਼ਾਖ ਦਾ ਜਿਥੇ ਹੁਣ ਮੁਖ ਕੇਂਦਰ ਗੁਰਦੁਆਰਾ ਅਖੰਡ ਪ੍ਰਕਾਸ਼ ਹੈ, ਇਹ ਸਾਡੀ ਜੱਦੀ ਜ਼ਮੀਨ ਸੀ। ਇਸ ਅਸਥਾਨ 'ਤੇ ਮੇਰੇ ਸਤਿਕਾਰ ਯੋਗ ਭਰਾਤਾ ਸੰਤ ਸੁੰਦਰ ਸਿੰਘ ਜੀ ਨੇ ਮਘਰ ਸੰਮਤ ੧੯੭੫ ਬਿਕ੍ਰਮੀ ਨੂੰ ੧੨੭ ਅਖੰਡ ਪਾਠ ਅਰੰਭ ਕਰਵਾਏ ਜਿਨ੍ਹਾਂ ਦਾ ਭੋਗ ੫ ਜੇਠ, ਸੰਮਤ ੧੯੭੬ ਬਿਕ੍ਰਮੀ ਦਿਨ

ਬੁਧਵਾਰ ਨੂੰ ਪਾਇਆ ਗਿਆ। ਭੋਗ ਸਮੇਂ ਇਲਾਕੇ ਦੀਆਂ ਸੰਗਤਾਂ ਦਾ ਭਾਰੀ ਇੱਕਠ ਹੋਇਆ। ਗੁਰਦੁਆਰਾ ਸਾਹਿਬ ਦੀ ਪਹਿਲਾਂ ਏਥੇ ਕੋਈ ਇਮਾਰਤ ਨਹੀਂ ਸੀ। ਇਹ ਸਾਡਾ ਵਾਹੀ ਕਰਨ ਵਾਲਾ ਖੇਤ ਹੁੰਦਾ ਸੀ ਜਿਥੇ ਸਾਡੇ ਪਿਤਾ ਬਾਬਾ ਖਜ਼ਾਨ ਸਿੰਘ ਜੀ ਨੇ ਆਪਣੀ ਭਜਨ ਬੰਦਗੀ ਲਈ ਇਕ ਭੋਰਾ ਬਣਵਾਇਆ ਹੋਇਆ ਸੀ। ਅਖੰਡ ਪਾਠਾਂ ਦੇ ਭੋਗ ਸਮੇਂ ਸੂਝਵਾਨ ਸੰਗਤਾਂ ਦੀ ਸਲਾਹ ਤੇ ਉਦਮ ਨਾਲ ਸਾਡੀ ਪੈਲੀ ਵਿਚ ਹੀ ਗੁਰਦੁਆਰਾ ਅਖੰਡ ਪ੍ਰਕਾਸ਼ ਦੀ ਇਮਾਰਤ ਬਣਾਉਣ ਦਾ ਫੈਸਲਾ ਕਰਕੇ ਗੁਰਦੁਆਰਾ ਸਾਹਿਬ ਬਣਾ ਲਿਆ ਗਿਆ। ਅਗੋਂ ਤੋਂ ਇਹ ਜੱਥੇ ਦੇ ਸਿੰਘਾਂ ਦਾ ਏਥੇ ਠਹਿਰਨ ਦਾ ਪੱਕਾ ਟਿਕਾਣਾ ਬਣ ਗਿਆ।

ਸਿੰਘ ਸਭਾ ਲਹਿਰ ਸਮੇਂ ਸੰਨ ੧੯੨੦ ਈ: ਵਿੱਚ ਪਿੰਡ ਅਖਾੜਾ ਤਹਿਸੀਲ ਜਗਰਾਵਾਂ ਵਿਖੇ ਇਕ ਬਹੁਤ ਵੱਡਾ ਧਾਰਮਿਕ ਦੀਵਾਨ ਕੀਤਾ ਗਿਆ। ਇਸ ਵਿਚ ਜੱਥੇ ਸਮੇਤ ਸੰਤ ਸੁੰਦਰ ਸਿੰਘ ਜੀ ਵੀ ਪੁੱਜੇ ਹੋਏ ਸਨ। ਨੌਜਵਾਨ ਗਿਆਨੀ ਗੁਰਬਚਨ ਸਿੰਘ ਜੀ ਨੇ ਏਥੇ ਸੰਤਾਂ ਪਾਸੋਂ ਪਹਿਲੀ ਵਾਰ ਕਥਾ ਸਰਵਣ ਕੀਤੀ। ਉਸ ਵੇਲੇ ਗਿਆਨੀ ਗੁਰਬਚਨ ਸਿੰਘ ਹੋਰਾਂ ਦੀ ਉਮਰ ੧੮ ਸਾਲ ਦੀ ਸੀ। ਆਪ ਦਾ ਮਨ ਸੰਤਾਂ ਦੀ ਪ੍ਰਭਾਵਸ਼ਾਲੀ ਸ਼ਖਸੀਅਤ ਤੇ ਗੁਰਸਿਖੀ ਰਹਿਤ ਬਹਿਤ ਦੇ ਦਰਸ਼ਨ ਕਰਕੇ ਮੋਹਿਆ ਗਿਆ। ਅੱਗੋਂ ਤੋਂ ਉਹ ਜੱਥੇ ਵਿਚ ਸ਼ਾਮਲ ਹੋ ਗਏ। ੧੯੨੧ ਤੋਂ ੧੯੩੦ ਤੱਕ ਆਪ ਨੇ ਸੰਤ ਸੁੰਦਰ ਸਿੰਘ ਜੀ ਪਾਸੋਂ ਬੜੇ ਸਤਿਕਾਰ ਤੇ ਸ਼ਰਧਾ ਨਾਲ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਚਾਰ ਸੰਪੂਰਨ ਕਥਾ ਸੁਣੀਆਂ ਤੇ ਮਨ ਵਿਚ ਵਸਾਈਆਂ ਅਤੇ ਵਿਦਿਆਰਥੀਆਂ ਨੂੰ ਸੰਥਾ ਵਿਚਰਉਂਦੇ ਰਹੇ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਤੋਂ ਦਸਮ ਗ੍ਰੰਥ, ਭਾਈ ਗੁਰਦਾਸ ਜੀ, ਭਾਈ ਨੰਦ ਲਾਲ ਜੀ ਦੀਆਂ ਸੰਪੂਰਨ ਲਿਖਤਾਂ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਸ੍ਰੀ ਗੁਰ ਪ੍ਰਤਾਪ ਸੂਰਜ ਗ੍ਰੰਥ, ਦੋਵੇਂ ਪੰਥ ਪ੍ਰਕਾਸ਼, ਗੁਰਬਿਲਾਸ ਪਾਤਸ਼ਾਹੀ ਛੇਵੀਂ ਤੇ ਦਸਵੀਂ ਪੜ੍ਹੇ। ਹੋਰ ਅਨੇਕਾਂ ਧਰਮ ਪੁਸਤਕ ਅਰਥਾਂ ਸਹਿਤ ਸੁਣੇ ਤੇ ਵਿਚਾਰੇ। ਇਹਨਾਂ ਤੋਂ ਇਲਾਵਾ ਭਾਸ਼ਾ, ਸਾਹਿਤ, ਵੇਦਾਂਤ ਤੇ ਨਿਆਇ ਆਦਿ ਦੇ ਪੁਰਾਤਨ ਪੁਸਤਕ ਜਿਵੇਂ ਉਸ ਵੇਲੇ ਸੰਪ੍ਰਦਾਈ ਗਿਆਨੀਆਂ ਦੀ ਰੀਤ ਸੀ ਵੀ ਪੜ੍ਹੇ।

ਗਿਆਨੀ ਗੁਰਬਚਨ ਸਿੰਘ ਅਖਾੜੇ ਵਾਲਿਆਂ ਦੀ ਯਾਦਾਸ਼ਤ ਬਹੁਤ ਤੇਜ਼ ਸੀ। ਇਹਨਾਂ ਇਕ ਵਾਰੀ ਜਪੁਜੀ ਸਾਹਿਬ ਦੇ ਜਿਵੇਂ ਅਰਥ ਸੁਣੇ ਉਵੇਂ ਕਿਵੇਂ ਹੀ ਉਹਨਾਂ ਸੰਤ ਸੁੰਦਰ ਸਿੰਘ ਜੀ ਨੂੰ ਸੁਣਾ ਦਿਤੇ। ਇਹ ਵੇਖ ਕੇ ਗਿਆਨੀ ਸੰਤ ਸੁੰਦਰ ਸਿੰਘ ਜੀ ਹੋਰਾਂ ਦਾ ਧਿਆਨ ਇਨ੍ਹਾਂ ਵਲ ਹੋਰ ਖਿਚਿਆ ਗਿਆ ਅਤੇ

ਗਿਆਨੀ ਗੁਰਬਚਨ ਸਿੰਘ ਜੀ ਨੂੰ ਯੋਗ ਬਣਾਉਣ ਲਈ ਆਪ ਖਾਸ ਧਿਆਨ ਦੇਣ ਲੱਗੇ ਜਿਸ ਦੇ ਫਲ ਸਰੂਪ ਆਪ ਦੇ ਬਾਦ ਆਪ ਦੀ ਅੰਤਮ ਇਛਾ ਅਨੁਸਾਰ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਨੂੰ ਸੰਪ੍ਰਦਾਇ ਭਿੰਡਰਾਂ ਦਾ ਮੁਖੀ ਥਾਪਿਆ ਗਿਆ। ਇਸ ਕਰਕੇ ਉਹ ਭਿੰਡਰਾਂ ਵਾਲੇ ਸੰਤ ਪ੍ਰਸਿੱਧ ਹੋ ਗਏ। ਉਹਨਾਂ ਨੇ ਗੁਰਦੁਆਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ ਨੂੰ ਆਪਣਾ ਮੁਖ ਕੇਂਦਰ ਬਣਾ ਕੇ ਡੇਢ ਸੌ ਵਿਦਿਆਰਥੀ ਸਿੰਘਾਂ ਦਾ ਜੱਥਾ ਲੈ ਕੇ ਭਾਰਤ ਭਰ ਦੇ ਪ੍ਰਾਂਤ ਅਤੇ ਵੱਡੇ ਵੱਡੇ ਸ਼ਹਿਰਾਂ ਨਗਰਾਂ ਤੇ ਪਿੰਡਾਂ ਵਿਚ ਵਿਚਰ ਕੇ ਗੁਰਮਤਿ ਦਾ ਭਾਰੀ ਪ੍ਰਚਾਰ ਕੀਤਾ।

# ਭਿੰਡਰਾਂ ਦੀ ਸ਼ਾਖ ਦੀਆਂ ਉਪ ਸ਼ਾਖਾਂ

੧. ਸੰਤ ਸੁੰਦਰ ਸਿੰਘ ਜੀ ਪਿਛੋਂ ਸੰਪ੍ਰਦਾਇ ਭਿੰਡਰਾਂ ਦੇ ਮੁਖੀ ਸੰਤ ਗਿਆਨੀ ਗੁਰਮੁਖ ਪਿਆਰੇ ਕਈ ਥਾਵਾਂ ਉਤੇ ਕਥਾ ਵਾਰਤਾ, ਸੰਥਿਆ, ਚਲਾਉਂਦੇ ਰਹੇ। ਉਹਨਾਂ ਵਿਚੋਂ ਜਥੇਦਾਰ ਗੁਰਦਿਆਲ ਸਿੰਘ ਜੀ ਪਿੰਡ ਆਦਮਪੁਰਾ ਰਿਆਸਤ ਨਾਭਾ ਵੀ ਸਨ ਜੋ ਅੰਗਰੇਜ਼ੀ ਫਾਰਸੀ ਪੜ੍ਹੇ ਲਿਖੇ ਤੇ ਰਾਜਨੀਤੀ ਦੇ ਵੀ ਗਿਆਤਾ ਸਨ। ਇਹ ਮਹਾਰਾਜਾ ਨਾਭਾ ਰਿਪਦਮਣ ਸਿੰਘ ਦੇ ਅੰਗ ਰਖਸ਼ਕ ਦੇ ਤੌਰ 'ਤੇ ਵਲੈਤ ਵੀ ਹੋ ਆਏ ਸਨ। ਸੰਤ ਸੁੰਦਰ ਸਿੰਘ ਜੀ ਦੇ ਬਾਦ ਉਹਨਾਂ ਨੂੰ ਬੋਪਾਰਾਏ ਦੇ ਗੁਰਦੁਆਰੇ ਦਾ ਪ੍ਰਬੰਧ ਸੌਂਪਿਆ ਗਿਆ। ਉਹਨਾਂ ਨੇ ਬੋਪਾਰਾਏ ਰਹਿ ਕੇ ਵਿਦਿਆਰਥੀ ਸਿੰਘਾਂ ਨੂੰ ਆਪਣੇ ਪਾਸ ਰਖ ਕੇ ਗੁਰਬਾਣੀ ਤੇ ਗੁਰ ਇਤਿਹਾਸ ਪੜ੍ਹਾਉਣ ਦੀ ਜ਼ਿੰਦਗੀ ਭਰ ਮਹਾਨ ਸੇਵਾ ਕੀਤੀ। ਹੁਣ ਵੀ ਇਥੇ ਗਿਆਨੀ ਨਰਿੰਜਨ ਸਿੰਘ ਜੀ ਵੈਦ ਤੇ ਗਿਆਨੀ ਕਿਰਪਾਲ ਸਿੰਘ ਵਿਦਿਆਰਥੀਆਂ ਨੂੰ ਗੁਰਮਤਿ ਵਿੱਦਿਆ ਪੜ੍ਹਾਉਣ ਦੀ ਸੇਵਾ ਕਰ ਰਹੇ ਹਨ।

੨. ਗਿਆਨੀ ਅਜਾਇਬ ਸਿੰਘ ਜੀ ਬੋਪਾਰਾਏ ਵਾਲੇ ਇਕ ਹੋਰ ਉਘੀ ਹਸਤੀ ਹਨ ਜੋ ਲੰਮੇ ਜੱਟਪੁਰੇ ਰਹਿ ਕੇ ਗੁਰਬਾਣੀ ਦੇ ਕੀਰਤਨ, ਕਥਾ, ਵਿਆਖਿਆ ਦੁਆਰਾ ਗੁਰਮਤਿ ਗਿਆਨ ਵੰਡਣ ਦੀ ਸੇਵਾ ਨਿਭਾ ਰਹੇ ਹਨ।

੩. ਸੰਤ ਨਰੈਣ ਸਿੰਘ ਜੀ ਜਿਨ੍ਹਾਂ ਦਾ ਜਨਮ ਨਗਰ ਬੇਗੋਵਾਲ (ਲੁਧਿਆਣਾ) ਹੈ। ਗੁਰਮਤਿ ਗਿਆਨ ਪ੍ਰਾਪਤ ਕਰਕੇ ਪਿੰਡ ਲੁਧਾਈ ਕੇ ਰਹਿ ਕੇ ਅਰਧ ਪ੍ਰਮਾਰਥ ਸਿਖਾਉਣ ਦੀ ਸੇਵਾ ਕਰ ਰਹੇ ਹਨ।

੪. ਸੰਤ ਸੁੰਦਰ ਸਿੰਘ ਜੀ ਦੇ ਇਕ ਵਿਦਿਆਰਥੀ ਸੰਤ ਮੇਲਾ ਸਿੰਘ ਜੀ

ਨੇ ਸ਼ਹਿਰ ਦੁਆਬੇ ਬੰਗੇ ਸ਼ਹਿਰ ਪਾਸ ਰਹਿ ਕੇ ਗੁਰਬਾਣੀ ਦੇ ਅਰਥ ਪੜ੍ਹਾਉਣ ਦੀ ਸੇਵਾ ਨਿਭਾਈ।

੫. ਗਿਆਨੀ ਗੁਰਦਿਆਲ ਸਿੰਘ ਠੱਕਰਵਾਲ ਜਿਨ੍ਹਾਂ ਦਾ ਜਨਮ ਨਗਰ ਪਿੰਡ ਡਰੋਲੀ ਸੀ ਵੀ ਗੁਰਮਤਿ ਪ੍ਰਚਾਰ ਕਰਦੇ ਰਹੇ।

੬. ਗੁਰੂ ਮਹਾਰਾਜ ਦੀ ਪਰੇਰਨਾ ਅਨੁਸਾਰ ਮੈਂ ਵੀ ਪਿੰਡ ਬਧਣੀ ਕਲਾਂ ਵਿਖੇ ਮੁਖ ਟਿਕਾਣਾ ਬਣਾ ਕੇ ਤੇ ਵਿਚਰ ਕੇ ਆਪਣੀ ਸਮਰਥਾ ਅਨੁਸਾਰ ਗੁਰਬਾਣੀ ਦੀ ਕਥਾ ਵਿਆਖਿਆ ਤੇ ਪੜ੍ਹਾਉਣ ਦੀ ਸੇਵਾ ਨਿਭਾ ਰਿਹਾ ਹਾਂ। ਸੰਤ ਸੁੰਦਰ ਸਿੰਘ ਜੀ ਤੋਂ ਹੋਰ ਅਨੇਕਾਂ ਸੂਝਵਾਨ ਸਿੰਘ ਵੀ ਪੜ੍ਹੇ। ਮਸਤੂਆਣੇ ਦੀ ਸੰਗਤ ਵਿੱਚ ਵੀ ਕਈ ਗਿਆਨੀ ਅਤੇ ਗੁਰਬਾਣੀ ਦੇ ਪਾਠੀ ਤਿਆਰ ਕੀਤੇ ਹੋਏ ਸਨ। ਇਸ ਕੰਮ ਲਈ ਖਾਲਸਾ ਪੰਥ ਵਿਚ ਮੰਨੇ ਹੋਏ ਵੱਡੇ ਸੰਤ ਅਤਰ ਸਿੰਘ ਜੀ ਮਸਤੂਆਣੇ ਵਾਲਿਆਂ ਨੇ ਇਕ ਸਾਲ ਦਮਦਮੇ ਸਾਹਿਬ ਸੰਤ ਸੁੰਦਰ ਸਿੰਘ ਜੀ ਨੂੰ ਰਖ ਕੇ ਸੈਂਕੜੇ ਸਿੰਘਾਂ ਨੂੰ ਵਿੱਦਿਆ ਪੜ੍ਹਨ ਲਈ ਆਪ ਹਾਜ਼ਰ ਰਹਿ ਕੇ ਪ੍ਰੇਰਿਆ ਸੀ।

ਗਿਆਨੀ ਗੁਰਬਚਨ ਸਿੰਘ ਜੀ ਨੇ ਸੰਪ੍ਰਦਾਇ ਭਿੰਡਰਾਂ ਦੇ ਮੁਖੀ ਦੇ ਤੌਰ 'ਤੇ ਸੰਤ ਸੁੰਦਰ ਸਿੰਘ ਜੀ ਵਾਂਗ ਜੱਥਾ ਬਣਾ ਕੇ ਚੰਗੇ ਪ੍ਰੇਮ ਭਾਵ ਨਾਲ ਗੁਰਮਤਿ ਦਾ ਪ੍ਰਚਾਰ ਕੀਤਾ। ਸਾਰੇ ਪੰਜਾਬ ਵਿਚ ਤੇ ਬਾਹਰ ਉਹਨਾਂ ਦਾ ਆਉਣ ਜਾਣ ਜਾਰੀ ਰਿਹਾ। ਸੰਗਤਾਂ ਨੇ ਗੁਰਮਤ ਦੇ ਪ੍ਰਚਾਰਕ ਤੇ ਨਿਸ਼ਕਾਮ ਪੰਥ ਸੇਵਕ ਦਾ ਸੋਹਣਾ ਸਤਿਕਾਰ ਕੀਤਾ ਅਤੇ ਇਸ ਤਰ੍ਹਾਂ ਭਿੰਡਰਾਂ ਦੀ ਮਸ਼ਹੂਰੀ ਵਧਦੀ ਗਈ।

ਗਿਆਨੀ ਗੁਰਬਚਨ ਸਿੰਘ ਜੀ "ਖਾਲਸਾ" ਦੇ ਤਿਆਰ ਕੀਤੇ ਹੋਏ ਗਿਆਨੀ ਸੂਬਾ ਸਿੰਘ ਨੇ ਦਮਦਮੀ ਟਕਸਾਲ ਦੇ ਮੁਖ ਧਾਮ ਉਤੇ ਬੁੰਗਾ ਮਸਤੂਆਣੇ ਦੇ ਵਿਦਿਆਲੇ ਵਿਚ ਵਿਦਿਆਰਥੀਆਂ ਨੂੰ ਪੜ੍ਹਾਉਣ ਦੀ ਸੇਵਾ ਕੀਤੀ। ਹੁਣ ਵੀ ਉਥੇ ਇਸੇ ਜੱਥੇ ਦੇ ਗਿਆਨੀ ਵੈਦ ਕੇਹਰ ਸਿੰਘ ਤੇ ਗਿਆਨੀ ਹਰਭਜਨ ਸਿੰਘ ਗੁਰਮਤਿ ਦ੍ਰਿੜ੍ਹਾਉਣ ਪਾਠ ਸ਼ੁਧ ਕਰਾਉਣ ਤੇ ਅਰਥ ਪੜ੍ਹਾਉਣ ਦੀ ਸੇਵਾ ਕਰ ਰਹੇ ਹਨ।

ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਨੇ ਜੋ ਕੰਮ ਕੀਤਾ ਉਹ ਬੇਮਿਸਾਲ ਹੈ ਜਿਸ 'ਤੇ ਸਾਨੂੰ ਸਾਰਿਆਂ ਨੂੰ ਮਾਣ ਹੈ। ਉਹਨਾਂ ਦੇ ਤਪ ਤਿਆਗ ਤੇ ਸੇਵਾ ਦੀ ਲਗਨ ਤੋਂ ਪ੍ਰਭਾਵਿਤ ਹੋ ਕੇ ਅਨੇਕਾਂ ਗਿਆਨੀ ਤਿਆਰ ਹੋਏ। ਵੱਡੇ ਗੁਰਧਾਮਾਂ

ਵਿਖੇ ਮੁਖ ਕਥਾ ਵਾਚਕਾਂ ਦੀ ਸੇਵਾ ਉਹਨਾਂ ਦੇ ਪੜ੍ਹਾਏ ਗਿਆਨੀ ਹੀ ਕਰ ਰਹੇ ਹਨ । ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ ਸਾਬਕਾ ਹੈਡਗ੍ਰੰਥੀ, ਸ੍ਰੀ ਦਰਬਾਰ ਸਾਹਿਬ ਅਤੇ ਮੌਜੂਦਾ ਜੱਥੇਦਾਰ ਜੋ ਸ੍ਰੀ ਅਕਾਲ ਤਖਤ ਸਾਹਿਬ ਦੀ ਪਦਵੀ 'ਤੇ ਸ਼ੁਸ਼ੋਭਤ ਹਨ ਨੇ ਵੀ ਉਹਨਾਂ ਪਾਸੋਂ ਹੀ ਗੁਰਮਤਿ ਵਿੱਦਿਆ ਪੜ੍ਹੀ ਸੀ।

ਸਭ ਤੋਂ ਉਤਮ ਕੰਮ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਇਹ ਕੀਤਾ ਕਿ ਆਪਣੀ ਥਾਂ ਗੁਰਮਤਿ ਵਿੱਦਿਆ ਪੜ੍ਹਾਉਣ ਲਈ ਤਪੱਸਵੀ ਤੇ ਤਿਆਗੀ ਗਿਆਨੀ ਮੋਹਣ ਸਿੰਘ ਜੀ ਦੀ ਚੋਣ ਕੀਤੀ ਜਿਨ੍ਹਾਂ ਨੇ ਕਈ ਵਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸੰਪੂਰਨ ਅਰਥ ਉਹਨਾਂ ਪਾਸੋਂ ਪੜ੍ਹੇ ਤੇ ਨੋਟ ਕੀਤੇ ਸਨ। ਜੱਥੇ ਵਿਚ ਰਹਿੰਦਿਆਂ ਪਹਿਲੇ ਦਸ ਸਾਲਾਂ ਦੇ ਦੌਰਾਨ ਗਿਆਨੀ ਮੋਹਨ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦੇ ਅਰਥ ਬੋਧ ਤੇ ਵਿਆਖਿਆ ਤੋਂ ਇਲਾਵਾ ਬਾਣੀ ਸ੍ਰੀ ਦਸਮ ਗ੍ਰੰਥ, ਭਾਈ ਗੁਰਦਾਸ ਜੀ ਅਤੇ ਭਾਈ ਨੰਦ ਲਾਲ ਜੀ ਦੀਆਂ ਸੰਪੂਰਨ ਲਿਖਤਾਂ, ਗੁਰਪ੍ਰਤਾਪ ਸੂਰਜ ਗ੍ਰੰਥ, ਸ੍ਰੀ ਗੁਰੂ ਨਾਨਕ ਪ੍ਰਕਾਸ਼, ਦੋਵੇਂ ਪੰਥ ਪ੍ਰਕਾਸ਼, ਦੋਵੇਂ ਗੁਰ ਬਿਲਾਸ, ਸਿੱਖ ਇਤਿਹਾਸ ਦੇ ਹੋਰ ਬਹੁਤ ਸਾਰੇ ਗ੍ਰੰਥ ਸੰਤ ਗਿਆਨੀ ਗੁਰਬਚਨ ਸਿੰਘ ਜੀ ਪਾਸੋਂ ਪੜ੍ਹੇ ਤੇ ਵਿਚਾਰੇ ਸਨ। ਗਿਆਨੀ ਮੋਹਨ ਸਿੰਘ ਜੀ ਦੇ ਗਿਆਨ ਦੇ ਭੰਡਾਰੇ ਨੂੰ ਹਰ ਪੱਖ ਤੋਂ ਭਰਪੂਰ ਕਰਨ ਲਈ ਸੰਤ ਗਿਆਨੀ ਗੁਰਬਚਨ ਸਿੰਘ ਜੀ ਨੇ ਉਹਨਾਂ ਨੂੰ ਅੰਮ੍ਰਿਤਸਰ ਵਿਦਵਾਨਾਂ ਪਾਸ ਭੇਜ ਕੇ ਗੁਰਮਤਿ ਦੇ ਗ੍ਰੰਥਾਂ ਤੋਂ ਇਲਾਵਾ ਵਿਆਕਰਣ, ਵੇਦਾਂਤ, ਨਿਆਇ ਤੇ ਕਾਵਿ ਸਾਸ਼ਤ੍ਰ ਦੇ ਗ੍ਰੰਥਾਂ ਦਾ ਹੋਰ ਅਧਿਐਨ ਵੀ ਕਰਵਾਇਆ ਸੀ। ਇਸ ਕਾਰਜ ਲਈ ਉਹਨਾਂ ਨੇ ਗਿਆਨੀ ਮੋਹਨ ਸਿੰਘ ਜੀ ਨੂੰ ਆਪ ਪਰੇਰਨਾ ਕੀਤੀ ਸੀ ਅਤੇ ਉਹਨਾਂ ਦੀ ਹਰ ਤਰ੍ਹਾਂ ਸਹਾਇਤਾ ਵੀ ਕੀਤੀ ਸੀ । ਜਦੋਂ ਗਿਆਨੀ ਮੋਹਨ ਸਿੰਘ ਜੀ ਸੰਤਾਂ ਦੇ ਪਿਆਰ ਦਾ ਸਦਕਾ ਜੱਥੇ ਦੇ ਨਾਲ ਵਿਚਰਦੇ ਸਨ ਤਾਂ ਉਸ ਸਮੇਂ ਉਹ ਜੱਥੇ ਦੇ ਸਿੰਘਾਂ ਨੂੰ ਵੇਦਾਂਤ ਦੇ ਗ੍ਰੰਥ ਵਿਚਾਰ ਸਾਗਰ ਤੇ ਮੋਖਸ਼ ਪੰਥ ਆਦਿ ਪੜ੍ਹਾਉਂਦੇ ਰਹੇ। ਜਿਹੜੇ ਸਿੰਘਾਂ ਨੇ ਵੇਦਾਂਤ ਵਿੱਦਿਆ ਉਨ੍ਹਾਂ ਪਾਸੋਂ ਪੜ੍ਹੀ ਉਹਨਾਂ ਵਿਚ ਸਿੰਘ ਸਾਹਿਬ ਗਿਆਨੀ ਕਪੂਰ ਸਿੰਘ 'ਬਰਾੜ', ਗਿਆਨੀ ਮੇਵਾ ਸਿੰਘ, ਗਿਆਨੀ ਕਰਤਾਰ ਸਿੰਘ ਪਿੰਡ ਭੂਰੇ, ਗਿਆਨੀ ਹਰਨੇਕ ਸਿੰਘ ਸੋਢੀਵਾਲ, ਗਿਆਨੀ ਵੀਰ ਸਿੰਘ ਮੱਦੋਕੇ, ਗਿਆਨੀ ਮੁਖਤਾਰ ਸਿੰਘ ਸਾਰੰਗ, ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਅਤੇ ਗਿਆਨੀ ਇੰਦਰਜੀਤ ਸਿੰਘ ਦੇ ਨਾਂ ਵਰਨਣ ਯੋਗ ਹਨ।

# ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਦੇ ਉਤਰਾਧਿਕਾਰੀ

ਸੰਤ ਗਿ: ਗੁਰਬਚਨ ਸਿੰਘ ਜੀ ਖਾਲਸਾ ਦੇ ਅਕਾਲ ਚਲਾਣੇ ਦੇ ਭੋਗ ਸਮੇਂ ੮ ਜੁਲਾਈ, ੧੯੬੯ ਨੂੰ ਉਹਨਾਂ ਦੀ ਅੰਤਮ ਦਿਲੀ ਇਛਾ ਅਨੁਸਾਰ, ਹਰਿਮੰਦਰ ਸਾਹਿਬ ਜੀ ਦੇ ਹੈਡ ਗ੍ਰੰਥੀ, ਪੰਜਾਂ ਤਖਤਾਂ ਦੇ ਜੱਥੇਦਾਰਾਂ, ਸ਼੍ਰੋਮਣੀ ਅਕਾਲੀ ਦਲ ਤੇ ਸ਼੍ਰੋ: ਕਮੇਟੀ ਦੇ ਪੰਥਕ ਮੁਖੀਆਂ, ਨਿਰਮਲ ਅਖਾੜੇ ਦੇ ਸ੍ਰੀ ਮਹੰਤ ਸਾਹਿਬ, ਸਮੂਹ ਸਿਖ ਸੰਪਰਦਾਵਾਂ, ਭਿੰਡਰਾਂ ਵਾਲੀ ਸ਼ਾਖ ਦੇ ਸੰਤ ਮਹਾਤਮਾਂ ਜਥੇ ਦੇ ਮੁਖੀ ਸਿੰਘਾਂ, ਦੋਵੇਂ ਭਿੰਡਰਾਂ ਦੀਆਂ ਨੱਗਰ ਪੰਚਾਇਤਾਂ, ਦੂਰ ਨੇੜੇ ਦੀਆਂ ਸਰਬੱਤ ਸੰਗਤਾਂ ਸਮੇਤ ਆਪ ਸਭਨਾਂ ਵਲੋਂ ਭਿੰਡਰਾਂ ਦੇ ਉਸ ਦਿਨ ਸਜੇ ਸਮਾਗਮ ਵਿੱਚ ਗਿਆਨੀ ਮੋਹਨ ਸਿੰਘ ਜੀ ਨੂੰ ਸੰਪ੍ਰਦਾਇ ਦੇ ਮੁਖੀ ਵਜੋਂ ਦਸਤਾਰ ਬੰਦੀ ਕਰਵਾਈ ਗਈ ਅਤੇ ਉਹਨਾਂ ਨੂੰ ਗੁਰਬਾਣੀ ਦੇ ਅਰਥ ਪੜ੍ਹਾਉਣ ਦੀ ਸੇਵਾ ਤੇ ਭਿੰਡਰਾਂ ਦੇ ਗੁਰਦੁਆਰੇ ਸ੍ਰੀ ਅਖੰਡ ਪ੍ਰਕਾਸ਼ ਦੀ ਜ਼ਿੰਮੇਵਾਰੀ ਮੇਰੇ ਰਾਹੀਂ ਸੌਂਪੀ ਗਈ। ਇਹ ਸੇਵਾ ਆਪ ਨਿਰਮਾਣ 'ਤੇ ਨਿਸ਼ਕਾਮ ਸੇਵਕ ਦੇ ਤੌਰ 'ਤੇ ਨਿਭਾ ਰਹੇ ਹਨ। ਉਹਨਾਂ ਨੂੰ ਇਸ ਪਦਵੀ ਦਾ ਕੋਈ ਅਭਿਮਾਨ ਨਹੀਂ ਅਤੇ ਨਾ ਕੋਈ ਪਕੜ ਹੈ। ਇਸ ਪਦਵੀ ਨੂੰ ਉਹਨਾਂ ਨੇ ਕਦੇ ਨਿੱਜੀ ਸ਼ੁਹਰਤ ਲਈ ਨਹੀਂ ਵਰਤਿਆ। ਇਸ ਸੇਵਾ ਨੂੰ ਉਹ ਸੰਗਤਾਂ ਵਲੋਂ ਸੌਂਪੀ ਜ਼ਿੰਮੇਵਾਰੀ ਵਜੋਂ ਨਿਭਾ ਰਹੇ ਹਨ। ਭਿੰਡਰਾਂ ਵਾਲੇ ਸਾਡੇ ਜਥੇ ਪਾਸ ਦਮਦਮੀ ਟਕਸਾਲ ਦੇ ਮੁਖੀ ਹੋਣ ਦਾ ਕੋਈ ਦਾਵਾ ਨਹੀਂ। ਅਜਿਹਾ ਦਾਵਾ ਨਾ ਕਦੇ ਸੰਤ ਬਿਸ਼ਨ ਸਿੰਘ ਜੀ, ਨਾ ਸੰਤ ਸੁੰਦਰ ਸਿੰਘ ਜੀ ਅਤੇ ਨਾ ਸੰਤ ਗਿਆਨੀ ਗੁਰਬਚਨ ਸਿੰਘ ਜੀ 'ਖਾਲਸਾ' ਹੋਰਾਂ ਨੇ ਕੀਤਾ ਸੀ। ਗੱਦੀ ਕਿਸੇ ਨੂੰ ਨਾ ਪਹਿਲਾਂ ਦਿਤੀ ਗਈ ਹੈ ਅਤੇ ਨਾ ਕੋਈ ਗੱਦੀਦਾਰ ਹੁਣ ਹੈ। ਗੁਰਮਤਿ ਦਾ ਗਿਆਨ ਜਿਨ੍ਹਾਂ ਨੇ ਪੜ੍ਹਿਆ ਵਿਚਾਰਿਆ ਹੈ ਉਹ ਅਗੇ ਪੜ੍ਹਾ ਰਹੇ ਹਨ। ਸੰਤ ਗਿਆਨੀ ਗੁਰਬਚਨ ਸਿੰਘ ਜੀ ਦੇ ਦੁਸਹਿਰੇ ਤੋਂ ਬਾਅਦ ਉਹਨਾਂ ਦੇ ਇਕ ਵਿਦਿਆਰਥੀ ਗਿਆਨੀ ਕਰਤਾਰ ਸਿੰਘ ਨੇ ਸੰਤਾਂ ਦੇ ਅਕਾਲ ਚਲਾਣੇ ਦੀ ਜਗ੍ਹਾ ਪਿੰਡ ਮਹਿਤਾ, (ਅੰਮ੍ਰਿਤਸਰ) ਵਿਖੇ ਅਸਥਾਨ ਬਣਾਇਆ ਅਤੇ ਉਹ ਆਪਣੇ ਅੰਤਮ ਸਮੇਂ ਤੱਕ ਗੁਰਮਤਿ ਪ੍ਰਚਾਰ ਕਰਦੇ ਰਹੇ। ਉਹਨਾਂ ਦੇ ਚਲਾਣੇ ਤੋਂ ਪਿਛੋਂ ਉਹਨਾਂ ਦੀ ਥਾਂ ਗਿਆਨੀ ਜਰਨੈਲ ਸਿੰਘ ਅਜ ਕਲ ਉਥੇ ਸੇਵਾ ਨਿਭਾ ਰਹੇ ਹਨ।

ਸੰਤ ਗਿਆਨੀ ਮੋਹਨ ਸਿੰਘ ਜੀ ਤੋਂ ਇਲਾਵਾ ਸੰਤ ਗਿਆਨੀ ਗੁਰਬਚਨ ਸਿੰਘ ਜੀ ਖਾਲਸਾ ਜੀ ਦੇ ਵਿਦਿਆਰਥੀਆਂ ਵਿਚੋਂ ਕੁਝ ਕੁ ਹੋਰ ਸੂਝਵਾਨ ਗਿਆਨੀ ਵੱਖ ਵੱਖ ਥਾਵਾਂ 'ਤੇ ਗੁਰਮਤਿ ਦਾ ਪ੍ਰਚਾਰ ਕਰਨ ਅਤੇ ਗੁਰਬਾਣੀ ਦੇ ਅਰਥ ਪੜ੍ਹਾਉਣ ਦੀ ਸੇਵਾ ਕਰ ਰਹੇ ਹਨ। ਇਕ ਥਾਂ ਟਿਕ ਕੇ ਆਪਣੀ ਡਿਊਟੀ ਨਿਭਾਉਣ ਵਾਲੇ ਇਹਨਾਂ ਸਿੰਘਾਂ ਵਿਚੋਂ ਕੁਝ ਕੁ ਦੇ ਨਾਂ ਹੇਠਾਂ ਲਿਖੇ ਮੁਤਾਬਕ ਹਨ:—

੧. ਸਿੰਘ ਸਾਹਿਬ ਗਿਆਨੀ ਕ੍ਰਿਪਾਲ ਸਿੰਘ ਜੀ (ਸਾਬਕਾ) ਹੈਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ ਤੇ ਸਾਬਕਾ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ ਸ੍ਰੀ ਅੰਮ੍ਰਿਤਸਰ ਜੀ।

੨. ਸਿੰਘ ਸਾਹਿਬ ਗਿਆਨੀ ਜੋਗਿੰਦਰ ਸਿੰਘ ਵੇਦਾਂਤੀ ਮੌਜੂਦਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਸ੍ਰੀ ਅੰਮ੍ਰਿਤਸਰ ।

੩. ਸਿੰਘ ਸਾਹਿਬ ਗਿਆਨੀ ਮਨੀ ਸਿੰਘ ਜੀ (ਸਾਬਕਾ) ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ।

੪. ਗਿਆਨੀ ਦਲੀਪ ਸਿੰਘ ਜੀ ਕਥਾ ਵਾਚਕ ਸ੍ਰੀ ਮੰਜੀ ਸਾਹਿਬ।

੫. ਗਿਆਨੀ ਅਮਰ ਸਿੰਘ ਜੀ ਕਿਰਤੀ, ਪਿੰਡ ਤੇ ਡਾਕਘਰ ਫੱਤਾ, ਮਾਲੋਕਾ (ਬਠਿੰਡਾ)

੬. ਗਿਆਨੀ ਵੀਰ ਸਿੰਘ ਜੀ ਮਦੋਕੇ, ਕਥਾ ਵਾਚਕ।

੭. ਵੈਦ ਨਿਰੰਜਣ ਸਿੰਘ ਅਤੇ ਗਿਆਨੀ ਕਿਰਪਾਲ ਸਿੰਘ ਬੋਪਾਰਾਏ।

੮. ਗਿਆਨੀ ਮੁਖਤਿਆਰ ਸਿੰਘ ਸਾਰੰਗ ਕਥਾ ਵਾਚਕ ਗੁਰਦੁਆਰਾ ਭੱਠਾ ਸਾਹਿਬ, ਰੋਪੜ।

੯. ਗਿਆਨੀ ਪ੍ਰੀਤਮ ਸਿੰਘ ਹੈਡ ਗ੍ਰੰਥੀ ਸਾਊਥ ਹਾਲ, ਇੰਗਲੈਂਡ।

੧੦. ਗਿਆਨੀ ਹਰਨੇਕ ਸਿੰਘ ਸੋਢੀਵਾਲਾ।

੧੧. ਗਿਆਨੀ ਕਰਮ ਸਿੰਘ ਕਲਕੱਤਾ।

੧੨. ਗਿਆਨੀ ਗੁਰਬਚਨ ਸਿੰਘ ਕੁਰਾਲੀ ਕਥਾ ਵਾਚਕ ਚੰਡੀਗੜ੍ਹ ਸੈਕਟਰ—੩੫.

੧੩. ਗਿਆਨੀ ਸੰਤ ਸਿੰਘ ਜੀ ਇੰਚਾਰਜ, ਬੁੰਗਾ ਸੰਤ ਸੁੰਦਰ ਸਿੰਘ ਜੀ ਭਿੰਡਰਾਂ ਵਾਲੇ ਚੌਕ ਬਾਬਾ ਸਾਹਿਬ, ਅੰਮ੍ਰਿਤਸਰ।

੧੪. ਗਿਆਨੀ ਪੂਰਨ ਸਿੰਘ ਦਿੱਲੀ।

੧੫. ਗਿਆਨੀ ਬਲਵੰਤ ਸਿੰਘ ਲੱਖੋ ਹਾਲ ਅਮਰੀਕਾ।

੧੬. ਗਿਆਨੀ ਗੁਰਦੇਵ ਸਿੰਘ ਘੁਢਾਣੀ।

੧੭. ਗਿਆਨੀ ਗੁਰਦੇਵ ਸਿੰਘ ਮਨਾਵਾਂ, ਅੱਜ ਕਲ ਇੰਗਲੈਂਡ।

੧੮, ਗਿਆਨੀ ਇੰਦਰਜੀਤ ਸਿੰਘ ਜੀ ਰਕਬਾ, ਜ਼ਿਲ੍ਹਾ ਲੁਧਿਆਣਾ।

ਜਿਹੜੇ ਸਿੰਘ ਵਿਚਰ ਕੇ ਵਿਦਿਆਰਥੀਆਂ ਸਮੇਤ ਗੁਰਮਤਿ ਪ੍ਰਚਾਰ ਤੇ ਗੁਰਬਾਣੀ ਦਾ ਗਿਆਨ ਵੰਡਣ ਦੀ ਸੇਵਾ ਕਰ ਰਹੇ ਹਨ ਉਹਨਾਂ ਦੇ ਨਾਂ ਇਸ ਪ੍ਰਕਾਰ ਹਨ:—

੧.ਗਿਆਨੀ ਮੇਵਾ ਸਿੰਘ, ਜੀ ਮੈਂਬਰ ਧਰਮ ਪ੍ਰਚਾਰ ਕਮੇਟੀ ਵੀ ਸੰਤਾਂ ਦੇ ਇਕ ਉਘੇ ਵਿਦਵਾਨ ਵਿਦਿਆਰਥੀ ਹਨ। ਆਪ ਅੱਜ ਕਲ ਸ਼੍ਰੋਮਣੀ ਕਮੇਟੀ ਦੀ ਵਹੀਰ ਸਮੇਤ ਪਿੰਡਾਂ ਤੇ ਨਗਰਾਂ ਵਿਚ ਵਿਚਰ ਕੇ ਗੁਰਮਤਿ ਪ੍ਰਚਾਰ ਤੇ ਅੰਮ੍ਰਿਤ ਛਕਾਉਣ ਦੀ ਸੇਵਾ ਵਿਚ ਜੁਟੇ ਹੋਏ ਹਨ।

੨. ਗਿਆਨੀ ਪਰਮਜੀਤ ਸਿੰਘ, ਮਾਹਲਪੁਰ ਵਾਲੇ, ੩. ਭਗਤ ਗਿਆਨੀ ਜਸਵੰਤ ਸਿੰਘ, ਦਾਉਧਰ ਵਾਲੇ। ੪. ਭਾਈ ਸੁਰਜੀਤ ਸਿੰਘ, ਬਸੀਆਂ। ਸੰਤ ਗਿਆਨੀ ਮੋਹਨ ਸਿੰਘ ਜੀ ਭਿੰਡਰਾਂ ਵਾਲਿਆਂ ਦੇ ਵਿਦਿਆਰਥੀਆਂ ਵਿਚੋਂ ਗਿਆਨੀ ਹਰਭਜਨ ਸਿੰਘ ਦਿੱਲੀ, ਗਿਆਨੀ ਹਰਭਜਨ ਸਿੰਘ ਬੁੰਗਾ ਮਸਤੂਆਣਾ, ਦਮਦਮਾ ਸਾਹਿਬ ਗਿ: ਅਵਤਾਰ ਸਿੰਘ ਜੀ ਪੋਤਰਾ ਸੰਤ ਗਿ: ਗੁਰਬਚਨ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ, ਗਿਆਨੀ ਕਰਨੈਲ ਸਿੰਘ ਬਲਦ ਅਫਰੀਕਾ, ਗਿਆਨੀ ਜਗੀਰ ਸਿੰਘ, ਗਿਆਨੀ ਜਸਬੀਰ ਸਿੰਘ, ਗਿਆਨੀ ਜੋਗਿੰਦਰ ਸਿੰਘ, ਢੁਡੀਕੇ ਦੇ ਨਾਮ ਵਰਣਨਯੋਗ ਹਨ ਜੋ ਅੱਡ ਅੱਡ ਥਾਵਾਂ 'ਤੇ ਗੁਰਬਾਣੀ ਦੇ ਅਰਥ ਬੋਧ ਦਾ ਗਿਆਨ ਸੰਗਤਾਂ ਨੂੰ ਕਰਵਾ ਰਹੇ ਹਨ ਅਤੇ ਗੁਰਬਾਣੀ ਦੀ ਕਥਾ ਵਿਆਖਿਆ ਦੁਆਰਾ ਸੰਗਤਾਂ ਨੂੰ ਗੁਰਮਤਿ ਦ੍ਰਿੜ ਕਰਵਾ ਰਹੇ ਹਨ।

ਮੈਨੂੰ ੯੭ ਵਰ੍ਹੇ ਦੀ ਉਮਰ ਵਿਚ ਖੁਸ਼ੀ ਹੋ ਰਹੀ ਹੈ ਕਿ ਮੇਰੇ ਪਿੰਡ ਤੇ ਮੇਰੇ ਭਰਾਤਾ ਦੀ ਅਰੰਭ ਕੀਤੀ ਸੇਵਾ ਪ੍ਰਫੁਲਤ ਹੋ ਰਹੀ ਹੈ। ਸਤਿਗੁਰ ਭਿੰਡਰਾਂ ਵਾਲੇ ਜਥੇ ਨੂੰ ਜੋ ਦਮਦਮੀ ਟਕਸਾਲ ਦੇ ਇਕ ਤਰ੍ਹਾਂ ਨਿਰਮਾਣ ਸੇਵਕ ਤੇ ਪ੍ਰਚਾਰਕ ਹਨ, ਵੱਧ ਤੋਂ ਵੱਧ ਨਿਸ਼ਕਾਮ ਰਹਿ ਕੇ ਪੰਥ ਸੇਵਾ ਦਾ ਬਲ ਬਖਸ਼ੇ! ਇਹ ਮੇਰੀ ਸਤਿਗੁਰਾਂ ਅਗੇ ਅਰਦਾਸ ਹੈ।

ਸਹੀ/ਸੰਤ ਇੰਦਰ ਸਿੰਘ ਬਧਣੀ ਕਲਾਂ

# ਸੰਪ੍ਰਦਾਈ ਅਰਥ ਪ੍ਰਣਾਲੀ

## ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ




ਗੁਰਦਵਾਰਾ ਅਖੰਡ ਪ੍ਰਕਾਸ਼ ਭਿੰਡਰ ਕਲਾਂ